

# ਗੁਰਬਾਣੀ ਸੰਪਾਦਨ ਨਿਰਣੈ



ਪ੍ਰਿੰਸੀਪਲ ਹਰਿਭਜਨ ਸਿੰਘ
ਪ੍ਰਿੰਸੀਪਲ ਸਤਿਨਾਮ ਸਿੰਘ

***ਕਲਮ ਦਾ ਸਫ਼ਰ :***

ਹਮਰਾਜ਼ ਤੋਂ ਹਮਰਾਜ਼-ਬਿਨ-ਹਮਰਾਜ਼

- *ਸਾਚੀ ਪ੍ਰੀਤਿ*
- *ਗੁਰਮਤਿ ਵਿਆਖਿਆਨ*
- *ਸੁਖ਼ਨਹਾਏ ਦਾਨਿਸ਼ਮੰਦਾਂ*
- *ਵਿਸ਼ੇਸ਼ ਗੁਰਮਤਿ ਲੇਖ*
- *ਧਰਮ ਤੇ ਰਾਜਨੀਤੀ*
- *ਜਵਾਬ-ਉਲ-ਜਵਾਬ*
- *ਅਨਦੁ ਸੁਣਹੁ ਵਡਭਾਗੀਹੋ*
- *ਦਸ ਗੁਰ ਰਤਨਾਵਲੀ*
- *ਸਿੱਖ ਧਰਮ ਦੀ ਵਿਸ਼ਵ ਵਿਆਪਕਤਾ*
- *ਬਿਬੇਕ ਬੁੱਧਿ*
- *ਦੁਨੀਆ ਹੁਸੀਆਰ ਬੇਦਾਰ*
- *ਦਸਮ ਗ੍ਰੰਥ ਬਾਰੇ ਚੋਣਵੇਂ ਲੇਖ*
- *ਅੰਮ੍ਰਿਤ ਅਤੇ ਆਤਮਾ*
- *ਗੁਰਬਾਣੀ ਦੀ ਲੋਅ ਵਿੱਚ*
- *900 Gems of Thoughts from Guru Nanak*
- *Dasam Granth (Truth About - Truth From)*
- *ਟੈਗੋਰ ਡਰਾਮੇ*

ੴ ਸਤਿ

# ਗੁਰਬਾਣੀ ਸੰਪਾਦਨ ਨਿਰਣੈ

ਪ੍ਰਿੰਸੀਪਲ ਹਰਿਭਜਨ ਸਿੰਘ
ਪ੍ਰਿੰਸੀਪਲ ਸਤਿਨਾਮ ਸਿੰਘ

ਸਵਰਨ ਹਰਿ ਪਬਲੀਕੇਸ਼ਨਜ਼
ਚੰਡੀਗੜ੍ਹ

# GURBANI SAMPADAN NIRNEY

[A Critical Study of the Compilation of the Sikh Scripture]

*by*

PRINCIPAL HARBHAJAN SINGH
PRINCIPAL SATNAM SINGH
1186/18-C, CHANDIGARH - 160 018
Tele : 0172-5002005, 2545760
E-mail : satnamphs@gmail.com & satnamsudesh@gmail.com



ਪਹਿਲੀ ਵਾਰ 1981
ਦੂਜੀ ਵਾਰ 1989
ਤੀਜੀ ਵਾਰ 2010

**ਮੁੱਲ : 300-00 ਰੁਪਏ**

*ਪ੍ਰਕਾਸ਼ਕ :*

**ਸਵਰਨ ਹਰਿ ਪਬਲੀਕੇਸ਼ਨਜ਼**

1186/18-ਸੀ, ਚੰਡੀਗੜ੍ਹ - 160 018

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

ਧੁਰੋਂ ਪਠਾਏ ਅਰਸ਼ੀ ਬਾਬੇ

ਦੀ

ਧੁਰ ਕੀ ਬਾਣੀ ਦੇ

ਮੰਗਲ ਤਥਾ ਮੂਲਮੰਤਰ

**ੴ ਸਤਿ ਨਾਮੁ**

**ਕਰਤਾ ਪੁਰਖੁ ਨਿਰਭਉ ਨਿਰਵੈਰੁ**

**ਅਕਾਲ ਮੂਰਤਿ ਅਜੂਨੀ ਸੈਭੰ**

**ਗੁਰ ਪ੍ਰਸਾਦਿ**

ਦੀ

**ਸਰਵ ਉੱਚਤਾ ਨੂੰ**

—o—

ਮਿਹਰਬਾਨੋ ਦੋਸਤੋ ਸ਼ਿਕਵਾ ਨਾ ਕਰਿਓ ਦਾਸ 'ਤੇ,
ਮੇਰੀ ਜ਼ੁਬਾਂ ਮੇਰਾ ਬਿਆਂ ਬਾਣੀ ਦਾ ਹੀ ਸਤਿਕਾਰ ਹੈ।

—o—

# ਤਤਕਰਾ



## ਭਾਗ ਪਹਿਲਾ

## ਭਾਗ ਦੂਜਾ

# ਮੁੱਖ ਸ਼ਬਦ

ਪ੍ਰਿੰਸੀਪਲ ਹਰਿਭਜਨ ਸਿੰਘ ਜੀ ਦੀ ਲਿਖੀ ਹੋਈ ਪੁਸਤਕ *ਗੁਰਬਾਣੀ ਸੰਪਾਦਨ ਨਿਰਣੈ* ਮੈਂ ਪੜ੍ਹੀ ਹੈ। ਇਸ ਨੂੰ ਪੜ੍ਹ ਕੇ ਮੈਂ ਪ੍ਰਿੰਸੀਪਲ ਸਾਹਿਬ ਦੀ ਪ੍ਰਸੰਸਾ ਕੀਤਿਆਂ ਬਿਨਾਂ ਨਹੀਂ ਰਹਿ ਸਕਦਾ। ਪ੍ਰਿੰਸੀਪਲ ਸਾਹਿਬ ਨੇ ਆਪਣੇ ਜੀਵਨ ਭਰ ਦੇ ਪੜਚੋਲੀਆ ਨਜ਼ਰੀਏ ਤੋਂ ਪੜਚੋਲ ਕਰ ਕੇ ਭਾਰੀ ਮਿਹਨਤ ਨਾਲ ਪੁਰਾਤਨ ਇਤਿਹਾਸਕਾਰਾਂ ਤੇ ਪੁਰਾਤਨ ਹੱਥ-ਲਿਖਤ ਬੀੜਾਂ ਦੇ ਹਵਾਲੇ ਅਤੇ ਸੰਮਤ ਦੇ ਕੇ, ਨਵੀਂ ਸੇਧ ਦੇਣ ਦਾ ਜਤਨ ਕੀਤਾ ਹੈ। ਜਿਥੇ ਪ੍ਰਿੰਸੀਪਲ ਸਾਹਿਬ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਹੀ ਲਿਖਣ-ਅਸਥਾਨ ਦਾ ਨਿਰਣਾ ਕੀਤਾ ਹੈ, ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁੱਝੇ ਭੇਦਾਂ ਨੂੰ ਇਸ ਪੁਸਤਕ ਰਾਹੀਂ ਪ੍ਰਗਟ ਕਰਨ ਦਾ ਵੀ ਪੂਰਾ ਪੂਰਾ ਜਤਨ ਕੀਤਾ ਹੈ। ਜਿਸ ਤਰ੍ਹਾਂ ਪੰਜ ਪ੍ਰਕਾਰ ਦੇ ਮੰਗਲਾਂ ਦਾ ਹਵਾਲਾ ਦੇ ਕੇ ਸਿੱਧ ਕੀਤਾ ਹੈ ਕਿ ਅੱਜ ਦੀਆਂ ਛਾਪੇ ਦੀਆਂ ਬੀੜਾਂ ਵਿੱਚ ਮੰਗਲਾਂ ਦੇ ਇੱਕ ਸਰੂਪ ਦਾ ਰੂਪ ਹੀ ਖ਼ਤਮ ਕਰ ਦਿੱਤਾ ਗਿਆ ਹੈ, ਜਦ ਕਿ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿੱਚ ਇਹ ਸਰੂਪ ਲਿਖਿਆ ਮਿਲਦਾ ਹੈ। ਅੱਜ ਦੇ ਪੜ੍ਹੇ ਲਿਖੇ ਜੁੱਗ ਅੰਦਰ, ਇਹੋ ਜਿਹੀ ਪੁਸਤਕ ਪੜ੍ਹੇ-ਲਿਖੇ ਨੌਜਵਾਨਾਂ ਨੂੰ ਅਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਅਧਿਐਨ ਕਰਨ ਵਾਲਿਆਂ ਨੂੰ ਕਾਫ਼ੀ ਸਹਾਇਤਾ ਦੇਵੇਗੀ।

ਮੇਰੀ ਗੁਰੂ ਅੱਗੇ ਅਰਦਾਸ ਹੈ ਕਿ ਸਤਿਗੁਰੂ ਪ੍ਰਿੰਸੀਪਲ ਸਾਹਿਬ ਨੂੰ ਹੋਰ ਬੁੱਧ ਤੇ ਬਲ ਬਖ਼ਸ਼ਣ, ਤਾਂ ਕਿ ਉਹ ਆਪਣੇ ਜੀਵਨ-ਤਜਰਬੇ ਤੋਂ ਸਿੱਖ ਧਰਮ ਦੇ ਵੱਖ ਵੱਖ ਵਿਸ਼ਿਆਂ ਉੱਤੇ, ਹੋਰ ਪੁਸਤਕਾਂ ਲਿਖ ਕੇ ਪੰਥ ਅਤੇ ਸਿੱਖ-ਜਗਤ ਦੀ ਸੇਵਾ ਵੱਧ ਚੜ੍ਹ ਕੇ ਕਰਦੇ ਰਹਿਣ!

*ਗੁਰੂ ਪੰਥ ਦਾ ਦਾਸ,*
**ਗੁਰਦਿਆਲ ਸਿੰਘ 'ਅਜਨੋਹਾ'**
*ਜਥੇਦਾਰ*
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ

18-10-1981

# ਪੱਥ-ਪ੍ਰਦਰਸ਼ਕ :
# ਪ੍ਰਿੰਸੀਪਲ ਹਰਿਭਜਨ ਸਿੰਘ ਜੀ

ਪ੍ਰਿੰਸੀਪਲ ਹਰਿਭਜਨ ਸਿੰਘ ਜੀ ਪਾਸ ਉਹ ਬੂਝ ਹੈ, ਜਿਸ ਦਾ ਜ਼ਿਕਰ ਡਾਕਟਰ ਬਲਬੀਰ ਸਿੰਘ ਜੀ ਨੇ ਭਾਈ ਹਰਿਦਾਸ ਜੀ ਦਾ ਵਰਣਨ ਕਰਨ ਸਮੇਂ ਕੀਤਾ ਹੈ। ਉਸੇ ਬੂਝ ਦਾ ਸਿੱਟਾ ਹੈ, ਇਹ *ਗੁਰਬਾਣੀ ਸੰਪਾਦਨ ਨਿਰਣੈ* ਦੀ ਪੁਸਤਕ।

ਸਾਰਾ ਪੰਥ ਹੀ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਦਾ ਰਿਣੀ ਰਹੇਗਾ, ਜਿਨ੍ਹਾਂ ਨੇ ਸਾਰੀ ਮਿਲਦੀ, ਅਣਛਪੀ ਤੇ ਛਪੀ ਹੋਈ, ਸਮੱਗਰੀ ਨੂੰ ਇਕੱਠਾ ਕਰ ਕੇ ਅਤੇ ਫਿਰ ਵਾਚ ਕੇ ਤੇ ਨਿਰਣਾ ਕਰ ਕੇ ਲਿਖ ਦਿੱਤਾ ਹੈ, ਤਾਂ ਜੁ ਖੋਜੀ ਇੰਝੇ ਹੀ ਨਾ ਭਟਕਦਾ ਰਵ੍ਹੇ।

ਉਹਨਾਂ, ਪਹਿਲਾਂ ਹਵਾਲੇ ਦੇ ਕੇ ਇਹ ਦਰਸਾਇਆ ਹੈ ਕਿ ਆਦਿ ਬੀੜ ਕਿਵੇਂ ਸਾਜੀ ਗਈ। ਫਿਰ ਸਪੱਸ਼ਟ ਕੀਤਾ ਹੈ ਕਿ ਸਮੁੱਚੀ ਬਾਣੀ, ਭਾਵੇਂ ਉਹ ਭੱਟਾਂ ਦੀ ਹੈ ਜਾਂ ਭਗਤਾਂ ਦੀ, ਸਿੱਖਾਂ ਦੀ ਹੈ ਜਾਂ ਗੁਰੂ ਪਾਤਸ਼ਾਹਾਂ ਦੀ, ਗੁਰੂ ਅਰਜਨ ਸਾਹਿਬ ਨੇ ਆਪ ਚੜ੍ਹਾਈ, ਲਿਖਾਈ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਕਿਸੇ ਹੋਰ ਨੇ ਨਹੀਂ, ਆਪੂੰ ਸ੍ਰੀ ਕਲਗ਼ੀਧਰ ਜੀ ਨੇ ਦਮਦਮਾ ਸਾਹਿਬ, ਅਨੰਦਪੁਰ ਸਾਹਿਬ ਅੰਕਤ ਕੀਤੀ/ਕਰਵਾਈ। ਪਿੱਛੋਂ, ਜਿਤਨੇ ਵੀ ਉਤਾਰੇ ਹੋਏ, ਉਹ ਇਨ੍ਹਾਂ ਹੀ ਬੀੜਾਂ ਤੋਂ ਹੁੰਦੇ ਰਹੇ।

'ਮੰਗਲਾਚਰਨ' ਬਾਰੇ ਬੜੇ ਹੀ ਭਾਵੁਕ ਹੋ ਕੇ ਪ੍ਰਿੰਸੀਪਲ ਸਾਹਿਬ ਨੇ ਲਿਖਿਆ ਹੈ ਕਿ ਜਿਸ ਨੂੰ ਸਦਾ ਪਹਿਲ ਮਿਲੀ, ਉਸ ਨੂੰ "ਅਖਰ ਲਿਖੇ ਸੇਈ ਗਾਵਾ" ਦੇ ਅਨਰਥ ਕਰ ਕੇ, ਅੱਗੇ ਪਿੱਛੇ ਹੇਠਾਂ ਉੱਤੇ ਕਰ ਦੇਣਾ ਸ਼ੋਭਦਾ ਨਹੀਂ ਸੀ।

ਗੁਰਬਾਣੀ ਸ਼ੁੱਧ ਪੜ੍ਹਨ ਬਾਰੇ ਜੋ ਹੋਕਾ ਪ੍ਰਿੰਸੀਪਲ ਸਾਹਿਬ ਪਿਛਲੇ ਕਿਤਨੇ ਸਾਲਾਂ ਤੋਂ ਦੇ ਰਹੇ ਹਨ, ਉਸ ਦਾ ਸਿੱਟਾ ਹੁਣ ਨਿਕਲਦਾ ਦੇਖ, ਉਨ੍ਹਾਂ ਨੇ ਤਸੱਲੀ ਪ੍ਰਗਟਾਈ ਹੈ।

ਪ੍ਰਿੰਸੀਪਲ ਹਰਿਭਜਨ ਸਿੰਘ ਜੀ, ਜਦ ਵੀ ਮਿਲਦੇ ਹਨ, ਮੈਂ ਇੱਕੋ ਹੀ ਬੇਨਤੀ ਕਰਦਾ ਹਾਂ ਕਿ ਇਸ ਖੋਜ ਨੂੰ ਜਾਰੀ ਰੱਖਣਾ, ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਦਾ ਪੱਥ-ਪ੍ਰਦਰਸ਼ਕ ਹੁੰਦਾ ਰਹੇ।

ਯਮਨਾ ਨਗਰ
6 ਦਸੰਬਰ, 1981

**ਸਤਿਬੀਰ ਸਿੰਘ (ਪ੍ਰਿੰਸੀਪਲ)**

# ਜਾਣ-ਪਛਾਣ

ਪ੍ਰਿੰਸੀਪਲ ਹਰਿਭਜਨ ਸਿੰਘ ਜੀ 37 ਕੁ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿੱਚ ਵੱਖੋ ਵੱਖ ਅਹੁਦਿਆਂ ਉੱਤੇ ਰਹੇ ਹਨ। ਉਹ *ਗੁਰਮਤਿ ਪ੍ਰਕਾਸ਼* ਤੇ *ਗੁਰਦੁਆਰਾ ਗਜ਼ਟ* ਦੇ ਐਡੀਟਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਵਿੱਚ ਸਕੱਤਰ ਅਤੇ ਕਮੇਟੀ ਵੱਲੋਂ ਚਲਾਏ ਜਾ ਰਹੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਦੇ ਤੌਰ ਉੱਤੇ ਕੰਮ ਕਰਦੇ ਰਹੇ ਹਨ। ਸ਼੍ਰੋਮਣੀ ਕਮੇਟੀ ਵੱਲੋਂ ਪਹਿਲੀ ਵਾਰ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀ ਛਪਵਾਈ ਸਮੇਂ, ਉਨ੍ਹਾਂ ਨੇ ਖ਼ਾਸ ਤੌਰ 'ਤੇ ਦਿਲਚਸਪੀ ਲਈ ਸੀ। ਪਰਮਾਤਮਾ ਨੇ ਜਿਥੇ ਆਪ ਨੂੰ ਚੰਗਾ ਬੁਲਾਰਾ ਹੋਣ ਦੀ ਬਖ਼ਸ਼ਿਸ਼ ਕੀਤੀ ਹੈ, ਉਥੇ ਆਪ ਦੀ ਕਲਮ ਵਿੱਚ ਧਰਮ ਸੰਬੰਧੀ ਲਿਖਣ 'ਚ ਸਪੱਸ਼ਟਤਾ ਅਤੇ ਜ਼ੋਰ ਹੈ। ਆਪ ਦੇ ਧਾਰਮਿਕ ਲੇਖਾਂ ਦੀਆਂ ਅੱਗੇ ਕਈ ਪੁਸਤਕਾਂ ਛਪ ਚੁੱਕੀਆਂ ਹਨ।

ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਦੀ ਸੇਵਾ ਤੋਂ ਹੁਣੇ ਜਿਹੇ ਰਿਟਾਇਰ ਹੋਣ ਮਗਰੋਂ, ਹੁਣ *ਗੁਰਬਾਣੀ ਸੰਪਾਦਨ ਨਿਰਣੈ* ਲਿਖ ਕੇ, ਆਪ ਨੇ ਕਈ ਭੁਲੇਖੇ ਦੂਰ ਕਰਨ ਦਾ ਸਫਲ ਉਪਰਾਲਾ ਕੀਤਾ ਹੈ। ਆਪ ਨੇ ਦੱਸਿਆ ਹੈ ਕਿ 'ਭਗਤਾਂ ਦੀ ਬਾਣੀ' ਗੁਰੂ ਗ੍ਰੰਥ ਸਾਹਿਬ ਵਿੱਚ ਕਿਸ ਤਰ੍ਹਾਂ ਦਰਜ ਹੋਈ, ਗੁਰਬਾਣੀ ਦੀ ਸੰਪਾਦਨ-ਵਿਧੀ ਕੀ ਹੈ, ਲਗਾਂ ਮਾਤ੍ਰਾਂ ਦੇ ਉਚਾਰਣ ਆਦਿ ਬਾਰੇ ਗੁਰੂ ਗ੍ਰੰਥ ਸਾਹਿਬ ਵਿੱਚ ਕੀ ਸੰਕੇਤ ਦਿੱਤੇ ਗਏ ਹਨ ਅਤੇ ਗੁਰਬਾਣੀ ਦੀ ਲਿਖਣ-ਵਿਧੀ ਤੇ ਮੰਗਲ-ਪ੍ਰਬੰਧ ਕਿਵੇਂ ਹੈ। ਇਸ ਤੋਂ ਬਿਨਾਂ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿੱਚ ਪ੍ਰਕਾਸ਼ ਹੋਣ ਵਾਲੀਆਂ ਪ੍ਰਾਚੀਨ ਲਿਖਤੀ ਬੀੜਾਂ ਅਤੇ ਹੋਰ ਇਤਿਹਾਸਕ ਲਿਖਤੀ ਬੀੜਾਂ ਦਾ ਵੇਰਵਾ ਵੀ ਦਿੱਤਾ ਗਿਆ ਹੈ। ਇਸ ਵਿੱਚ ਆਪ ਨੇ, ਇਸ ਸਵਾਲ ਦਾ ਸਵਿਸਥਾਰ ਉੱਤਰ ਦਿੱਤਾ ਹੈ ਕਿ ਗੁਰੂ ਅਰਜਨ ਦੇਵ ਜੀ ਨੂੰ ਇਹ ਸਾਰੀ ਬਾਣੀ ਕਿਥੋਂ ਅਤੇ ਕਿਵੇਂ ਪ੍ਰਾਪਤ ਹੋਈ। ਜਪੁ ਜੀ ਦੀ ਰਚਨਾ ਕਦ ਤੇ ਕਿਥੇ ਹੋਈ ? ਭੱਟ ਕੌਣ ਤੇ ਕਿਤਨੇ ਸਨ ? ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਅੰਕਾਂ ਦੀ ਖ਼ਾਸ ਮਹੱਤਤਾ ਕੀ ਹੈ ? ਉਹ ਲਿਖਦੇ ਹਨ ਕਿ ਸ਼ੁੱਧ-ਗੁਰਬਾਣੀ-ਉਚਾਰਣ ਦਾ ਇਹ ਅਤਿ ਅਹਿਮ ਮਸਲਾ ਤੇ ਗੁਰਬਾਣੀ ਦੀ ਵਿਚਾਰ, ਗੁਰੂ-ਪੰਥ ਦੀ ਯਕ-ਜਹਿਤੀ ਤੇ ਬਿਰਧੀ ਨਾਲ ਸੰਬੰਧਿਤ ਹੋਣ ਕਰਕੇ, ਹਰੇਕ ਦੂਰ-ਅੰਦੇਸ਼ ਪੰਥ-ਦਰਦੀ ਦੇ ਧਿਆਨ ਦਾ ਮੁਥਾਜ ਹੈ। ਸੋ, ਗੁਰੂ ਕੇ ਸਿੱਖਾਂ ਨੇ ਪੰਥ ਦੀ ਏਕਤਾ, ਮਜ਼ਬੂਤੀ, ਚੜ੍ਹਦੀ ਕਲਾ ਤੇ ਬੋਲ-ਬਾਲੇ ਹਿੱਤ, ਬਖ਼ਸ਼ੀ ਗਈ ਇਹ ਸੇਧ, ਕਦਾਚਿਤ ਅੱਖੀਓਂ ਪਰੋਖੇ ਨਹੀਂ ਕਰਨੀ।

ਗੱਲ ਕੀ, ਗੁਰਬਾਣੀ ਦੇ ਹਰ ਪ੍ਰੇਮੀ ਲਈ ਗੁਰਬਾਣੀ ਦਾ ਸ਼ੁੱਧ ਪਾਠ ਕਰਨ ਅਤੇ ਗੁਰਬਾਣੀ ਦੇ ਡੂੰਘੇ ਭਾਵਾਂ ਨੂੰ ਸਮਝਣ ਲਈ ਇਹ ਪੁਸਤਕ ਕਾਫ਼ੀ ਸਹਾਈ ਹੋ ਸਕਦੀ ਹੈ।

ਪ੍ਰਿੰਸੀਪਲ ਸਾਹਿਬ ਨੇ ਇਸ ਪੁਸਤਕ ਦੇ ਲਿਖਣ ਲਈ ਜੋ ਹਿੰਮਤ, ਦਲੇਰੀ ਅਤੇ ਮਿਹਨਤ ਕੀਤੀ ਹੈ, ਉਸ ਲਈ ਉਹ ਵਧਾਈ ਦੇ ਪਾਤਰ ਹਨ।

**ਰਵੇਲ ਸਿੰਘ**
*ਸਾਬਕਾ ਸਕੱਤਰ,*
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ;
*ਸਾਬਕਾ ਹੈੱਲਥ ਮਨਿਸਟਰ,*
ਪੰਜਾਬ

22-12-1981

# ਦੋ ਸ਼ਬਦ

ਪ੍ਰਿੰਸੀਪਲ ਹਰਿਭਜਨ ਸਿੰਘ ਜੀ ਦੀ ਹੱਥਲੀ ਪੁਸਤਕ ਖੋਜ ਦੇ ਖੇਤਰ ਵਿੱਚ ਇੱਕ ਵੱਡਮੁੱਲੀ ਦੇਣ ਹੈ। ਇਹ ਆਪਣੇ ਆਪ 'ਚ ਇੱਕ ਮਹਾਨ ਕੰਮ ਹੈ, ਜਿਸ ਦਾ ਫਲ ਮਾਲਕ ਸਿਰਜਣਹਾਰ ਆਪ ਬਖ਼ਸ਼ਿਸ਼ ਕਰਨਗੇ। ਜਿਸ ਤਰ੍ਹਾਂ ਕਿ ਪ੍ਰਿੰਸੀਪਲ ਸਾਹਿਬ ਨੇ ਸਿੱਧ ਕੀਤਾ ਹੈ, ਕਰਤਾਰਪੁਰ ਵਿਖੇ ਸੁਸ਼ੋਭਿਤ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਰੂਪ ਹੀ 'ਧੁਰ ਕੀ ਬਾਣੀ', 'ਖਸਮ ਦੀ ਬੋਲੀ' ਨੂੰ ਮੂਲ ਰੂਪ ਵਿੱਚ ਸਮਝਣ ਲਈ ਕਸਵੱਟੀ ਹੈ, ਜਿਸ ਦੀ ਸੰਪਾਦਨਾ ਸ੍ਰੀ ਗੁਰੂ ਅਰਜਨ ਦੇਵ ਜੀ ਪਾਤਸ਼ਾਹ, ਦੀਨ ਦੁਨੀਆਂ ਦੇ ਮਾਲਕ ਨੇ, ਬ੍ਰਹਮ ਗਿਆਨੀ ਭਾਈ ਗੁਰਦਾਸ ਜੀ ਦੇ ਕਰ-ਕਮਲਾਂ ਨਾਲ ਕਰਵਾਈ। ਇਸ ਤੋਂ ਵੱਧ ਪ੍ਰਮਾਣਿਕ ਸਬੂਤ ਸ੍ਰਿਸ਼ਟੀ 'ਤੇ ਹੋਰ ਕੋਈ ਨਹੀਂ।

ਇਸ ਪੁਸਤਕ ਵਿੱਚ ਲੇਖਕ ਨੇ ਕਈ ਅਹਿਮ ਨੁਕਤਿਆਂ 'ਤੇ ਰੌਸ਼ਨੀ ਪਾਈ ਹੈ ਤੇ ਕਈ ਗ਼ਲਤ ਧਾਰਾਵਾਂ ਦਾ ਖੰਡਨ ਕਰ ਕੇ, ਪ੍ਰਮਾਣਾਂ ਸਹਿਤ, ਅਸਲ ਤੱਥ ਬੜੀ ਦਲੇਰੀ ਨਾਲ ਪੇਸ਼ ਕੀਤੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੇ ਮਿਤੀ 4-4-64 ਨੂੰ ਕੀਤੇ ਫ਼ੈਸਲੇ ਵਿੱਚ ਇਸ ਨੁਕਤੇ ਉੱਤੇ ਜ਼ੋਰ ਦਿੱਤਾ ਹੈ ਕਿ "ਮੰਗਲਾਂ ਦੀ ਸ਼ੈਲੀ ਦਾ ਸਰੂਪ ਹੂ-ਬ-ਹੂ ਉਹ ਹੀ ਨਿਸਚਿਤ ਕੀਤਾ ਜਾਵੇ, ਜਿਵੇਂ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿੱਚ ਦਰਸ਼ਨ ਦੇ ਰਿਹਾ ਹੈ।" ਪਰੰਤੂ, ਬੀੜ ਛਾਪਣ ਵੇਲੇ ਇਸ ਮਤੇ ਅਨੁਸਾਰ ਅਮਲ ਨਹੀਂ ਕੀਤਾ ਗਿਆ। ਸ੍ਰੀ ਕਰਤਾਰਪੁਰੀ ਬੀੜ ਵਿੱਚ ਮੰਗਲ ਪਦ-ਛੇਦ ਸਰੂਪ ਵਿੱਚ ਨਹੀਂ ਅਤੇ ਸਾਰੇ ਮੰਗਲ ਸੱਜੇ ਪਾਸੇ ਹਨ, ਤੇ ਰਾਗ ਦੇ ਸਿਰਲੇਖ ਨਾਲੋਂ ਪਹਿਲਾਂ ਅੰਕਿਤ ਹਨ, ਜਦ ਕਿ ਸ਼੍ਰੋਮਣੀ ਕਮੇਟੀ ਦੁਆਰਾ ਪ੍ਰਕਾਸ਼ਿਤ ਬੀੜ ਵਿੱਚ ਇਉਂ ਅਥਵਾ 'ਹੂ-ਬ-ਹੂ ਦਰਸ਼ਨ ਦੇ ਰਹੇ ਰੂਪ ਵਿੱਚ' ਨਹੀਂ। ਹੋਰ ਗੱਲ, ਸ਼੍ਰੋਮਣੀ ਕਮੇਟੀ ਦੁਆਰਾ ਪ੍ਰਕਾਸ਼ਿਤ ਬੀੜ ਵਿੱਚ ਇਹ ਹੈ ਕਿ 'ਸਲੋਕ ਸਹਸਕ੍ਰਿਤੀ' ਵਿੱਚ ਆਏ '੧ਓ' ਵਾਲੇ ਮੰਗਲਾਚਰਣ ਦੇ ਇੱਕੋ ਇੱਕ, ਪੰਜਵੇਂ ਸਰੂਪ ਨੂੰ ਬਿਲਕੁਲ ਹੀ ਕੱਢ ਦਿੱਤਾ ਗਿਆ ਹੈ ਅਤੇ ਇਸ ਤਰ੍ਹਾਂ ਆਪਣੇ ਹੀ ਪ੍ਰਵਾਨ ਕੀਤੇ ਮਤੇ ਦੇ ਉਲਟ ਅਮਲ ਕੀਤਾ ਗਿਆ ਹੈ। ਇਸ ਅਸ਼ੁੱਧੀ ਅਤੇ ਮਨਮੱਤ ਦੇ ਖ਼ਿਲਾਫ਼ ਵਿਦਵਾਨਾਂ ਤੇ ਪੰਥ-ਦਰਦੀਆਂ ਨੂੰ ਲਿਹਾਜ਼-ਮੁਲਾਹਜ਼ੇ ਤੇ ਭੈ ਤੋਂ ਉੱਚੇ ਉੱਠ ਕੇ, ਆਵਾਜ਼ ਉਠਾਉਣੀ ਚਾਹੀਦੀ ਹੈ।

ਮੈਨੂੰ ਪੂਰੀ ਆਸ ਹੈ ਕਿ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਵੱਲੋਂ ਸ਼ਰਧਾ, ਪਿਆਰ, ਖੋਜ ਤੇ ਸਿਦਕ ਨਾਲ ਲਿਖੀ ਇਹ ਪੁਸਤਕ ਵਿਦਵਾਨਾਂ ਲਈ ਪੱਥ-ਪ੍ਰਦਰਸ਼ਕ ਸਿੱਧ ਹੋਵੇਗੀ।

*ਗੁਰੂ ਪੰਥ ਦਾ ਦਾਸ,*
**ਭਾਗ ਸਿੰਘ 'ਅਣਖੀ'**
*ਮੈਂਬਰ ਇਨਚਾਰਜ,*
ਧਰਮ ਪ੍ਰਚਾਰ ਕਮੇਟੀ ਅਤੇ ਸੈਂਟਰਲ ਖ਼ਾਲਸਾ ਆਰਫ਼ਨੇਜ਼,
ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ

1-11-81

# ਕੁਝ ਲੇਖਕ ਵੱਲੋਂ

ਜਿਵੇਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜਿਹੇ ਵੱਡ-ਆਕਾਰੀ, ਬੇ-ਜੋੜ ਤੇ ਅਦੁੱਤੀ ਧਰਮ-ਗ੍ਰੰਥ ਵਿੱਚ ਦਰਸਾਏ ਸਰਬ-ਕਾਲੀ ਤੇ ਸਰਬ-ਦੇਸੀ ਗਿਆਨ-ਭੰਡਾਰ ਦੀ ਕਥਾ, ਅਕੱਥ ਹੈ, ਕੁਝ ਇਵੇਂ ਹੀ ਇਸ ਦੀ ਸੰਪਾਦਨ-ਵਿਧੀ ਨੂੰ ਪੂਰਨ ਤੌਰ ਉੱਤੇ ਬਿਆਨ ਕਰ ਸਕਣਾ ਵੀ ਬਿਖਮ ਹੀ ਨਹੀਂ, ਬਿਖਮ-ਤਰ ਹੈ। ਇਹ ਮੁਸ਼ਕਲ, ਵਧੇਰੇ ਕਰਕੇ, ਇਸ ਲਈ ਵੀ ਆ ਵਾਪਰਦੀ ਹੈ ਕਿ ਜਿਥੇ ਬਹੁਤੇ ਪ੍ਰਾਚੀਨ ਲਿਖਾਰੀਆਂ ਨੇ ਪਾਵਨ ਬੀੜ ਦੀ ਲਿਖਣ-ਸ਼ੈਲੀ ਤੇ ਹੋਰ ਵਾਕਿਆਤ ਨੂੰ ਰਵਾਇਤਾਂ, ਪਰੰਪਰਾਵਾਂ ਤੇ ਕਿਆਫ਼ਿਆਂ ਦੀ ਧੁੰਦ ਵਿੱਚ ਧੁੰਦਲਾ ਛੱਡਿਆ ਹੈ, ਉਥੇ ਵਰਤਮਾਨ ਵਿਦਵਾਨਾਂ ਤੇ ਸੰਸਥਾਵਾਂ ਨੇ ਵੀ ਇਸ ਦੀ ਰਚਨਾ ਤੇ ਰਚਨ-ਵਿਧੀ ਆਦਿ ਨੂੰ ਵਿਆਕਰਣਕ ਤੇ ਵਿਗਿਆਨਕ ਪੱਖੋਂ, ਉਜਾਗਰ ਕਰਨ ਲਈ ਵਿਸ਼ੇਸ਼ ਹੰਭਲਾ ਨਹੀਂ ਮਾਰਿਆ।

ਹੱਥਲੀ ਪੁਸਤਕ ਨੂੰ ਸਿੱਖ ਸੰਗਤਾਂ, ਸਮੂਹ ਵਿਦਵਾਨਾਂ ਤੇ ਖੋਜੀ ਸੱਜਣਾਂ ਦੀ ਪਵਿੱਤਰ ਸੇਵਾ ਵਿੱਚ, ਇਸ ਆਸ ਤੇ ਵਿਸ਼ਵਾਸ ਅਧੀਨ ਪੇਸ਼ ਕਰਨ ਦਾ ਹੀਆ ਕੀਤਾ ਜਾ ਰਿਹਾ ਹੈ ਕਿ ਉਹ ਗੁਰਮਤਿ ਦੀ ਅਜ਼ਮਤ ਹਿੱਤ, ਇਸ ਵਿੱਚ ਉਠਾਏ ਤੇ ਦਰਸਾਏ ਨੁਕਤਿਆਂ ਨੂੰ ਠੰਡੇ ਦਿਲ-ਦਿਮਾਗ਼ ਤੇ ਦੂਰ-ਦ੍ਰਿਸ਼ਟਤਾ ਨਾਲ ਵਿਚਾਰਨ ਦੀ ਕ੍ਰਿਪਾਲਤਾ ਕਰਨਗੇ।

ਇਸ ਹਕੀਕਤ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪ੍ਰਗਟਾਏ ਸਰਲ, ਸਾਦਾ, ਸਦੀਵੀ ਤੇ ਮਾਨਵੀ ਸਿਧਾਂਤ, ਸਮੱਸਤ ਸੰਸਾਰ ਦੇ ਹੱਕ-ਪ੍ਰਸਤ ਲੋਕਾਂ ਦੇ ਅਧਿਐਨ ਦਾ ਵਿਸ਼ਾ ਬਣ ਰਹੇ ਹਨ। ਸੰਸਾਰ ਦੇ ਚਿੰਤਕ ਮੰਨ ਗਏ ਹਨ ਕਿ ਸਿੱਖੀ, ਸਪੇਸ-ਯੁੱਗ ਦਾ ਧਰਮ ਹੈ ਅਤੇ ਇਸ ਦੇ ਚਾਲਕ ਗੁਰੂ-ਸਾਹਿਬਾਨ ਇਸ ਨਾਤੇ ਹਨ, ਜਗਤ-ਗੁਰੂ। ਹੁਣ 'ਗੁਰਮਤਿ ਗਿਆਨ' ਤੇ ਇਸ ਦੇ ਸੋਮੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗਿਆਨ-ਰੂਪੀ ਸੂਰਜ ਨੂੰ ਆਪਣੀ ਜਟਲਤਾ ਤੇ ਅੰਧ-ਵਿਸ਼ਵਾਸ ਦੀ ਕੁਠਾਲੀ ਹੇਠ ਲੁਕੋ ਰੱਖਣਾ, ਨਾ ਹੀ ਵਾਜਬ ਹੈ ਤੇ ਨਾ ਹੀ ਸੰਭਵ; ਸਗੋਂ ਸ਼੍ਰੋਮਣੀ ਕਮੇਟੀ ਆਦਿ ਸੰਸਥਾਵਾਂ ਵੱਲੋਂ ਐਸੇ ਸਾਧਨ ਜੋੜਨ ਦੀ ਲੋੜ ਹੈ, ਜਿਨ੍ਹਾਂ ਦੁਆਰਾ ਕੂੜ, ਕੁਸੱਤ ਅਤੇ ਈਰਖਾ ਤੇ ਦਵੈਤ ਨਾਲ ਦਗਧ ਹੋ ਰਹੇ ਸੰਸਾਰ ਨੂੰ, ਸਭ ਦੇ ਸਾਂਝੇ ਬਾਬੇ ਗੁਰੂ ਨਾਨਕ ਦੇਵ ਜੀ ਦਾ ਸੁਖ, ਸ਼ਾਂਤੀ, ਸਹਿਵਾਸ ਤੇ ਭਾਵਕ-ਏਕਤਾ ਨਾਲ ਭਰਪੂਰ ਪੈਗ਼ਾਮ ਦੇ ਕੇ ਸ਼ਾਂਤ ਕੀਤਾ ਜਾ ਸਕੇ।

ਪੁਸਤਕ ਵਿੱਚ ਅੰਕਿਤ ਅਹਿਮ ਮਸਲਿਆਂ ਨੂੰ ਪੂਰਨ ਸ਼ਰਧਾ, ਪਰੰਤੂ ਬਾ-ਦਲੀਲ ਪੇਸ਼ ਕਰਨ ਦਾ ਨਿਮਾਣਾ ਜਿਹਾ ਜਤਨ ਕੀਤਾ ਗਿਆ ਹੈ। ਪ੍ਰੋ. ਸਾਹਿਬ ਸਿੰਘ, ਡਾਕਟਰ

ਮੋਹਨ ਸਿੰਘ ਤੇ ਡਾਕਟਰ ਦੀਵਾਨ ਸਿੰਘ ਦੇ ਹਵਾਲਿਆਂ ਆਦਿ ਨਾਲ ਇਹ ਵੀ ਸਿੱਧ ਕੀਤਾ ਗਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਿਲ ਬਾਣੀ ਬਾਬਾ ਸ਼ੇਖ਼ ਫ਼ਰੀਦ 'ਸ਼ਕਰ ਗੰਜ' ਦੀ ਹੈ, ਉਹਨਾਂ ਦੇ ਗੱਦੀਦਾਰ ਸ਼ੇਖ਼ ਬ੍ਰਹਮ (ਇਬਰਾਹੀਮ) ਦੀ ਨਹੀਂ। ਇਸ ਵਿਚਾਰਧਾਰਾ ਦੀ ਪੁਸ਼ਟੀ ਲਈ ਪਾਠਕਾਂ ਨੂੰ ਪ੍ਰਿੰਸੀਪਲ ਗੁਰਬਚਨ ਸਿੰਘ ਤਾਲਿਬ ਵੱਲੋਂ ਲਿਖੀ ਪੁਸਤਕ *ਬਾਬਾ ਸ਼ੇਖ਼ ਫ਼ਰੀਦ (ਸ਼ਕਰ ਗੰਜ)*, ਛਾਪਕ ਨੈਸ਼ਨਲ ਬੁੱਕ ਟਰੱਸਟ, ਇੰਡੀਆ, ਨਵੀਂ ਦਿੱਲੀ (ਸੰਨ 1974) ਅਤੇ ਡਾ. ਸੁਰਿੰਦਰ ਸਿੰਘ ਕੋਹਲੀ ਵੱਲੋਂ ਸੰਪਾਦਿਤ ਪੁਸਤਕ *ਬਾਬਾ ਫ਼ਰੀਦ* (ਸੰਨ 1975), ਛਾਪਕ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਾਚਣ ਲਈ ਸਨਿਮਰ ਬਿਨੈ ਹੈ। ਡਾਕਟਰ ਕੋਹਲੀ ਜੀ ਵੱਲੋਂ ਸੰਪਾਦਿਤ ਹਵਾਲੇ ਵਾਲੀ ਪੁਸਤਕ ਵਿੱਚ ਹੇਠ ਲਿਖੇ ਵਿਦਵਾਨ ਆਪਣਿਆਂ ਲੇਖਾਂ ਵਿੱਚ ਇਸ ਹਕੀਕਤ ਨੂੰ ਸੌ ਫ਼ੀਸਦੀ ਪ੍ਰਵਾਨਦੇ ਹਨ:

1. ਡਾ. ਰਾਮ ਚੰਦ ਪਾਲ (ਵਾਈਸ ਚਾਂਸਲਰ)
2. ਡਾ. ਸੁਰਿੰਦਰ ਸਿੰਘ ਕੋਹਲੀ
3. ਡਾ. ਜੀਤ ਸਿੰਘ ਸੀਤਲ
4. ਡਾ. ਸਾਧੂ ਰਾਮ ਸ਼ਾਰਦਾ
5. ਡਾ. ਦੀਵਾਨ ਸਿੰਘ
6. ਡਾ. ਮਨਮੋਹਨ ਸਿੰਘ
7. ਡਾ. ਤਰਲੋਚਨ ਸਿੰਘ
8. ਪ੍ਰੋ. ਰਾਮ ਸਿੰਘ
9. ਡਾ. ਤਾਰਨ ਸਿੰਘ
10. ਡਾ. ਕਰਤਾਰ ਸਿੰਘ ਸੂਰੀ
11. ਡਾ. ਅਤਰ ਸਿੰਘ
12. ਡਾ. ਦਲੀਪ ਸਿੰਘ 'ਦੀਪ'
13. ਡਾ. ਰਤਨ ਸਿੰਘ ਜੱਗੀ
14. ਡਾ. ਪ੍ਰੇਮ ਪ੍ਰਕਾਸ਼ ਸਿੰਘ
15. ਡਾ. ਗੁਰਚਰਨ ਸਿੰਘ
16. ਡਾ. ਹਰਨਾਮ ਸਿੰਘ 'ਸ਼ਾਨ'

ਹੁਣ, ਜੇ ਕੋਈ ਵਿਅਕਤੀ ਇਤਨੇ ਵਿਦਵਾਨਾਂ ਦੀ ਸੋਚੀ ਸਮਝੀ ਰਾਇ ਨੂੰ 'ਕੂੜੀ' ਕਹੇ ਤਾਂ ਉਸ ਦੀ ਹੱਠ-ਧਰਮੀ ਦਾ ਕੀ ਇਲਾਜ ? ਇਸ ਸੰਬੰਧ ਵਿੱਚ ਇੱਕ ਇਹ ਨੁਕਤਾ ਵੀ ਨੋਟ ਕਰਨ ਵਾਲਾ ਹੈ ਕਿ ਫ਼ਰੀਦ ਬਾਣੀ ਵਿੱਚ ਗੁਰੂ, ਸਾਧ, ਕਿਰਪਾ, ਸਤਿ, ਨਾਮ ਤੇ ਪ੍ਰਭੂ ਆਦਿ ਸ਼ਬਦ ਸੰਸਕ੍ਰਿਤ ਮੂਲਕ ਹਨ ਤੇ ਇਹਨਾਂ ਦੀ ਵਰਤੋਂ ਸ਼ੇਖ਼ ਫ਼ਰੀਦ ਕਾਲ ਤੋਂ ਵੀ ਕਿਤੇ ਪਹਿਲਾਂ ਤੋਂ ਚਲੀ ਆ ਰਹੀ ਹੈ।

ਇਤਿਹਾਸਕ ਤੱਥਾਂ ਤੇ ਵਾਕਿਆਤੀ (circumstantial) ਗਵਾਹੀ ਦੇ ਆਧਾਰ ਉੱਤੇ ਮੇਰਾ ਵਿਸ਼ਵਾਸ ਹੈ ਕਿ ਪੁਸਤਕ ਵਿੱਚ, ਜਿਨ੍ਹਾਂ ਦੋਹਾਂ ਦਮਦਮਾ ਸਾਹਿਬਾਨ ਦਾ ਜ਼ਿਕਰ ਹੈ, ਉਹਨਾਂ ਦੋਹਾਂ ਪ੍ਰਸਿੱਧ ਅਸਥਾਨਾਂ ਉੱਤੇ ਹੀ ਪਵਿੱਤਰ ਬੀੜਾਂ ਲਿਖੀਆਂ

ਗਈਆਂ; ਪਰੰਤੂ ਨੌਵੇਂ ਸਤਿਗੁਰੂ ਜੀ ਦੀ ਬਾਣੀ ਸੰਮਤ 1762 ਤੋਂ ਬਹੁਤ ਪਹਿਲਾਂ, ਸ੍ਰੀ ਦਸਮੇਸ਼ ਜੀ ਨੇ ਆਪ ਸ੍ਰੀ ਅਨੰਦਪੁਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਿਲ ਕਰ ਲਈ ਸੀ। ਉਸ ਕਾਲ ਦੀਆਂ ਅਨੇਕ ਪ੍ਰਾਚੀਨ ਲਿਖਤੀ ਬੀੜਾਂ, ਇਸ ਦੇ ਅੰਕਿਤ ਹੋਣ ਦਾ ਅਕੱਟ ਸਬੂਤ ਹਨ। ਕਿਸੇ ਵਿਅਕਤੀ ਦਾ ਇੱਕ ਇਕੱਲੀ ਅਣਛਪੀ ***ਸਫ਼ਰਾਂ ਦੀ ਪੋਥੀ***, ਜੋ ਛਪੀ ਨਾਲੋਂ ਭਿੰਨ ਹੈ ਅਤੇ **ਜਿਸ ਵਿੱਚ ਭੋਗ ਰਾਗਮਾਲਾ ਦੀ ਥਾਂ ਮੁੰਦਾਵਣੀ ਉੱਤੇ ਪਾਇਆ ਗਿਆ** ਦੱਸਿਆ ਜਾਂਦਾ ਹੈ, ਨੂੰ ਹੀ ਦਰੁਸਤ ਮੰਨ ਕੇ ਬਾਕੀ ਸਭ ਗ੍ਰੰਥਾਂ ਤੇ ਵਿਦਵਾਨਾਂ ਦੀਆਂ ਲਿਖਤਾਂ ਦਾ ਖੰਡਨ ਕਰਨਾ, ਹੱਕ-ਬਜਾਨਬ ਨਹੀਂ।

ਅੰਤ ਵਿੱਚ ਜੇ ਪੁਸਤਕ ਦੇ ਅਧਿਐਨ ਨਾਲ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਬਾਰੇ ਇੱਕ-ਅੱਧ ਗੁੰਝਲ ਵੀ ਸੁਲਝ ਜਾਵੇ ਤਾਂ ਮੈਂ ਸਤਿਗੁਰਾਂ ਦੀ ਓਟ ਆਸਰੇ ਆਰੰਭਿਆ ਤੇ ਸੰਪੂਰਨ ਕੀਤਾ ਇਹ ਨਿਮਾਣਾ ਜਿਹਾ ਪੁਰਸ਼ਾਰਥ ਸਫਲ ਸਮਝਾਂਗਾ।

27-12-1981 **ਹਰਿਭਜਨ ਸਿੰਘ**

# ਆਦਿ ਕਥਨ

ਸਤਿਕਾਰਯੋਗ ਗੁਰਪੁਰਵਾਸੀ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਦੁਆਰਾ ਲਿਖਤ *ਗੁਰਬਾਣੀ ਸੰਪਾਦਨ ਨਿਰਣੈ* ਪੁਸਤਕ ਲੰਬੀ ਉਡੀਕ ਪਿੱਛੋਂ ਇੱਕ ਵਾਰ ਫੇਰ ਗੁਰਬਾਣੀ ਰਸੀਆਂ ਪਾਸ ਪਹੁੰਚ ਰਹੀ ਹੈ। ਆਪਣੇ ਲੋਕ-ਪ੍ਰਲੋਕ ਦੇ ਸੁਖਦਾਤੇ ਰਾਹਬਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਗਾਧ ਬੋਧ ਮਹਿਮਾ ਨੂੰ ਮਾਨਣਾ, ਪ੍ਰਗਟਾਉਣਾ ਤੇ ਦ੍ਰਿੜ੍ਹਾਉਣਾ ਪ੍ਰਿੰਸੀਪਲ ਸਾਹਿਬ ਦਾ ਜੀਵਨ ਮਕਸਦ ਰਿਹਾ ਹੈ। ਇਸ ਮਕਸਦ ਦੀ ਪੂਰਤੀ ਲਈ ਉਹ ਸਾਰੀ ਜ਼ਿੰਦਗੀ ਬੇਪ੍ਰਵਾਹੀ ਤੇ ਜਨੂੰਨ ਵਾਲੀ ਅਵਸਥਾ ਵਿੱਚ ਵਿਚਰਦੇ ਰਹੇ। ਜਗਿਆਸੂ ਬਿਰਤੀ ਵਾਲੇ ਗੁਰਮਤਿ ਸਿਖਿਆਰਥੀ ਅਤੇ ਧਾਰਮਿਕ ਗਿਆਨ ਨੂੰ ਕਮਾਲ ਦੀ ਹੱਦ ਤਕ ਸਮਝਾਉਣ ਵਾਲੇ ਅਧਿਆਪਕ ਦੇ ਤੌਰ 'ਤੇ ਪ੍ਰਿੰਸੀਪਲ ਸਾਹਿਬ ਦੀ ਘਾਲਣਾ ਅਤਿ ਸਲਾਹੁਣ ਯੋਗ ਹੈ। ਇਹ ਰਾਇ ਮੇਰੀ ਉਨ੍ਹਾਂ ਦੇ ਵਿਦਿਆਰਥੀ ਕਰਕੇ ਹੀ ਨਹੀਂ, ਸਗੋਂ ਉਨ੍ਹਾਂ ਦੀ ਰੌਸ਼ਨ ਸੂਝ ਦਾ ਅਨੰਦ ਮਾਨਣ ਵਾਲੇ ਬਹੁਤ ਸਾਰੇ ਗੁਰੂ ਪਿਆਰਿਆਂ ਦੀ ਵੀ ਹੈ।

ਗੁਰ-ਸ਼ਬਦ ਦੇ ਰੂਹਾਨੀ ਭੋਜਨ ਰਾਹੀਂ ਨਾ-ਸਮਝ, ਬੇ-ਸੰਜਮੀਆਂ ਅਤੇ ਅਤ੍ਰਿਪਤ ਰੂਹਾਂ ਨੂੰ ਸਰਸ਼ਾਰ ਕਰਨਾ ਅਤੇ ਆਪਣੇ ਸਿਰਜਣਹਾਰ ਪ੍ਰਭੂ ਦੀ ਕਿਰਪਾ ਦਾ ਪਾਤਰ ਬਣਾਉਣਾ ਗੁਰੂ ਸਾਹਿਬਾਨ ਦਾ ਜੀਵਨ ਉਦੇਸ਼ ਸੀ। ਗਿਆਨ ਰੂਪੀ ਭੋਜਨ ਦੀ ਬਖ਼ਸ਼ਿਸ਼ ਉਨ੍ਹਾਂ ਨੂੰ ਸਾਹਿਬੋ ਦਿਮਾਗ਼ ਪ੍ਰਭੂ ਵੱਲੋਂ ਹੋਈ, ਪਰ ਲੋਕਾਈ ਦੀ ਸੰਤੁਸ਼ਟੀ ਲਈ ਇਸ ਨੂੰ ਅੱਖਰਾਂ ਰਾਹੀਂ ਪਰੋਸਣ ਦਾ ਪਰਉਪਕਾਰੀ ਕਾਰਜ ਗੁਰੂ ਸਾਹਿਬਾਨ ਨੇ ਆਪ ਕੀਤਾ। ਇਸ ਦੀ ਮਹਿਮਾ ਬਾਰੇ ਫ਼ੈਸਲਾ ਵੀ ਗੁਰਦੇਵ ਨੇ ਆਪ ਹੀ ਆਖ ਸੁਣਾਇਆ :

**ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥**

*(ਮੁੰਦਾਵਣੀ ਮਹਲਾ ੫, ਪੰਨਾ 1429)*

ਪਰ ਇਸ ਬਾਣੀ ਰੂਪ ਪਵਿੱਤਰ ਰਸੀਲੇ ਭੋਜਨ ਨੂੰ ਭੁੰਚਣ ਲਈ ਬਿਬੇਕ ਬੁੱਧ, ਸ਼ਰਧਾ, ਸੁੱਚੀ ਜਗਿਆਸਾ ਅਤੇ ਸਮਰਪਣ ਭਾਵਨਾ ਨੂੰ ਸਤਿਪੁਰਸ਼ਾਂ ਨੇ ਜ਼ਰੂਰੀ ਐਲਾਨਿਆ ਹੈ। ਇਸੇ ਲਈ ਗੁਰੂ ਘਰ ਵਿੱਚ ਵਾਦ-ਵਿਵਾਦ ਨੂੰ ਨਹੀਂ, ਸਗੋਂ "ਗੁਰਮੁਖਿ ਬੈਸਹੁ ਸਫਾ ਵਿਛਾਇ" ਦੀ ਗੋਸ਼ਟ ਮਰਯਾਦਾ ਨੂੰ ਲਾਹੇਵੰਦਾ ਪ੍ਰਵਾਨਿਆ ਗਿਆ ਹੈ। ਵਿਚਾਰਾਂ ਤੇ ਸੁਭਾਵਾਂ ਦਾ ਵਖਰੇਵਾਂ ਮਨੁੱਖੀ ਸਮਾਜ ਦਾ ਰੱਬੀ ਵਰਤਾਰਾ ਹੈ, ਪਰ ਇਸ ਵਖਰੇਵੇਂ ਨੂੰ ਜੇ ਗਿਆਨ ਭੁੱਖ ਵਾਲੀ ਖੋਜੀ ਬਿਰਤੀ ਨਾਲ ਜੋੜ ਦਿੱਤਾ ਜਾਵੇ ਤਾਂ ਸੁਖਾਵੇਂ ਅਤੇ ਸਾਰਥਿਕ ਨਤੀਜਿਆਂ ਦੀ ਆਸ ਬਣੀ ਰਹਿੰਦੀ ਹੈ। ਇਹ ਭਾਵੇਂ ਪਰਿਵਾਰ ਵਿੱਚ ਹੋਵੇ

ਜਾਂ ਮਨੁੱਖੀ ਭਾਈਚਾਰਿਆਂ ਵਿੱਚ। 'ਨਾਨਕ ਨਿਰਮਲ ਪੰਥ' ਦੇ ਪਾਂਧੀਆਂ ਨੇ ਜਦੋਂ ਵੀ ਇਹ ਮਰਯਾਦਾ ਅਪਣਾਈ ਤਾਂ ਉਹਨਾਂ ਨੂੰ ਸੰਸਾਰਕ ਮਾਣ-ਤਾਣ ਦੀ ਪ੍ਰਾਪਤੀ ਵੀ ਹੋਈ ਤੇ ਗੁਰੂ ਦੀਆਂ ਬਖ਼ਸ਼ਿਸ਼ਾਂ ਦਾ ਮੀਂਹ ਵੀ ਵਰ੍ਹਿਆ। ਅੱਜ ਫਿਰ ਇਸੇ ਸਿੱਖ ਸੋਚ ਦੀ ਅਤਿ ਲੋੜ ਗੁਰੂ ਕਿਆਂ ਵਿੱਚ ਮਹਿਸੂਸ ਕੀਤੀ ਜਾ ਰਹੀ ਹੈ। ਸਰੀਰਾਂ ਅਤੇ ਸੰਸਾਰਕ ਬਿਰਤੀਆਂ ਦੇ ਤਲ 'ਤੇ ਜਿਊਣ ਦੇ ਆਦੀ ਹੋ ਚੁੱਕੇ ਮਨੁੱਖ ਮੁੜ ਮੁੜ ਸਰੀਰਾਂ ਵੱਲ ਹੀ ਰੁਚਿਤ ਹੁੰਦੇ ਨਜ਼ਰ ਆ ਰਹੇ ਹਨ। ਧਾਰਮਿਕ ਭੇਖ ਵਿੱਚ ਜੀਵਤ ਦੇਹਾਂ ਜਾਂ ਮੜ੍ਹੀਆਂ ਵਿੱਚ ਸਮਾ ਚੁੱਕਿਆਂ ਦੀ ਪੂਜਾ ਮਾਨਤਾ ਦਾ ਬੋਲਬਾਲਾ ਹੋ ਰਿਹਾ ਹੈ। ਇਸੇ ਕਰਕੇ ਗੁਰ-ਸ਼ਬਦ ਅਤੇ ਸੁਰਤੀਆਂ ਦੀ ਸਾਂਝ ਦਾ ਮਾਰਗ ਆਮ ਆਦਮੀ ਨੂੰ ਮਹੱਤਵਪੂਰਣ ਨਹੀਂ ਲੱਗ ਰਿਹਾ। ਐਸੀ ਸਥਿਤੀ ਵਿੱਚ ਜੋਤਿ ਰੂਪ ਬਾਣੀ ਦੇ ਪ੍ਰੇਮੀਆਂ ਨੂੰ ਹੋਰ ਸੁਹਿਰਦ, ਸੁਚੇਤ ਤੇ ਵਿਚਾਰਸ਼ੀਲ ਹੋਣ ਦੀ ਲੋੜ ਮਹਿਸੂਸ ਹੋ ਰਹੀ ਹੈ। ਨਿਰਸੰਦੇਹ ਪ੍ਰਿੰਸੀਪਲ ਸਾਹਿਬ ਦੀ ਇਹ ਪੁਸਤਕ ਇਸ ਜ਼ਰੂਰਤ ਦੀ ਪੂਰਤੀ ਲਈ ਮਹੱਤਵਪੂਰਣ ਵਸੀਲਾ ਹੈ। ਇਸ ਵਿੱਚ ਪੇਸ਼ ਕੀਤੇ ਗਏ ਦਲੀਲ ਭਰਪੂਰ ਤੱਥ, ਫੋਕੀ ਤਰਕਸ਼ੀਲਤਾ ਜਾਂ ਵਿਤੰਡਾਵਾਦ ਵਿੱਚੋਂ ਨਹੀਂ ਆਏ, ਸਗੋਂ ਉਨ੍ਹਾਂ ਦੇ ਨਿਮਰਤਾ ਅਤੇ ਸੰਜਮ ਨਾਲ ਪੇਸ਼ ਕੀਤੇ ਵਿਚਾਰਾਂ ਨੂੰ ਉਸੇ ਬਿਰਤੀ ਨਾਲ ਹੀ ਵਾਚਿਆ ਵਿਚਾਰਿਆ ਜਾਣਾ ਚਾਹੀਦਾ ਹੈ।

ਗੁਰੂਦੇਵ ਪਿਤਾ ਦੀ ਬਖ਼ਸ਼ੀ ਬਾਣੀ ਰੂਪ ਸਵਾਂਤੀ ਬੂੰਦ ਨੂੰ ਜੇ ਸਿੱਪੀ ਵਾਲੇ ਸਬਰ ਅਤੇ ਘਾਲਣਾ ਵਾਂਗ ਸੁਰਤੀਆਂ ਵਿੱਚ ਧਾਰਨ ਕਰ ਲਿਆ ਜਾਵੇ ਤਾਂ ਸੁੱਚੇ ਮੋਤੀਆਂ ਦੀ ਦਾਤ ਨਿਸਚਿਤ ਹੈ। ਇਸੇ ਨਾਲ ਮੈਂ ਇਸ ਪੁਸਤਕ ਨੂੰ ਦੁਬਾਰਾ ਪਾਠਕਾਂ ਤਕ ਪਹੁੰਚਾਉਣ ਲਈ ਪ੍ਰਿੰਸੀਪਲ ਸਾਹਿਬ ਦੇ ਸਪੁੱਤਰ ਪ੍ਰਿੰਸੀਪਲ ਸਤਿਨਾਮ ਸਿੰਘ ਹੋਰਾਂ ਨੂੰ ਮੁਬਾਰਕਬਾਦ ਦਿੰਦਾ ਹਾਂ। ਨਾਲ ਹੀ ਉਸ ਨੂੰ ਆਪਣੇ ਵਿਦਵਾਨ ਪਿਤਾ ਵਾਂਗ ਗੁਰੂ ਪਿਆਰ ਵਾਲੀ ਕਲਮ ਦਾ ਧਨੀ ਬਣਨ ਦੀ ਜੋਦੜੀ ਵੀ ਗੁਰਦੇਵ ਪਿਤਾ ਪਾਸ ਕਰਦਾ ਹਾਂ।

*ਗੁਰੂ ਪੰਥ ਦਾ ਦਾਸ—*
**ਮਨਜੀਤ ਸਿੰਘ (ਪ੍ਰੋਫ਼ੈਸਰ)**
ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ
ਅਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ

5-5-2010

# ਤੀਜੀ ਐਡੀਸ਼ਨ ਲਈ

ਉਸ ਵਚਿੱਤਰ ਰਚਨਹਾਰੇ ਦੀ ਰਚਨਾ 'ਚ ਵਿਚਰਦਿਆਂ ਕਿਸ ਮਨੁੱਖ ਦੇ ਦਰਪੇਸ਼ ਮਸਲੇ ਨਹੀਂ ਆਉਂਦੇ। ਪਰ ਸਿਆਣਪ ਇਸੇ 'ਚ ਹੈ ਕਿ ਮਨੁੱਖ ਆਪਣੀ ਹੈਸੀਅਤ, ਰੁਤਬੇ, ਮੌਜੂਦਾ ਪਰਿਵਾਰ ਤਥਾ ਵੱਡੇ-ਵਡੇਰਿਆਂ ਦੀ ਇੱਜ਼ਤ ਮਾਣ ਨੂੰ ਕਾਇਮ ਰੱਖਦਾ ਹੋਇਆ ਇੰਜ ਮਸਲਿਆਂ ਦਾ ਹੱਲ ਲੱਭੇ ਕਿ ਗੁਆਂਢੀ ਤਕ ਨੂੰ ਖ਼ਬਰ ਨਾ ਚਲੇ। ਮਨੁੱਖ ਦੀ ਮਨੁੱਖਤਾਈ ਇਸੇ 'ਚ ਛੁਪੀ ਹੈ। ਜਿਸ ਤਰ੍ਹਾਂ ਮਨੁੱਖ ਦੇ ਜੀਵਨ ਕਾਲ 'ਚ ਮਸਲੇ ਆਉਂਦੇ ਹਨ, ਇਸੇ ਤਰ੍ਹਾਂ ਹੀ ਕੌਮਾਂ ਦੇ ਜੀਵਨ ਕਾਲ 'ਚ ਵੀ ਕਦੀ ਛੋਟੇ, ਕਦੀ ਵੱਡੇ ਮਸਲੇ ਦਰਪੇਸ਼ ਹੁੰਦੇ ਹਨ। ਸੰਸਾਰ ਦੇ ਇਤਿਹਾਸ ਨੇ ਜਿਥੇ ਸਿਆਣੀਆਂ ਕੌਮਾਂ ਨੂੰ ਵੱਡੇ ਵੱਡੇ ਮਸਲਿਆਂ ਨੂੰ ਸਿਆਣਪ ਤੇ ਬੁਰਦਬਾਰੀ ਨਾਲ ਹੱਲ ਕਰਦਿਆਂ ਵੇਖਿਆ ਹੈ, ਉਥੇ ਐਸੀਆਂ ਕੌਮਾਂ ਦਾ ਨਾਮ ਵੀ ਆਉਂਦਾ ਹੈ, ਜਿਨ੍ਹਾਂ ਦੇ ਸਮੇਂ ਦੇ ਰਹਿਨੁਮਾਵਾਂ ਨੇ ਨਾ-ਸਮਝੀ, ਹੈਂਕੜਬਾਜ਼ੀ ਤੇ ਭਰਾ-ਮਾਰੂ ਨੀਤੀਆਂ ਨਾਲ ਐਸੇ ਫ਼ੈਸਲੇ ਲਏ ਕਿ ਪੂਰੀ ਕੌਮ ਹੀ ਜਾਂ ਤਾਂ ਸੰਸਾਰ ਦੇ ਇਤਿਹਾਸ ਤੋਂ ਨੇਸਤੋ-ਨਾਬੂਦ ਹੋ ਗਈ ਜਾਂ ਫਿਰ ਕਿਸੇ ਕੋਨੇ 'ਚ ਬੈਠੀ ਆਪਣੇ ਜਵਾਲ ਦੇ ਦਿਨਾਂ ਨੂੰ ਯਾਦ ਕਰ ਹਉਕੇ ਭਰਦੀ ਦਿੱਸੀ।

ਨਾਨਕ ਜੋਤਿ ਸਿੱਖ ਸਤਿਗੁਰੂ ਸਾਹਿਬਾਨ ਨੇ ਬੜੇ ਹੀ ਦੂਰ-ਅੰਦੇਸ਼ ਵਿਚਾਰ ਅਧੀਨ ਸਿੱਖ ਕੌਮ ਨੂੰ ਸਮੇਂ ਸਮੇਂ ਦਰਪੇਸ਼ ਆਉਣ ਵਾਲੇ ਮਸਲਿਆਂ ਨੂੰ ਸਿਆਣਪ, ਬੁਰਦਬਾਰੀ ਤੇ ਤਹੱਮਲ ਨਾਲ ਨਜਿੱਠਣ ਲਈ "ਗੁਰਮੁਖਿ ਬੈਸਹੁ ਸਫਾ ਵਿਛਾਇ" ਅਤੇ ਪੰਜ ਪਿਆਰਿਆਂ ਦੀ ਪੰਚ ਪ੍ਰਧਾਨੀ ਬਖ਼ਸ਼ੀ ਸੀ। ਪਰ ਅਫ਼ਸੋਸ ਕਿ ਸਿੱਖ ਕੌਮ ਨੇ ਇਸ ਸੇਧ ਦਾ ਲਾਭ ਉਠਾਉਣ ਤੋਂ ਸਦਾ ਗੁਰੇਜ਼ ਹੀ ਕੀਤਾ। ਮਸਲਾ ਆਇਆ, ਮਾਰੋ ਮਾਰ ਹੋਈ, ਲੁਕਾਈ ਨੂੰ ਝੱਗਾ ਚੁੱਕ ਵਿਖਾਇਆ ਅਤੇ ਫਿਰ ਮਸਲੇ ਨੂੰ ਵਿਚੇ ਛੱਡ ਦਿੱਤਾ—ਨਤੀਜਾ ਨਦਾਰਦ।

ਸਿੱਖ ਕੌਮ ਦੇ ਸਮੇਂ ਸਮੇਂ ਦਰਪੇਸ਼ ਮਸਲਿਆਂ ਦੀ ਲੰਬੀ ਹੁੰਦੀ ਜਾ ਰਹੀ ਲਿਸਟ ਵਿੱਚੋਂ ਹੱਥਲੀ ਪੁਸਤਕ ਇੱਕ ਐਸੇ ਮਸਲੇ ਨਾਲ ਸੰਬੰਧ ਰੱਖਦੀ ਹੈ, ਜਿਸ 'ਤੇ ਕੌਮ ਦੀ ਹੋਂਦ ਖੜੀ ਹੈ ਅਤੇ ਜਿਸ ਨੂੰ ਪਹਿਲ ਦੇ, ਪਹਿਲੀ ਫੁਰਸਤ ਹੱਲ ਕਰਨਾ ਚਾਹੀਦਾ ਸੀ। ਕੌਮ ਦੇ ਮੌਜੂਦਾ ਤੇ ਜੁਗੋ ਜੁਗ ਅਟੱਲ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ, ਲਿਖਣ ਅਸਥਾਨ, ਮੰਗਲਾਂ ਦਾ ਅਸਥਾਨ, ਸਿੱਖ ਸਤਿਗੁਰੂ ਸਾਹਿਬਾਨ ਤੇ ਅਨਯ ਭਗਤਾਂ, ਭੱਟਾਂ, ਸਿੱਖਾਂ ਦੀ ਬਾਣੀ ਦਾ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਕ ਗੁਰੂ ਅਰਜਨ ਦੇਵ ਜੀ ਤਕ ਪਹੁੰਚਣਾ, ਲਗਾਂ-ਮਾਤ੍ਰਾਂ ਦਾ ਸ਼ੁੱਧ ਉਚਾਰਨ ਤੇ ਅਰਥਾਂ ਦਾ ਮਸਲਾ

ਆਦਿ ਭਾਵੇਂ ਇੱਕ ਆਮ ਜਗਿਆਸੂ ਨੂੰ ਓਪਰੀ ਨਜ਼ਰੇ ਆਮ ਜਹੀ ਗੱਲ ਲੱਗੇ, ਪਰ ਇਹ ਮਸਲਾ ਕਿਸੇ ਸਮੇਂ ਵੀ ਨਾਨਕ ਫੁਲਵਾੜੀ 'ਚ ਆਪਣੇ ਭੁੱਲੜਾਂ ਤੇ ਬੇਗਾਨੇ ਦੋਖੀਆਂ ਵੱਲੋਂ ਸੇਂਧ ਲਗਾ ਸਕਦਾ ਹੈ।

ਇਸ ਪੁਸਤਕ ਵਿੱਚ ਵਿਚਾਰੇ ਮਸਲਿਆਂ ਦੀ ਗੱਲ ਦੋ ਤੇ ਦੋ ਚਾਰ ਵਾਂਗ ਸਾਫ਼ ਹੈ, ਫੇਰ ਵੀ ਉਪਰੋਂ ਅਕੱਟ ਸਬੂਤ ਦੇ ਕੇ ਸੋਨੇ 'ਤੇ ਸੁਹਾਗੇ ਦਾ ਕੰਮ ਕਰ ਦਿੱਤਾ ਹੈ ਤਾਂ ਜੋ ਖੋਜੀ ਸੱਜਣ ਦੇ ਭਟਕਣ ਦੀ ਗੁੰਜਾਇਸ਼ ਹੀ ਨਾ ਰਵ੍ਹੇ। ਪਿਛਲੇ ਕੁਝ ਸਮੇਂ 'ਚ ਧਰਮਕੋਟ ਵਿਖੇ 1775 ਦੀ ਬੀੜ ਜੀ, ਪਟਨਾ ਸਾਹਿਬ ਵਿਖੇ 1691 ਦੀ ਬੀੜ ਜੀ, ਸ੍ਰੀ ਅੰਮ੍ਰਿਤਸਰ ਵਿਖੇ 1690 ਦੀ ਬੀੜ ਜੀ, ਕਾਨਪੁਰ ਵਿਖੇ 1642 ਦੀ ਬੀੜ ਜੀ, ਕਾਹਨਗੜ੍ਹ ਵਿਖੇ 1661 ਦੀ ਬੀੜ ਜੀ ਅਤੇ ਇੱਕ ਹੋਰ 1653 ਦੀ ਬੀੜ ਜੀ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ, ਜੋ ਸੌ ਫ਼ੀਸਦੀ ਪੁਸਤਕ 'ਚ ਸਾਬਤ ਕੀਤੇ ਨੁਕਤਿਆਂ ਦੀ ਪ੍ਰੋੜ੍ਹਤਾ ਕਰਦੀਆਂ ਹਨ। ਅਰਦਾਸ ਹੈ, ਕੌਮ "ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ" ਤਥਾ "ਜਹ ਸਾਧ ਸੰਤਨ ਹੋਵਹਿ ਇਕਤ੍ਰ" ਦੇ ਮਹਾਂਵਾਕ ਅਨੁਸਾਰ ਧਰਮਸਾਲ 'ਚ ਸਿਰ ਜੋੜ ਬੈਠ 'ਉਚਾ ਦਰ ਬਾਬੇ ਨਾਨਕ ਦਾ' ਨੂੰ ਸਦਾ ਉੱਚਾ ਰੱਖਣ ਲਈ ਹਮਾਂ ਤਨ ਕੋਸ਼ਾਂ ਹੋਵੇ।

ਧੰਨਵਾਦ ਹੈ ਸੁਹਿਰਦ ਪਿਆਰ—ਸੁਦੇਸ਼ ਪਾਲ ਕੌਰ—ਦਾ ਜੋ ਪਿਛਲੇ ਚਾਲੀ ਸਾਲ ਤੋਂ ਕਲਮ (ਹਮਰਾਜ਼ ਤੋਂ ਹਮਰਾਜ਼-ਬਿਨ-ਹਮਰਾਜ਼) ਦੇ ਇਸ ਸਫ਼ਰ ਨੂੰ ਨਿਰੰਤਰ ਚੱਲਦਾ ਰੱਖਣ 'ਚ ਸਹਾਈ ਹੈ। ਅੰਤ ਵਿੱਚ ਧੰਨਵਾਦ ਹੈ, ਸਿਮਰਨ-ਪਰਮ ਪਾਲ ਸਿੰਘ, ਸੰਜੂ-ਅਜੈ ਪਾਲ ਸਿੰਘ ਤੇ ਮਿੱਲੀ-ਅਨੰਤ ਪਾਲ ਸਿੰਘ ਦਾ, ਜਿਨ੍ਹਾਂ ਦੇ ਪਿਤਰੀ ਪਿਆਰ ਤੇ ਮਾਇਕ ਸਹਾਇਤਾ ਦਾ ਨਤੀਜਾ ਹੈ, ਪੁਸਤਕ ਦੀ ਇਹ ਸੋਧੀ, ਸੰਵਾਰੀ ਤੇ ਸ਼ਿੰਗਾਰੀ ਐਡੀਸ਼ਨ।

10-5-2010 **ਸਤਿਨਾਮ ਸਿੰਘ**

— o —

ਸਪੁਰਦਮ ਬਤੋ ਮਾਇਆ ਏ ਖੇਸ਼ਰਾ,
ਤੂ ਦਾਨੀ ਹਿਸਾਬਿ ਕਮੋ ਬੇਸ਼ਰਾ।

— o —

# ਗੁਰਬਾਣੀ

ਅਕਾਲ ਪੁਰਖ ਵੱਲੋਂ ਪਠਾਏ ਸ੍ਰੀ ਗੁਰੂ ਨਾਨਕ ਦੇਵ ਜੀ ਅਥਵਾ ਉਹਨਾਂ ਦੀ ਜੋਤਿ ਤੇ ਉਤਰਾਧਿਕਾਰੀ, ਬਾਕੀ ਗੁਰੂ ਸਾਹਿਬਾਨ, ਸਦਾ, ਵਾਹਿਗੁਰੂ-ਪਿਆਰ ਨਾਲ ਸਰਸ਼ਾਰ ਤੇ ਇੱਕ-ਸੁਰ ਹੋ ਵਿਚਰੇ। ਐਸੀ ਸਮਾਧੀ-ਗੜੂੰਦ ਅਥਵਾ ਵਿਸਮਾਦਤ ਅਵਸਥਾ ਵਿੱਚ, ਜਾਂ ਭੁੱਲੀ ਭਟਕੀ ਲੋਕਾਈ ਨੂੰ ਸੁਗਿਆਨ-ਉਪਦੇਸ਼ ਦੇਣ ਜਾਂ ਗਿਆਨ-ਚਰਚਾ ਤੇ ਪ੍ਰਭੂ-ਦਰ ਜੋਦੜੀ ਕਰਨ ਆਦਿ ਹਿੱਤ, ਜੋ ਬਾਣੀ ਸਤਿਗੁਰਾਂ ਦੀਆਂ ਆਤਮ-ਡੂੰਘਾਈਆਂ ਵਿੱਚ ਵੱਸੀ ਅਤੇ ਉਹਨਾਂ ਨੇ ਬੈਖਰੀ ਬੋਲੀ ਦੁਆਰਾ ਜਗਤ-ਜੀਵਾਂ ਦੀ ਸਦੀਵੀ ਅਗਵਾਈ ਤੇ ਭਲਾਈ ਲਈ ਆਖ ਸੁਣਾਈ, ਉਸ ਨੂੰ 'ਗੁਰਬਾਣੀ' ਦੀ ਸੰਗਿਆ ਦਿੱਤੀ ਗਈ। ਸਤਿਗੁਰੂਆਂ ਦੇ ਪਰਮ ਪਵਿੱਤਰ ਤੇ ਨਿਰਮਲ ਹਿਰਦੇ ਉਪਰ 'ਆਮਦ'[1] ਉੱਤੇ ਉਤਰੀ, ਇਸ 'ਸਦਾ ਸੁਖਦਾਈ', 'ਅਨੰਦਮਈ' ਤੇ 'ਸਫਲ ਬਾਣੀ' ਨੂੰ ਸਤਿਗੁਰਾਂ ਵੱਲੋਂ ਖ਼ੁਦ 'ਸੱਚ ਕੀ ਬਾਣੀ', 'ਖਸਮ ਕੀ ਬਾਣੀ', 'ਧੁਰ ਕੀ ਬਾਣੀ' ਤੇ 'ਅੰਮ੍ਰਿਤ ਬਾਣੀ' ਕਹਿ ਕੇ ਸਤਿਕਾਰਿਆ ਗਿਆ। ਇਸ ਸੰਬੰਧ ਵਿੱਚ ਵੰਨਗੀ ਮਾਤਰ ਇਹ ਕੁਝ ਕੁ ਪ੍ਰਮਾਣ ਵਾਚਣੇ ਲਾਹੇਵੰਦ ਰਹਿਣਗੇ :

(ੳ) **ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥**
*(ਤਿਲੰਗ ਮਹਲਾ ੧, ਪੰਨਾ 722)*

(ਅ) **ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥**
*(ਤਿਲੰਗ ਮਹਲਾ ੧, ਪੰਨਾ 723)*

(ੲ) **ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥**
*(ਵਡਹੰਸੁ ਮਹਲਾ ੧, ਪੰਨਾ 566)*

(ਸ) **ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥**
*(ਸੂਹੀ ਮਹਲਾ ੫, ਪੰਨਾ 763)*

(ਹ) **ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ ॥**
*(ਸਿਰੀਰਾਗੁ ਮਹਲਾ ੩, ਪੰਨਾ 35)*

(ਕ) **ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ**
**ਹਰਿ ਕਰਤਾ ਆਪਿ ਮੁਹਹੁ ਕਢਾਏ ॥** *(ਗਉੜੀ ਮਹਲਾ ੪, ਪੰਨਾ 308)*

---

1. 'ਆਮਦ' ਉੱਤੇ ਉਤਰੀ ਬਾਣੀ ਉਹ ਪਾਕ ਕਲਾਮ ਹੈ, ਜੋ ਪ੍ਰਭੂ-ਇੱਕ-ਸੁਰਤਾ, ਆਵੇਸ਼ ਅਥਵਾ ਅਨੁਭਵੀ ਅਵਸਥਾ ਵਿੱਚ ਫੁਰਿਆ ਅਤੇ 'ਆਵੁਰਦਨ' ਉੱਤੇ ਰਚਿਆ ਕਲਾਮ ਉਹ ਹੈ, ਜੋ ਬੁੱਧੀ ਆਸਰੇ, ਭੰਨ-ਤੋੜ ਉਪਰੰਤ ਰਚਿਆ ਜਾਵੇ।

ਨਿਰਾ ਇਹੀ ਨਹੀਂ ਕਿ ਮਹਾਂਪੁਰਖਾਂ ਵੱਲੋਂ ਰਚੀ ਇਸ ਅਰਸ਼ੀ ਬਾਣੀ ਵਿੱਚ ਮਾਇਆ-ਗ੍ਰਸਤ ਮਨੁੱਖੀ ਮਨ ਦੀ ਮਿਲਾਵਟ ਦਾ ਅੰਸ਼ ਨਹੀਂ; ਸਗੋਂ, ਇਸ ਸੰਬੰਧੀ ਗੁਰਦੇਵ ਇਹ ਅਹਿਮ ਨੁਕਤਾ ਵੀ ਸਪੱਸ਼ਟ ਕਰਨ ਦਾ ਉਪਕਾਰ ਕਰਦੇ ਹਨ ਕਿ ਇਹ ਬਾਣੀ ਸਤਿਗੁਰਾਂ ਦੀ ਜੋਤਿ ਅਥਵਾ ਆਤਮਿਕ ਸਰੂਪ ਹੈ। ਗੁਰੂ ਤੇ ਗੁਰ-ਬਾਣੀ (ਗੁਰ-ਸ਼ਬਦ) ਆਪਸ ਵਿੱਚ ਦੀ ਪੂਰਨ ਤੌਰ ਉੱਤੇ ਅਭੇਦ ਹਨ। ਪ੍ਰਮਾਣ ਹਨ :

(ੳ) **ਸਬਦੁ ਗੁਰੂ ਸੁਰਤਿ ਧੁਨਿ ਚੇਲਾ॥** *(ਰਾਮਕਲੀ ਮਹਲਾ ੧, ਪੰਨਾ 943)*

(ਅ) **ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥**
*(ਕਾਨੜਾ ਮਹਲਾ 8, ਪੰਨਾ 1309)*

(ੲ) **ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
*(ਨਟ ਮਹਲਾ 8, ਪੰਨਾ 982)*

(ਸ) **ਗੁਰਮੂਰਤਿ ਗੁਰ ਸਬਦੁ ਹੈ ਸਾਧ ਸੰਗਤਿ ਵਿਚਿ ਪਰਗਟੀ ਆਇਆ॥**
*(ਭਾਈ ਗੁਰਦਾਸ ਜੀ, ਵਾਰ 24, ਪਉੜੀ 25)*

ਗੁਰੂ ਸਾਹਿਬਾਨ ਦੇ ਧੁਰ ਅੰਦਰ, ਮਨੁੱਖ ਨੂੰ, ਜਿਵੇਂ ਕਿ ਉਹਨਾਂ ਦੀ ਬਾਣੀ ਤੇ ਕਿਰਦਾਰ ਤੋਂ ਸੂਰਜਵੱਤ ਰੌਸ਼ਨ ਹੈ, 'ਸਚਿਆਰ' ਬਣਾ ਕੇ ਪਰਮ ਸੁੱਖ ਦਾ ਵਾਰਸ ਬਣਾਉਣ ਦੀ ਭਰਪੂਰ ਲੋਚਾ ਸੀ, ਬੇਕਰਾਰੀ ਸੀ। ਕੁਦਰਤੀ ਸੀ ਕਿ ਉਹ ਰੱਬ ਦੇ ਰਾਹ ਉੱਤੇ ਤੁਰਨ ਵਾਲਿਆਂ ਦੀ ਸਦੀਵੀ ਰਹਿਬਰੀ ਲਈ, 'ਧੁਰੋਂ ਆਈ ਬਾਣੀ' ਦੀ ਪੂਰੀ ਸਾਂਭ-ਸੰਭਾਲ ਕਰਨ ਦਾ ਬਾਨ੍ਹਣੂ ਬੰਨ੍ਹਦੇ। ਸਤਿਗੁਰਾਂ ਦਾ ਇਹ ਮੰਤਵ, ਗੁਰਬਾਣੀ ਨੂੰ ਪ੍ਰਮਾਣੀਕ ਲਿਖਤੀ ਰੂਪ ਦੇ ਕੇ ਹੀ ਸਿੱਧ ਹੋ ਸਕਦਾ ਸੀ। ਸੋ, ਉਸ ਸਮੇਂ ਦੇ ਪ੍ਰਾਪਤ ਸਾਧਨਾਂ ਵੱਸ, ਇਸ ਨੂੰ ਲਿੱਪੀ-ਬੱਧ ਕੀਤਾ ਅਥਵਾ ਲਿਖਤੀ ਰੂਪ ਦਿੱਤਾ ਗਿਆ। ਇਹ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਸਾਂਭੀ ਤੇ ਉਹਨਾਂ ਦੇ ਉਤਰਾਧਿਕਾਰੀ ਸਤਿਗੁਰੂਆਂ ਤੇ ਗੁਰਸਿੱਖਾਂ ਨੇ ਵੀ। ਜਦ ਆਦਿ ਸਤਿਗੁਰੂ ਜੀ ਵੱਲੋਂ ਇਹ ਬੁਨਿਆਦੀ ਨੁਕਤਾ ਸਪੱਸ਼ਟ ਕਰ ਦਿੱਤਾ ਗਿਆ ਸੀ ਕਿ ਉਹਨਾਂ ਦੀ 'ਸੱਚ ਕੀ ਬਾਣੀ', 'ਬਚਨ' ਅਥਵਾ 'ਸ਼ਬਦ' ਹੀ ਉਹਨਾਂ ਦੀ ਆਤਮਿਕ ਜੋਤਿ (ਸਰੂਪ) ਹੈ, ਤਾਂ ਫਿਰ ਇਸ ਨੂੰ ਵਿਸਾਰਨ, ਅਣਗੌਲਿਆ ਤੇ ਅੱਖੋਂ ਪਰੋਖੇ ਕਰਨ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਗੁਰਬਾਣੀ, ਇਸ ਲਈ ਸਰਬ-ਸ੍ਰੇਸ਼ਟ ਤੇ ਸ਼੍ਰੋਮਣੀ ਹੈ ਕਿ ਇਹ ਸਰਬ-ਸੁਖਦਾਈ ਹੈ, ਅਮਰ ਹੈ, ਅਟੱਲ ਹੈ, ਮੁੱਖ ਹੈ; ਜਦ ਕਿ ਸਰੀਰ, ਸਭ ਦੇ ਇੱਕ-ਸਮਾਨ ਬਿਨਸਨਹਾਰ ਹੋਣ ਦੇ ਕਾਰਨ, ਗੌਣ ਹਨ।

## 'ਬਾਣੀ' ਦਾ 'ਆਦਿ ਗ੍ਰੰਥ' ਦੇ ਸਰੂਪ ਵਿੱਚ ਸੰਕਲਨ ਕਦ, ਕਿਵੇਂ ਤੇ ਕਿਉਂ ?

ਗੁਰਬਾਣੀ ਨੂੰ ਪਾਵਨ ਆਦਿ ਗ੍ਰੰਥ ਦੇ ਸਰੂਪ ਵਿੱਚ ਸਾਂਭਣ ਦੀ ਪਹਿਲੀ ਲੋੜ, ਜਿਸ ਦਾ ਇਤਿਹਾਸ ਵਿੱਚ ਵਿਸ਼ੇਸ਼ ਕਰਕੇ ਜ਼ਿਕਰ ਹੈ, ਇਹ ਸੀ ਕਿ ਗੁਰੂਆਂ ਦੀ ਬਾਣੀ ਨੂੰ ਮੀਣਿਆਂ ਆਦਿ ਦੀ ਕੱਚੀ ਬਾਣੀ ਤੋਂ ਨਿਰੋਲ ਤੇ ਖ਼ਾਲਸ ਰੱਖਿਆ ਜਾਵੇ। ਮਿਹਰਬਾਨ ਤੇ ਉਸ ਦਾ ਪੁੱਤਰ ਹਰਿ ਜੀ, ਗੁਰੂ ਨਾਨਕ ਛਾਪ ਥੱਲੇ, ਬਹੁਤ ਸਾਰੀ ਬਾਣੀ ਦੀ ਰਚਨਾ ਕਰ ਰਿਹਾ ਸੀ। ਕਈ ਥਾਈਂ ਇਹ ਸਤਿਗੁਰੂਆਂ ਦੀ ਬਾਣੀ ਦੀ

ਸ਼ਬਦਾਵਲੀ ਤੇ ਭਾਵਾਂ ਨਾਲ ਏਨਾ ਮੇਲ ਖਾਂਦੀ ਸੀ ਕਿ ਵੱਡੇ ਪੈਮਾਨੇ ਉੱਤੇ ਭੁਲੇਖਾ ਪੈਣ ਦੀ ਵੱਡੀ ਸੰਭਾਵਨਾ ਸੀ।

ਭਾਈ ਕੇਸਰ ਸਿੰਘ 'ਛਿੱਬਰ' *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ*[2] (ਸੰਮਤ 1826, ਚਰਣ 4) ਵਿੱਚ ਲਿਖਦੇ ਹਨ:

ਮਿਹਰਵਾਨ ਪੁਤੁ ਪ੍ਰਿਥੀਏ ਕਾ ਕਬੀਸਰੀ ਕਰੇ।
ਪਾਰਸੀ, ਹਿੰਦਵੀ, ਸਹੰਸਕ੍ਰਿਤ ਨਾਲੇ ਗੁਰਮੁਖੀ ਪੜ੍ਹੇ।
ਤਿਨ ਭੀ ਬਾਣੀ ਬਹੁਤ ਬਣਾਈ।
ਭੋਗ ਗੁਰੂ ਨਾਨਕ ਜੀ ਦਾ ਹੀ ਪਾਈ॥੮੭॥
ਡੂਮ ਲਗੇ ਸਬਦ ਮੀਣਿਆਂ ਦੇ ਗਾਵਣ।
ਦੂਜਾ ਦਰਬਾਰ ਵੱਡਾ ਗੁਰਿਆਈ ਲਗੇਸ ਬਣਾਵਣ।
ਮੀਣਿਆਂ ਭੀ ਪੁਸਤਕ ਇਕ ਗ੍ਰੰਥ ਬਣਾਇਆ।
ਚਹੁੰ ਪਾਤਸ਼ਾਹੀਆਂ ਦਾ ਸ਼ਬਦ ਬਾਣੀ ਲਿਖਿ ਵਿਚ ਪਾਇਆ॥੮੮॥...
ਇਥੇ ਸਬਦ ਕੀਰਤਨੁ ਕਰਨ ਸਿਖ।
ਡੂਮ ਰਬਾਬੀ ਆਹੇ ਕੱਢੇ ਹੋਏ (ਮੀਣਿਆਂ ਨੇ) ਉਨ੍ਹਾਂ ਲਏ ਰੱਖ।
ਇਥੇ ਕਿਸੇ ਸਿਖ ਸ਼ਬਦ ਮਿਹਰਵਾਨ ਦਾ ਕੀਰਤਨ ਪੜ੍ਹਿਆ।
ਸੋ ਸਰਵਣੀ ਗੁਰੂ ਅਰਜਨ ਉਨ੍ਹਾਂ ਜੀ ਦੀ ਪਰਿਆ॥੯੨॥
ਬਚਨ ਕੀਤਾ: "ਭਾਈ ਗੁਰਦਾਸ ਗੁਰੂ ਕੀ ਬਾਣੀ ਜੁਦਾ ਕਰੀਏ।
ਮੀਣੇ ਪਾਂਦੇ ਨੀ ਰਲਾ, ਸੋ ਵਿਚ ਰਲਾ ਨਾ ਧਰੀਏ।"
[3]ਸੋ ਸਾਹਿਬ ਬਾਣੀ ਅਗੇ ਹੀ ਉਚਾਰ ਕਰਤ ਸੇ ਭਏ।
ਸੋ ਭਾਈ ਗੁਰਦਾਸ ਸਭ ਇਕਤ੍ਰ ਕਰ ਲਏ॥੯੩॥

*ਮਹਿਮਾ ਪ੍ਰਕਾਸ਼*[4] ਬਾਵਾ ਸਰੂਪ ਦਾਸ ਜੀ ਭੱਲਾ ਅਨੁਸਾਰ ਵੀ ਇਹੀ ਸਿੱਧ ਹੁੰਦਾ ਹੈ ਕਿ ਗੁਰੂ ਬਾਣੀ ਦਾ ਗ੍ਰੰਥ ਤਿਆਰ ਕਰਨ ਸਮੇਂ ਸੋਢੀ ਮਿਹਰਬਾਨ ਆਦਿ ਦੀ ਰਚੀ ਬਾਣੀ, ਨਿਰਣਾ ਕਰ ਕੇ, ਵੱਖ ਕੀਤੀ ਜਾਂਦੀ ਸੀ। ਇਸ ਅਨੁਸਾਰ ਵੀ (ਗੁਰੂ) ਗ੍ਰੰਥ ਦੀ ਰਚਨਾ ਦਾ ਇੱਕ ਵੱਡਾ ਮਨੋਰਥ ਗੁਰੂ ਬਾਣੀ ਵਿੱਚ ਪੈ ਰਿਹਾ ਰਲਾ ਰੋਕਣਾ ਸੀ:

ਜਪੁ ਆਦਿ ਲਿਖਨ ਗ੍ਰਿੰਥ ਜਬ ਲਗੇ।
ਲਿਖੇ ਗੁਰਦਾਸ ਪ੍ਰੇਮ ਰੰਗ ਪਗੇ।
ਗੁਰਬਾਨੀ ਪੜਿ ਪੜਿ ਗੁਰਮੁਖਿ ਲਿਖੇ।
ਕੇਤਕ ਨਿਕਾਲ ਬਾਹਰ ਧਰ ਰਖੇ॥੧੫॥
ਦੋਹਰਾ (ਪ੍ਰਸ਼ਨ ਗੁਰੂ ਜੀ)
ਕਹਿਓ ਦਿਆਲ ਗੁਰਦਾਸ ਕੋ ਤੁਮ ਬਾਣੀ ਲਿਖੇ ਪਛਾਨ।
ਜੋ ਯਹ ਨਿਕਾਲ ਬਾਹਰ ਧਰੀ ਕੈਸੈ ਪਾਇਓ ਗਿਆਨ॥੧੬॥
ਚੌਪਈ (ਉੱਤਰ ਭਾਈ ਗੁਰਦਾਸ ਜੀ)
ਕਰ ਜੋੜ ਗੁਰਦਾਸ ਕਰੀ ਅਰਦਾਸ।
ਸੋ ਸਤਿਗੁਰ ਗਿਆਨ ਐਸੈ ਮੋ ਪਾਸ।

---

2. ਸੰਪਾਦਕ ਪਿਆਰਾ ਸਿੰਘ ਪਦਮ।
3. ਪਹਿਲੇ ਚਹੁੰ ਗੁਰੂ ਸਾਹਿਬਾਨ।
4. ਭੱਲਾ ਸਰੂਪ ਦਾਸ, *ਮਹਿਮਾ ਪ੍ਰਕਾਸ਼*, ਭਾਗ ਦੂਜਾ, ਭਾਸ਼ਾ ਵਿਭਾਗ, ਪੰਨਾ 62.

ਬਹੁਤ ਪੁਰਖ ਮਿਲ ਬਾਤ ਬਖਾਨੇ।
ਨਿਜ ਭਰਤਾ ਬੋਲ ਤਿਰਿਆ ਪਹਿਚਾਨੇ॥੧੭॥
ਅਵਰ ਕੋ ਬਾਕ ਤਿਸ ਮਨ ਨਹੀਂ ਆਵੈ।
ਸੁਨ ਭਰਤਾ ਬੋਲ ਹੀਏ ਮੋ ਭਾਵੈ।
ਇਮ ਬੁਝ ਬੀਚਾਰ ਗੁਰ-ਬਚਨ ਪਛਾਨੋਂ।
ਅਵਰੁ ਵਾਕ ਮਨ ਮਹਿ ਨਹੀਂ ਆਨੋਂ॥੧੮॥
(ਭਾਵ—ਜਦ ਸਤਿਗੁਰਾਂ ਨੇ ਭਾਈ ਗੁਰਦਾਸ ਜੀ ਨੂੰ ਪੁੱਛਿਆ ਕਿ ਗੁਰੂ ਬਾਣੀ ਨੂੰ ਕੱਚੀ ਬਾਣੀ ਨਾਲੋਂ ਨਿਖੇੜਨ ਸਮੇਂ ਕੀ ਕਸਵੱਟੀ ਵਰਤ ਰਿਹਾ ਹੈਂ, ਤਾਂ ਭਾਈ ਸਾਹਿਬ ਨੇ ਉੱਤਰ ਦਿੱਤਾ ਕਿ ਜਿਵੇਂ ਇਸਤਰੀ ਆਪਣੇ ਪਤੀ ਦਾ ਬੋਲ ਪਛਾਣ ਲੈਂਦੀ ਹੈ; ਤਿਵੇਂ ਮੈਂ ਸਤਿਗੁਰੂਆਂ ਦੀ ਬਾਣੀ ਪਛਾਣ ਕੇ ਵੱਖ ਕਰ ਲੈਂਦਾ ਹਾਂ।)

ਇਸੇ ਤਰ੍ਹਾਂ ਭਾਈ ਸੰਤੋਖ ਸਿੰਘ ਜੀ ਦੀ ਰਚਨਾ[5] ਤੋਂ ਵੀ ਇਹੀ ਸਿੱਧ ਹੁੰਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਕਲਨਾ ਵਿੱਚ ਗੁਰਬਾਣੀ, ਨਿਖੇੜ ਕੇ, ਨਿਰੋਲ ਰੱਖਣ ਦਾ ਖ਼ਿਆਲ ਕੰਮ ਕਰ ਰਿਹਾ ਸੀ। ਆਪ ਲਿਖਦੇ ਹਨ:

(ਭਾਈ ਗੁਰਦਾਸ ਜੀ ਪ੍ਰਤੀ, ਪੰਚਮ ਗੁਰਦੇਵ ਜੀ ਦੀ ਆਗਿਆ:)
ਸ੍ਰੀ ਨਾਨਕ ਸ੍ਰੀ ਅੰਗਦ ਨਾਮੂ।
ਸ੍ਰੀ ਅਮਰ ਅਪਰ ਸ੍ਰੀ ਰਾਮੂ[6]।
ਪ੍ਰਿਥਕ ਲਿਖਿ ਇਨ ਕੀ ਬਾਨੀ।
ਪਠਿ ਕਰਿ ਆਪ ਲੇਹੁ ਪਹਿਚਾਨੀ - ੧੨
ਸੁਨਿ ਭਾਈ ਗੁਰਦਾਸ ਉਚਾਰੀ।
'ਕਹਾਂ ਬੁੱਧਿ ਪ੍ਰਭੁ ਇਤੀ ਹਮਾਰੀ।
ਮੈਂ ਅਲਪੱਗਯ ਜੀਵ ਕਿਮ ਜਾਨੋਂ।
ਗੁਰ ਕੀ ਗਿਰਾ ਅਗਮ ਗਤਿ ਗਤਿ ਮਾਨੌਂ - ੧੩
ਰਿਦਾ ਅਗਾਧ ਅਬਾਧ ਗੰਭੀਰਾ।
ਗਿਰਾ ਰੂਪ ਸੋਈ ਗੁਰ ਧੀਰਾ।
ਬ੍ਰਹਮਾਦਿਕ ਲਖਿ ਸਕੈਂ ਨ ਕੋਊ।
ਮੋ ਮਹਿ ਕਹਾਂ ਇਰੀ ਮਤਿ ਹੋਊ - ੧੪
ਜੇਕਰਿ ਹੋਵਹੁ ਆਪ ਸਹਾਈ।
ਲਖਹੂੰ ਤਿਤਕ ਜੋ ਦੇਂਹ ਲਖਾਈ।
ਸੁਨਿ ਪ੍ਰਸੰਨ ਹੁਇ ਬਰ ਕੋ ਦੀਨਾ।
ਸ੍ਰੀ ਗੁਰ ਪਰਮ ਕ੍ਰਿਪਾਲ ਪ੍ਰਬੀਨਾ - ੧੫
ਜਥਾ ਪੁੱਤ੍ਰ ਹੋਵੇ ਘਰ ਬਾਹਰ[7]।
ਅੰਤਰ ਮਾਤਾ ਪਿਤਾ ਅਜਾਹਰਿ[8]।
ਅਪਰ ਕੁਟੰਬ ਜੁ ਬੋਲਹਿ ਬਾਤੀ।
ਜਾਨ ਲੇਹਿ ਬਾਲਕ ਬੱਖਯਾਤੀ - ੧੬

---

5. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਰਾਸਿ 3, ਅੰਸੂ 41, ਪੰਨਾ 2083-84.
6. ਸ੍ਰੀ ਗੁਰੂ ਰਾਮਦਾਸ ਜੀ।
7. ਘਰ ਤੋਂ ਬਾਹਰ ਹੋਵੇ ਪੁੱਤਰ।
8. ਲੁਕੇ ਹੋਏ ਹੋਣ।

ਕੋ ਨਰ ਬੂਝਹਿ ਅੰਤਰ ਭੌਨ[9]।
ਕੌਨ ਕੌਨ ਬੋਲਹਿ ? ਕਹਿ ਤੌਨ -।
ਤਬਿ ਬਾਲਕ ਸੁਨਿ ਜੌਨ ਅਲਾਵੈ।
ਪ੍ਰਿਥਕ ਪ੍ਰਿਥਕ ਕਰਿ ਤਾਹਿ ਬਤਾਵੈ - ੧੭
ਇਮ ਮਮ ਪਿਤਾ ਬਾਕ, ਇਹ ਮਾਤਾ।
ਇਹ ਭਗਨੀ ਬੱਚ[10], ਇਹ ਕਹਿ ਭ੍ਰਾਂਤਾ।
ਇਮ ਸਮਝਹਿਗੋ ਹੁਇ ਸਵਧਾਨਾ।
ਲਿਖਿ ਗੁਰਬਾਨੀ ਸੁਫਲ ਮਹਾਨਾ - ੧੮
ਇਮ ਸੁਨਿ ਕੇ ਭਾਈ ਗੁਰਦਾਸੂ।
ਪਰਯੋ ਸੀਸ ਪਗ ਪੰਕਜ ਪਾਸੂ।
ਕ੍ਰਿਪਾ ਦ੍ਰਿਸ਼ਟਿ ਗੁਰ ਕੀ ਤਬਿ ਪਾਈ।
ਤੀਨ ਕਾਲ ਗਯਾਤਾ ਹੋਇ ਆਈ - ੧੯
ਕਾਗਦ ਕੇ ਸੁਧਾਰ ਕਰਿ ਪਤਰੇ।
ਰੁਚਰ[11] ਪ੍ਰਮਾਣ ਕੀਨਿ ਤਬਿ ਕਤਰੇ[12]।
ਪਾਇ ਨੀਰ ਸਯਾਹੀ ਕਰਿ ਤਯਾਰੀ।
ਗੁਰੂ ਸਿਮਰ ਲੇਖਣ[13] ਕਰ ਧਾਰੀ - ੨੦
ਸ੍ਰੀ ਅਰਜਨ ਪੋਥੀ ਤਬਿ ਖੋਲੀ।
ਹੇਤ ਲਿਖਾਵਨਿ ਗਿਰਾ ਅਮੋਲੀ।
ਪ੍ਰਥਮ ਸਿਮਰ ਸ੍ਰੀ ਨਾਨਕ ਨਾਮੂ।
ਨਮੋ ਕੀਨਿ ਕਰਿ ਧਯਾਨ ਭਿ ਰਾਮੂ - ੨੧

ਸੋ, ਉਪਰੋਕਤ ਸਾਖੀਕਾਰਾਂ ਨੇ, ਇੱਕ ਤਰ੍ਹਾਂ ਨਾਲ, ਗੁਰੂ ਘਰ ਵਿੱਚ ਪਈ ਫੁੱਟ ਨੂੰ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਦਾ ਕਾਰਨ ਮੰਨਿਆ ਹੈ। ਪਰੰਤੂ ਇਸ ਸੰਬੰਧ ਵਿੱਚ ਵਾਸਤਵਿਕ ਨਿਰਣਾ ਇਹੀ ਹੈ ਕਿ ਘਰੋਗੀ ਫੁੱਟ ਤੇ 'ਕੱਚੀ ਬਾਣੀ' ਦੀ ਰਚਨਾ ਨੇ ਇਸ ਸ਼ੁਭ ਕਾਰਜ ਨੂੰ ਤੇਜ਼ ਤਾਂ ਅਵੱਸ਼ ਕੀਤਾ; ਪਰੰਤੂ, ਇਸ ਸੰਪਾਦਨਾ ਨੂੰ ਹੱਥ ਵਿੱਚ ਲੈਣ ਦੀ ਕੇਵਲ ਇਹੀ ਇੱਕੋ ਇੱਕ ਵਜ੍ਹਾ ਸੀ, ਠੀਕ ਪ੍ਰਤੀਤ ਨਹੀਂ ਹੁੰਦਾ।

(ਅ) [14]ਡਾਕਟਰ ਮਹਿੰਦਰ ਕੌਰ 'ਗਿੱਲ' ਲਿਖਦੇ ਹਨ ਕਿ ਕੁਝ ਇੱਕ ਲਿਖਾਰੀਆਂ ਜਿਹਾ ਕਿ ਕਨਿੰਘਮ[15] ਮੈਕਾਲਿਫ਼[16] ਤੇ ਲੋਲਿਨ[17] ਅਨੁਸਾਰ 'ਗੁਰੂ ਗ੍ਰੰਥ ਜੀ ਦੀ ਰਚਨਾ

9. ਘਰ ਦੇ ਅੰਦਰੋਂ।
10. ਭੈਣ ਦੇ ਬਚਨ, ਬੋਲ।
11. ਸੁੰਦਰ।
12. ਇੱਕ ਅੰਦਾਜ਼ੇ ਦੇ ਕਤਰਕੇ ਕੀਤੇ।
13. ਕਲਮ।
14. *ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ-ਕਲਾ*, ਪੰਨਾ 14.
15. *History of the Sikhs*, p. 46.
16. Max Arthar Macauliffe, *The Sikh Religion*, Vol. III, p. 55.
17. C.H. Loehlin, *The Sikhs and Their Scriptures*, p. 11, 32.

ਸਿੱਖਾਂ ਦੀ ਧਾਰਮਿਕ, ਸਮਾਜਿਕ ਅਤੇ ਸਦਾਚਾਰਕ ਰਹੁ-ਰੀਤ ਕਾਇਮ ਕਰਨ ਲਈ ਕੀਤੀ ਗਈ।' ਸ੍ਰੀ ਗੁਰੂ ਅਰਜਨ ਦੇਵ ਜੀ, ਆਦਿ ਗੁਰੂ ਗ੍ਰੰਥ ਵਿੱਚ ਪ੍ਰਗਟਾਏ ਗਏ ਅੰਤਿਮ ਤੱਤ ਨੂੰ ਸਦੀਵੀ ਤੌਰ ਉੱਤੇ ਸਥਿਰ ਕਰਨਾ ਤੇ ਪ੍ਰਚਾਰਨਾ ਚਾਹੁੰਦੇ ਸਨ। ਗਿਆਨੀ ਗਿਆਨ ਸਿੰਘ[18] ਤੇ ਪ੍ਰੇਮ ਸਿੰਘ[19] ਸੰਤਰੇਣ ਦਾ ਵੀ ਇਹੀ ਵਿਚਾਰ ਹੈ ਕਿ ਇਸ ਸੰਪਾਦਨਾ ਦਾ ਮੂਲ ਪ੍ਰਯੋਜਨ ਸਿੱਖਾਂ ਦੇ ਅਸੂਲਾਂ ਨੂੰ ਸਦੀਵੀ ਤੌਰ ਉੱਤੇ ਸਥਾਪਿਤ ਕਰਨਾ ਸੀ। **ਇਹਨਾਂ ਵਿਚਾਰਾਂ ਵਿੱਚ ਵਜ਼ਨ ਹੈ।**

ਇਸ ਹਕੀਕਤ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸੰਸਾਰ ਦਾ ਕੋਈ ਮਤ ਵੀ ਕੇਂਦਰੀ ਧਰਮ ਅਸਥਾਨ ਤੇ ਸਿਧਾਂਤਕ ਧਰਮ ਗ੍ਰੰਥ ਤੋਂ ਬਿਨਾਂ, ਨਾ ਚੱਲ ਸਕਦਾ ਹੈ ਅਤੇ ਨਾ ਹੀ ਸਦੀਵੀ ਤੌਰ ਉੱਤੇ ਕਾਇਮ ਰਹਿ ਸਕਦਾ ਹੈ। ਸ੍ਰੀ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦੀ ਰਚਨਾ ਨਾਲ ਕੇਂਦਰੀ ਧਰਮ ਅਸਥਾਨ ਦੀ ਸਥਾਪਨਾ ਹੋ ਗਈ। ਸਿੱਖ ਇਤਿਹਾਸ ਵਿੱਚ ਸਿੱਖਾਂ ਦਾ ਇਹ ਪਹਿਲਾ ਧਰਮ-ਮੰਦਰ ਹੈ, ਜਿਸ ਦੀ ਕਾਇਮੀ, ਸਿੱਖ ਇਤਿਹਾਸ ਵਿੱਚ ਵਾਪਰੀ ਕਿਸੇ ਵਿਸ਼ੇਸ਼ ਘਟਨਾ ਨਾਲ ਸੰਬੰਧਿਤ ਨਹੀਂ; ਸਗੋਂ, ਇਸ ਦੀ ਵਿਉਂਤ ਸਿੱਖ ਧਰਮ ਦੇ ਮੁੱਢਲੇ ਤੇ ਬੁਨਿਆਦੀ ਸਿਧਾਂਤਾਂ ਦੀ ਪ੍ਰਤੀਕ ਹੈ ਅਤੇ ਇਸੇ ਦ੍ਰਿਸ਼ਟੀਕੋਣ ਤੋਂ ਹੀ ਪੰਜਵੇਂ ਗੁਰੂ ਜੀ ਨੇ ਇਸ ਨੂੰ ਬਾਕਾਇਦਾ ਵਿਉਂਤਿਆ ਤੇ ਤਿਆਰ ਕਰਵਾਇਆ।

ਐਸੇ ਸਰਬ-ਸਾਂਝੇ ਤੇ ਸਹੀ ਅਰਥਾਂ ਵਿੱਚ ਧਰਮ ਅਥਵਾ 'ਹਰਿ ਮੰਦਰ' ਵਿੱਚ ਸੁਭਾਇਮਾਨ ਕਰਨ ਲਈ ਪੰਜਵੇਂ ਗੁਰਦੇਵ ਨੇ ਕਿਸੇ ਅਜ਼ਲੀ, ਡੂੰਘੀ, ਲੰਮੀ ਤੇ ਰੱਬੀ ਵਿਉਂਤ ਅਧੀਨ ਹੀ ਅਦੁੱਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕੀਤਾ, ਜੋ '੧ੴ' ਦੇ ਸਰੂਪ ਤੇ ਵਿਸਥਾਰ ਵਿੱਚ ਸਾਂਝੇ ਰੱਬ, ਸਾਂਝੀ ਬਾਣੀ, ਸਾਂਝੇ ਸਮਾਜ ਤੇ ਸਾਂਝੀ-ਧੜਕਣ ਦਾ ਅਲਮ-ਬਰਦਾਰ ਹੈ।

ਸੋ, ਉਪਰੋਕਤ ਵਿਚਾਰ ਦਾ ਅੰਤਮ ਤੱਤ ਇਹੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਕਿਸੇ ਇੱਕ ਵਕਤੀ, ਵਿਉਂਤ, ਲੋੜ ਜਾਂ ਕਾਰਜ ਅਧੀਨ ਨਹੀਂ ਹੋਈ, ਸਗੋਂ, ਇਹ ਉਪਕਾਰ ਤਾਂ ਵਧੇਰੇ ਕਰਕੇ, ਮਨੁੱਖ ਦੀ ਧਾਰਮਿਕ, ਸਮਾਜਿਕ, ਆਰਥਿਕ ਤੇ ਰਾਜਨੀਤਕ ਖੇਤਰਾਂ ਵਿੱਚ ਸਦੀਵੀ ਅਗਵਾਈ ਲਈ, ਮਾਨਸ ਤੋਂ ਦੇਵਤੇ ਬਣਾਉਣ ਹਿੱਤ, ਗਿਣ ਮਿੱਥ ਕੇ ਕੀਤਾ ਗਿਆ। ਇਸ ਦ੍ਰਿਸ਼ਟੀਕੋਣ ਤੋਂ ਵੇਖਿਆਂ ਵੀ ਇਸ ਦਾ ਕਿਸੇ ਰਲੇ ਤੋਂ ਨਿਰੋਲ ਹੋਣਾ, ਆਵੱਸ਼ਕ ਸੀ।

ਸੋ, ਵਾਹਿਗੁਰੂ ਨਾਲ ਇੱਕ-ਸੁਰਤਾ ਅਥਵਾ ਵਿਚਿੱਤਰ-ਵਿਸਮਾਦ ਵਿੱਚ, ਅੰਤਾਂ ਪ੍ਰਕਾਸ਼, ਹਮਦਰਦੀ ਤੇ ਦਰਦ ਰੱਖਣ ਵਾਲੇ ਦਰਦ-ਮੰਦ, 'ਪ੍ਰਭੂ-ਅਨੁਸਾਰੀ ਦਿਲਾਂ ਵਿੱਚੋਂ ਸਫੁੱਟ ਨਿਕਲੀ ਐਸੀ ਬਾਣੀ ਤੋਂ ਰੱਬ ਦੀ ਮਖ਼ਲੂਕ ਨੂੰ ਵਾਂਝਿਆਂ ਰੱਖਣਾ, ਉਸ ਨਾਲ ਬੇਇਨਸਾਫ਼ੀ' ਤੇ ਸਰਬ-ਗਿਆਨ-ਭੰਡਾਰ-ਵਾਹਿਗੁਰੂ ਦੇ ਆਸ਼ੇ ਦੀ ਅਵੱਗਿਆ ਤੁੱਲ ਹੋਣਾ ਸੀ।

ਸਤਿਗੁਰੂਆਂ ਦੀਆਂ ਰੱਬ-ਰੱਤੀਆਂ ਅਤੇ ਲੋਕ-ਪੀੜਾ ਹਰਨ ਲਈ ਪੁਰ-ਸੋਜ਼ ਤੇ ਬੇਤਾਬ, ਉਪਕਾਰੀ ਆਤਮਾਵਾਂ, ਭਲਾ, ਇਹ ਕਿਵੇਂ ਕਰ ਤੇ ਜਰ ਸਕਦੀਆਂ ਸਨ ?

---

18. *ਤਵਾਰੀਖ਼ ਗੁਰੂ ਖ਼ਾਲਸਾ*, ਪੰਨਾ 204.
19. *ਗੁਰਪੁਰ ਪ੍ਰਕਾਸ਼*, ਪੰਨਾ 392.

# ਬਾਣੀ ਦੇ ਸ੍ਰੋਤ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦੇ ਸੰਬੰਧ ਵਿੱਚ ਸਭ ਤੋਂ ਅਹਿਮ ਸਵਾਲ ਇਹ ਹੈ ਕਿ ਪੰਜਵੇਂ ਗੁਰਦੇਵ ਨੂੰ ਇਹ ਸਾਰੀ ਬਾਣੀ ਕਿਥੋਂ ਤੇ ਕਿਵੇਂ ਪ੍ਰਾਪਤ ਹੋਈ ?

ਉਪਰੋਕਤ ਪ੍ਰਸ਼ਨ ਦਾ ਸਵਿਸਥਾਰ ਉੱਤਰ ਜਾਨਣ ਤੋਂ ਪਹਿਲਾਂ ਸਾਨੂੰ, ਸੰਖੇਪ ਵਿੱਚ, ਇਹ ਨੁਕਤਾ ਵਿਚਾਰਨ ਦੀ ਲੋੜ ਹੈ ਕਿ ਜਿਸ ਗੁਰੂ ਬਾਣੀ ਨੂੰ ਗੁਰਦੇਵ 'ਧੁਰ ਕੀ' ਜਾਂ 'ਖਸਮ ਕੀ ਬਾਣੀ' ਕਰਕੇ ਵਡਿਆਉਂਦੇ ਹੋਣ, 'ਜਗ ਮਹਿ ਚਾਨਣੁ' ਮੰਨਦੇ ਹੋਣ ਅਤੇ ਬਾਣੀ ਵਾਲੇ ਜਿਸ 'ਖਸਮ' ਦੀ ਇਕਾਈ ਤੇ ਬੇਅੰਤਤਾ ਦੇ ਉਹ ਸ਼ੈਦਾਈ ਤੇ ਦੀਵਾਨੇ ਹੋਣ ਦਾ ਦਾਅਵਾ ਕਰਦੇ ਹਨ; ਭਲਾ ਉਸ ਬਾਣੀ ਨੂੰ ਆਦਿ ਗੁਰੂ ਨਾਨਕ ਦੇਵ ਜੀ ਅਤੇ ਉਹਨਾਂ ਦੇ ਬਾਅਦ, ਆਪਣੀ ਆਪਣੀ ਵਾਰੀ, ਹਰੇਕ ਉੱਤਰਾਧਿਕਾਰੀ ਗੁਰੂ ਨੇ ਜਾਨ ਤੋਂ ਵੱਧ ਅਜ਼ੀਜ਼ ਤੇ ਆਧਾਰ ਜਾਣ ਕੇ ਸਾਂਭਿਆ/ਸੰਭਾਲਿਆ ਨਾ ਹੋਵੇ, ਇਹ ਗੱਲ ਉੱਕੀ ਹੀ ਮੰਨਣ ਵਿੱਚ ਨਹੀਂ ਆਉਂਦੀ। ਸੋ, ਇਸ ਸੰਬੰਧੀ ਪਹਿਲਾ ਤੱਤ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ, ਨਾ ਕੇਵਲ ਆਪ ਲਿਖੀ ਤੇ ਲਿਖਵਾਈ ਹੀ, ਸਗੋਂ, ਇਹ ਅਮੁੱਲ ਭੰਡਾਰ ਆਪਣੇ ਉੱਤਰਾਧਿਕਾਰੀ ਗੁਰੂ ਨੂੰ ਬਖ਼ਸ਼ਿਸ਼ ਵੀ ਕਰ ਗਏ। ਦੇਹਾਂ ਤਾਂ ਬਿਨਸਣਹਾਰ ਸਨ, ਬਿਨਸ ਗਈਆਂ; ਪਰੰਤੂ ਸਤਿਗੁਰੂ ਤਾਂ ਜੋਤੀ ਸਨ ਅਤੇ ਉਨ੍ਹਾਂ ਦੀ ਜੋਤਿ[1], 'ਸ਼ਬਦ' ਰੂਪ ਵਿੱਚ, ਹਰ ਅਗਲੇ 'ਮਹਲੇ' (ਸਰੀਰ, ਵਿਅਕਤੀ) ਵਿੱਚ ਹਲੂਲ ਹੁੰਦੀ ਤੇ ਪ੍ਰਕਾਸ਼ਦੀ ਰਹੀ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਸਮੇਂ ਉਨ੍ਹਾਂ ਵੱਲੋਂ ਦਿਲਗੀਰ ਹੋਈ ਲੋਕਾਈ ਨੂੰ ਸੰਬੋਧਨ ਕੀਤੇ ਗਏ ਇਹ ਸ਼ਬਦ ਅਰਥ-ਭਰਪੂਰ ਹਨ :

**ਬਾਬਾ ਮੜ੍ਹੀ ਨਾ ਗੋਰੁ ਗੁਰ ਅੰਗਦ ਕੇ ਹੀਏ ਮਹਿ ॥**
**ਪੁਨ ਸਤਿਸੰਗਤ ਔਰ ਨਿਸ ਦਿਨ ਬਸਥੋ ਮੈ ਕਰਉਂ ॥**

(ਭੋਲਿਓ, ਬਾਬਾ ਮੜ੍ਹੀਆਂ ਤੇ ਕਬਰਾਂ ਵਿੱਚ ਰਹਿਣ ਵਾਲਾ ਨਹੀਂ; ਉਹ ਤਾਂ ਇੱਕ ਜੋਤਿ ਸੀ। ਜਾਉ, ਉਸ ਦਾ ਪ੍ਰਕਾਸ਼ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਿਰਦੇ 'ਚ ਤੱਕੋ; ਜਾਂ ਫਿਰ ਮੈਂ ਤਾਂ ਰਾਤ ਦਿਨ ਸਤਿ ਸੰਗਤ ਵਿੱਚ ਵਸਦਾ ਹਾਂ।)

(1) ਸੋ, ਪਹਿਲਾ ਸ੍ਰੋਤ ਤਾਂ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪ ਬਾਣੀ ਲਿਖੀ, ਲਿਖਵਾਈ ਅਤੇ ਗੁਰਗੱਦੀ ਦੇ ਨਾਲ ਹੀ ਇਹ ਸੰਗ੍ਰਹਿ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਸੌਂਪਿਆ। ਇਸ ਦਾ ਸਬੂਤ ਪਹਿਲੇ ਤੇ ਦੂਜੇ ਸਤਿਗੁਰੂਆਂ ਦੀ ਰਲਦੀ-ਮਿਲਦੀ

---

1. ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥
*(ਵਾਰ ਰਾਮਕਲੀ ਸਤੈ ਬਲਵੰਡਿ, ਪੰਨਾ 966)*

ਬਾਣੀ ਦੀਆਂ ਤੁੱਕਾਂ ਤੇ ਸ਼ਬਦਾਵਲੀ ਦੇ ਮੇਲ ਤੋਂ ਮਿਲ ਜਾਂਦਾ ਹੈ। ਉਦਾਹਰਣ ਵਜੋਂ ਵਾਚੋ ਦੂਜੀ ਪਾਤਸ਼ਾਹੀ ਨਾਲ ਸੰਬੰਧਿਤ ਇਹ ਤਿੰਨ ਹਵਾਲੇ:

(ੳ) 'ਆਸਾ ਦੀ ਵਾਰ' ਦੀ ਦੂਜੀ ਪਉੜੀ ਦੇ ਆਰੰਭ ਵਿੱਚ ਮਹਲੇ ਪਹਿਲੇ ਦਾ ਸਲੋਕ ਹੈ:

**ਸਚੇ ਤੇਰੇ ਖੰਡ ਸਚੇ ਬ੍ਰਹਮੰਡ॥**
**ਸਚੇ ਤੇਰੇ ਲੋਅ ਸਚੇ ਆਕਾਰ॥** *(ਪੰਨਾ 463)*

ਹੁਣ ਵੇਖੋ, ਅੰਤ ਵਿੱਚ ਦੂਜੇ ਮਹਲੇ ਦਾ ਸਲੋਕ:

**ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥** *(ਪੰਨਾ 463)*

(ਅ) ਮ: ੧, ਆਸਾ ਦੀ ਵਾਰ:

**ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥** *(ਪੰਨਾ 474)*

ਮ: ੨, ਆਸਾ ਦੀ ਵਾਰ:

**ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ॥** *(ਪੰਨਾ 474)*

(ੲ) ਪਹਿਲੇ ਸਤਿਗੁਰਾਂ ਦਾ 'ਜਪੁ ਜੀ' ਦੇ ਅੰਤ ਵਿੱਚ ਸਲੋਕ ਹੈ:

**ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥** *(ਪੰਨਾ 8)*

ਇਹੀ ਸਲੋਕ ਬਹੁਤ ਥੋੜ੍ਹੇ ਫ਼ਰਕ ਨਾਲ ਮ: ੨ ਦੇ ਸਿਰਲੇਖ ਹੇਠ, ਮਾਝ ਕੀ ਵਾਰ (ਪੰਨਾ 146) ਵਿੱਚ ਆਉਂਦਾ ਹੈ।

ਖੋਜੀ ਤੇ ਨਿਰਪੱਖ ਵਿਦਵਾਨਾਂ ਲਈ ਇਹ ਤਿੰਨ ਸਲੋਕ ਹੀ, ਇਹ ਸਿੱਧ ਕਰਨ ਲਈ ਕਾਫ਼ੀ ਹਨ ਕਿ ਪਹਿਲੀ ਪਾਤਸ਼ਾਹੀ ਨੇ ਬਾਣੀ ਕਿਵੇਂ ਸਾਂਭੀ ਅਤੇ ਅਮੋਲਕ ਤੇ ਰੱਬੀ ਦਾਤ ਦੇ ਤੌਰ ਉੱਤੇ ਦੂਜੀ ਪਾਤਸ਼ਾਹੀ ਨੂੰ ਕਿਵੇਂ ਬਖ਼ਸ਼ੀ।

ਇਸ ਵਿਚਾਰ ਦੀ ਪੁਸ਼ਟੀ ਵਿੱਚ, ਵੰਨਗੀ ਵਜੋਂ, ਇਹ ਕੁਝ ਕੁ ਹੋਰ ਹਵਾਲੇ ਵੀ ਦਿੱਤੇ ਜਾ ਸਕਦੇ ਹਨ:

(ੳ) ਆਸਾ ਮ: ੧:

**ਹਰਿ ਜੀਉ ਰਾਖਹੁ ਅਪਨੀ ਸਰਣਾਈ॥**
**ਗੁਰ ਪਰਸਾਦੀ ਹਰਿ ਰਸੁ ਪਾਇਆ...॥** *(ਪੰਨੇ 352-53)*

ਸ੍ਰੀ ਰਾਗ ਮ: ੩:

**ਹਰਿ ਜੀਉ ਰਾਖਹੁ ਅਪੁਨੀ ਸਰਣਾਈ ਜਿਉ ਰਾਖਹਿ ਤਿਉ ਰਹਣਾ॥** *(ਪੰਨਾ 69)*

(ਅ) ਪ੍ਰਭਾਤੀ ਮ: ੧:

**ਗੁਰ ਕਾ ਸਬਦੁ ਮਹਾ ਰਸੁ ਮੀਠਾ॥** *(ਪੰਨਾ 1331)*

ਮਲਾਰ ਮ: ੩:

**ਗੁਰ ਕਾ ਸਬਦੁ ਮਹਾ ਰਸੁ ਮੀਠਾ...॥** *(ਪੰਨਾ 1262)*

(ੲ) ਮ: ੧:

**ਤੋਟਾ ਮੂਲਿ ਨ ਆਵਈ ਲਾਹਾ ਸਦ ਹੀ ਹੋਇ॥** *(ਪੰਨਾ 555)*

ਮ: ੪ :

**ਤੋਟਾ ਮੂਲਿ ਨ ਆਵਈ ਲਾਹਾ ਹਰਿ ਭਾਵੈ ਸੋਇ ॥** *(ਪੰਨਾ 311)*

ਤਥਾ :

**ਤੋਟਾ ਮੂਲਿ ਨ ਆਵਈ ਹਰਿ ਲਾਭੁ ਨਿਤਿ ਦ੍ਰਿੜੀਐ ॥** *(ਪੰਨਾ 168)*

(ਸ) ਆਸਾ ਮ: ੧ :

**ਨਿਰਭਉ ਨਿਰੰਕਾਰੁ ਸਚੁ ਨਾਮੁ ॥**
**ਜਾ ਕਾ ਕੀਆ ਸਗਲ ਜਹਾਨੁ ॥** *(ਪੰਨਾ 465)*

ਮਾਰੂ ਮ: ੪ :

**ਨਿਰਭਉ ਨਿਰੰਕਾਰੁ ਸਤਿ ਨਾਮੁ ॥**
**ਜਗ ਮਹਿ ਸ੍ਰੇਸਟੁ ਊਤਮ ਕਾਮੁ ॥** *(ਪੰਨਾ 998)*

ਵੰਨਗੀ ਵਜੋਂ ਅੰਕਿਤ ਕੀਤੀਆਂ ਗਈਆਂ ਉਪਰੋਕਤ ਤੁਕਾਂ ਇਸ ਦਾਅਵੇ ਤੇ ਦ੍ਰਿਸ਼ਟੀਕੋਣ ਨੂੰ ਸਪੱਸ਼ਟ ਤੌਰ 'ਤੇ ਸਿੱਧ ਕਰਨ ਲਈ ਕਾਫ਼ੀ ਹਨ। ਪੰਜਵੇਂ ਸਤਿਗੁਰੂ ਜੀ ਵੱਲੋਂ ਵੱਡੀ ਮਾਤਰਾ ਵਿੱਚ ਰਚੀ ਬਾਣੀ ਵਿੱਚ ਇਹ ਸਾਂਝ ਤਾਂ ਹੋਰ ਵੀ ਪ੍ਰਗਟ ਹੋ ਦਿਸ ਆਉਂਦੀ ਹੈ। ਸ੍ਰੀ ਗੁਰੂ ਗ੍ਰੰਥ ਜੀ ਦੀ ਸੰਪਾਦਨਾ ਦਾ ਅਦੁੱਤੀ ਕਾਰਜ, ਵਰਤਮਾਨ ਸਰੂਪ ਵਿੱਚ, ਤਾਂ ਹੀ ਸੰਭਵ ਹੋ ਸਕਿਆ; ਕਿਉਂਕਿ ਆਪ ਜੀ ਪਾਸ ਪਹਿਲੇ ਸਤਿਗੁਰੂ ਸਾਹਿਬਾਨ ਦੀ ਸਾਰੀ ਬਾਣੀ ਤੇ ਹੋਰ ਸਤਿ ਪੁਰਸ਼ਾਂ ਦੀ ਬਹੁਤੀ ਬਾਣੀ ਪਹਿਲੇ ਹੀ ਮੌਜੂਦ ਸੀ।

## ਉਗਾਹੀ ਭਾਈ ਗੁਰਦਾਸ ਜੀ

ਆਦਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਾਣੀ ਨੂੰ ਪੋਥੀ ਦੇ ਰੂਪ ਵਿੱਚ ਸਾਂਭਣ ਤੇ ਪਾਸ ਰੱਖਣ ਦੀ ਅਕੱਟ ਉਗਾਹੀ ਭਾਈ ਸਾਹਿਬ ਇਉਂ ਦਿੰਦੇ ਹਨ :

**ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸੱਲਾ ਧਾਰੀ ॥**

*(ਵਾਰ 1, ਪਉੜੀ 32)*

*ਨੋਟ :* ਮੱਕੇ ਦੀ ਫੇਰੀ ਸਮੇਂ ਬਾਬੇ ਦੀ ਕੱਛ/ਬਗਲ ਵਿਚਲੀ ਕਿਤਾਬ ਉਹਨਾਂ ਵੱਲੋਂ ਰਚੀ ਅਰਸ਼ੀ ਬਾਣੀ ਦਾ ਸੈਂਚਾ ਹੀ ਤਾਂ ਸੀ। ਜਦ ਬਗ਼ਦਾਦ ਵਿਖੇ ਉਹ ਬਾਂਗ ਆਪਣੀ ਉਚਾਰਦੇ ਹਨ, 'ਮੁਹੰਮਦ ਰਸੂਲਿੱਲਾ' ਵਾਲੀ ਨਹੀਂ, ਤਾਂ ਕੁਰਾਨ ਸ਼ਰੀਫ਼ ਨੂੰ ਕੱਛੇ ਮਾਰੀ ਫਿਰਨ ਦੇ ਕੀ ਅਰਥ ?

ਤਥਾ :

**ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ ॥**

*(ਵਾਰ 1, ਪਉੜੀ 33)*

ਹਿੰਦੂ ਵੱਡਾ ਹੈ ਕਿ ਮੁਸਲਮਾਨ ਇਹ ਗੱਲ ਬਾਬੇ ਨੂੰ ਬਾਬੇ ਦੀ ਕਿਤਾਬ ਖੋਲ੍ਹ ਕੇ ਦੱਸਣ ਲਈ ਕਿਹਾ ਗਿਆ ਨਾ ਕਿ ਕੁਰਾਨ ਸ਼ਰੀਫ਼ ਨੂੰ!

ਗੱਲ ਸਪੱਸ਼ਟ ਹੈ ਕਿ ਗੁਰਦੇਵ ਆਪਣੀ ਬਾਣੀ ਆਪ ਸਾਂਭਦੇ ਰਹੇ।

**ਸਤਿਗੁਰੂਆਂ ਵੱਲੋਂ ਰਚੀ ਬਾਣੀ ਦਾ ਬਿਉਰਾ ਇਸ ਪ੍ਰਕਾਰ ਹੈ :**

| | | *ਕੁਲ ਛੰਦ* |
|---|---|---|
| 1. ਸ੍ਰੀ ਗੁਰੂ ਨਾਨਕ ਦੇਵ ਜੀ | (1469-1539 ਈ.) | 974 |
| 2. ਸ੍ਰੀ ਗੁਰੂ ਅੰਗਦ ਦੇਵ ਜੀ | (1504-1552 ਈ:) | 62 |
| 3. ਸ੍ਰੀ ਗੁਰੂ ਅਮਰਦਾਸ ਜੀ | (1479-1574 ਈ:) | 907 |
| 4. ਸ੍ਰੀ ਗੁਰੂ ਰਾਮਦਾਸ ਜੀ | (1534-1581 ਈ:) | 679 |
| 5. ਸ੍ਰੀ ਗੁਰੂ ਅਰਜਨ ਦੇਵ ਜੀ | (1563-1606 ਈ:) | 2218 |
| 6. ਸ੍ਰੀ ਗੁਰੂ ਤੇਗ਼ ਬਹਾਦਰ ਜੀ | (1621-1675 ਈ:) | 116 |
| | | ਜੋੜ 4956 |
| 7. [2]ਸ੍ਰੀ ਗੁਰੂ ਗੋਬਿੰਦ ਸਿੰਘ ਜੀ | (1666-1708 ਈ:) | 1 ਸਲੋਕ |

2. ਕਈ ਵਿਦਵਾਨਾਂ ਦਾ ਨਿਰਣਾ ਹੈ ਕਿ "ਬਲੁ ਹੋਆ ਬੰਧਨ ਛੁਟੇ" ਸਲੋਕ ਵੀ ਨੌਵੇਂ ਪਾਤਸ਼ਾਹ ਦੀ ਹੀ ਰਚਨਾ ਹੈ। ਨੌਵੇਂ ਪਾਤਸ਼ਾਹ ਲਈ ਨਾ ਹੀ ਇਹ ਦੋਹਰਾ ਦਿੱਲੀਓਂ ਲਿਖ ਭੇਜਣਾ ਸੰਭਵ ਸੀ ਅਤੇ ਨਾ ਹੀ ਬਾਲ ਗੁਰੂ ਗੋਬਿੰਦ ਰਾਇ ਦੀ ਇਸ ਸਟੇਜ ਉੱਤੇ ਪਰਖ ਦੀ ਗੱਲ ਢੁਕਵੀਂ ਪ੍ਰਤੀਤ ਹੁੰਦੀ ਹੈ। ਹਾਂ, ਕਈਆਂ ਲਿਖਤੀ ਬੀੜਾਂ, ਜਿਹਾ ਕੁ ਤਖ਼ਤ ਪਟਨਾ ਸਾਹਿਬ ਵਾਲੀ ਬੀੜ ਵਿੱਚ, ਇਸ ਨਾਲ 'ਮਹਲਾ ੧੦' ਵੀ ਪਿਆ ਹੋਇਆ ਹੈ।

ਇਸ ਲੇਖਕ ਦੀ ਸਹਿਮਤੀ ਪਹਿਲੇ ਵਿਚਾਰ ਨਾਲ ਹੈ। ਪ੍ਰੋ. ਸਾਹਿਬ ਸਿੰਘ ਜੀ ਨੇ *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਪੋਥੀ ਦਸਵੀਂ ਵਿੱਚ ਇਹਨਾਂ ਦੋਹਾਂ ਸਲੋਕਾਂ (53 ਤੇ 54) ਦੇ ਜਿਵੇਂ ਅਰਥ ਕੀਤੇ ਹਨ, ਉਹਨਾਂ ਅਨੁਸਾਰ ਇਹ ਦੋਵੇਂ ਦੋਹਰੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਰਚਨਾ ਹਨ।

# ਭਗਤਾਂ ਦੀ ਬਾਣੀ ਤੇ ਇਸ ਦੀ ਸ਼ਮੂਲੀਅਤ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵਿੱਚ ਸਭ ਤੋਂ ਬਿਖਮ ਸਮੱਸਿਆ ਹੈ ਭਗਤਾਂ ਦੀ ਬਾਣੀ ਦਾ ਇਕੱਤਰ ਕਰਨਾ ਜਾਂ ਬੀੜ ਵਿੱਚ ਚਾੜ੍ਹਨਾ। ਇਹਨਾਂ ਵਿੱਚ ਕੁਝ ਤਾਂ ਪੰਜਵੇਂ ਸਤਿਗੁਰੂ ਦੇ ਸਮਕਾਲੀ ਸਨ ਅਤੇ ਕੁਝ ਸਦੀਆਂ ਪਹਿਲੇ ਹੋ ਗੁਜ਼ਰੇ ਪ੍ਰਭੂ- ਲੋਕ। ਵੱਖ ਵੱਖ ਲਿਖਾਰੀਆਂ ਨੇ ਇਹਨਾਂ ਦੀ ਸੰਸਾਰ-ਯਾਤਰਾ ਦਾ ਸਮਾਂ ਆਦਿ, ਇਉਂ ਮੰਨਿਆ ਤੇ ਅੰਕਿਤ ਕੀਤਾ ਹੈ :

| *ਨਾਮ ਭਗਤ* | *ਛੰਦ ਤੇ ਸਲੋਕ* | *ਭਾਈ ਕਾਨ੍ਹ ਸਿੰਘ (ਜਗਤ-ਫੇਰੀ)* | *ਡਾ. ਤਾਰਨ ਸਿੰਘ (ਜਗਤ-ਫੇਰੀ)* | *ਪ੍ਰੋ. ਪਿਆਰਾ ਸਿੰਘ (ਜਗਤ-ਫੇਰੀ)* |
|---|---|---|---|---|
| ਜੈਦੇਵ | 2 | — | 1170 ਈ: ਜਨਮ | 1171-1204 ਈ: |
| ਫਰੀਦ | 4+112 = 116 | 1173-1266 ਈ: | 1173-1266 ਈ: | 1173-1265 ਈ: |
| ਨਾਮਦੇਵ | 60 | 1271 ਈ: ਜਨਮ | 1270 ਈ: | 1270-1370 ਈ: |
| ਤ੍ਰਿਲੋਚਨ | 4 | ਸਮਕਾਲੀ ਨਾਮਦੇਵ | 1267 ਈ: ਜਨਮ | 1267-1335 ਈ: |
| ਬੇਣੀ | 3 | — | — | 14ਵੀਂ ਸਦੀ |
| ਸੈਣ | 1 | 15ਵੀਂ ਸਦੀ | 15ਵੀਂ ਸਦੀ | 15ਵੀਂ ਸਦੀ |
| ਧੰਨਾ | 4 | 1473 ਈ: | 1415 ਈ: | 15ਵੀਂ ਸਦੀ |
| ਭੀਖਨ | 2 | ਦੇਹਾਂਤ 1574 ਈ: | ਦੇਹਾਂਤ 1574 ਈ: | 1480-1573 ਈ: |
| ਸਧਨਾ | 1 | — | 13ਵੀਂ ਸਦੀ | 15ਵੀਂ ਸਦੀ |
| ਰਾਮਾਨੰਦ | 1 | ਸੰਮਤ 1423 | 15ਵੀਂ ਸਦੀ | 1366-1467 ਈ: |
| ਕਬੀਰ | 541 | 1398-1518 ਈ: | 1398-1494 ਈ: | 1389-1495 ਈ: |
| ਰਵੀਦਾਸ | 41 | ਕਬੀਰ ਦਾ ਸਮਕਾਲੀ | 15ਵੀਂ ਸਦੀ | 15ਵੀਂ ਸਦੀ |

| *ਨਾਮ ਭਗਤ* | *ਛੰਦ ਤੇ ਸਲੋਕ* | *ਭਾਈ ਕਾਨ੍ਹ ਸਿੰਘ (ਜਗਤ-ਫੇਰੀ)* | *ਡਾ. ਤਾਰਨ ਸਿੰਘ (ਜਗਤ-ਫੇਰੀ)* | *ਪ੍ਰੋ. ਪਿਆਰਾ ਸਿੰਘ (ਜਗਤ-ਫੇਰੀ)* |
|---|---|---|---|---|
| ਪਰਮਾਨੰਦ | 1 | — | — | 15ਵੀਂ ਸਦੀ |
| ਸੁੰਦਰ | 6 | — | — | 1560-1610 ਈ: |
| ਮਰਦਾਨਾ | 3 | 15ਵੀਂ ਸਦੀ | — | 1460-1530 ਈ: |
| | | 16ਵੀਂ ਸਦੀ | | 16ਵੀਂ ਸਦੀ |
| ਸੱਤਾ | 3 | — | — | — |
| ਰਾਇ | 5 | — | — | 16ਵੀਂ ਸਦੀ |
| ਬਲਵੰਡ | | | | |
| ਪੀਪਾ | 1 | ਜਨਮ 1483 | 1425 ਈ: | 1426 ਈ: |
| ਸੂਰਦਾਸ | 2 | ਜਨਮ 1540 | 1586 ਈ: | — |
| ਭੱਟ | 123 | ਸਮਕਾਲੀ ਸ੍ਰੀ ਗੁਰੂ ਅਰਜਨ ਦੇਵ ਜੀ | — | — |

## ਭਗਤਾਂ ਦੀ ਬਾਣੀ ਦੀ ਸ਼ਮੂਲੀਅਤ ਬਾਰੇ ਤਿੰਨ ਵਿਚਾਰ

ਭਗਤ ਬਾਣੀ ਦੇ ਇਕੱਤਰ ਕਰਨ ਅਤੇ ਆਦਿ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਿਲ ਕਰਨ ਬਾਰੇ ਵੱਖ ਵੱਖ ਖ਼ਿਆਲ ਰੱਖਣ ਵਾਲੇ ਲਿਖਾਰੀਆਂ ਨੂੰ, ਇਹਨਾਂ ਤਿੰਨ ਸ਼੍ਰੇਣੀਆਂ ਵਿੱਚ ਵੰਡਿਆ ਜਾ ਸਕਦਾ ਹੈ :

1. (ੳ) ਬਾਵਾ ਸਰੂਪ ਦਾਸ ਭੱਲਾ ਅਤੇ ਮਹਾਂਕਵੀ ਸੰਤੋਖ ਸਿੰਘ ਜੀ ਇਸ ਖ਼ਿਆਲ ਦੇ ਹਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਆਤਮਿਕ ਬਲ ਨਾਲ ਭਗਤਾਂ ਨੂੰ ਬੁਲਾਇਆ ਅਤੇ ਉਹਨਾਂ ਨੇ ਹਾਜ਼ਰ ਹੋ ਕੇ ਆਪਣੀ ਬਾਣੀ ਆਪ ਲਿਖਵਾਈ। ਭੱਲਾ ਜੀ ਲਿਖਦੇ ਹਨ :

ਚੌਪਈ
ਲਿਖੋ ਗੁਰਦਾਸ ਹਜ਼ੂਰ ਗੁਰਬਾਣੀ।
ਪੜਦੇ ਮੈ ਬੈਠੇ ਗੁਰ ਗਿਆਨੀ॥
ਭਗਤ ਕੀ ਮਿਲ ਲਿਖਨੇ ਜਬ ਲਗਾ।
ਤਬ ਮਨ ਬੁਧ ਸੰਕਾ ਮੋ ਪਗਾ॥੨॥
ਬਾਨੀ ਆਪ ਗੁਰ ਮੁਖੋ ਉਚਾਰੇ।
ਅੰਤ ਭੋਗ ਭਗਤਨ ਕਾ ਡਾਰੇ॥
ਸੰਤਨ ਕੀ ਬਡਿਆਈ ਕਰੇ।
ਇਹ ਚਿੰਤਾ ਗੁਰਦਾਸ ਮਨ ਧਰੇ॥੩॥

ਬੂਝਾ ਸਤਿਗੁਰ ਅੰਤਰਿਜਾਮੀ।
ਮਨ ਧਰੀ ਸੰਕ ਗੁਰਦਾਸ ਨਿਕਾਮੀ॥
ਇਹ ਮਮ ਸਿਖ ਬਡਾ ਪਰਬੀਨ।
ਇਸ ਦੇਉਂ ਪ੍ਰਤੀਤ ਸੰਕਾ ਹੋਇ ਛੀਨ॥੪॥
ਕੇਤਕ ਕਾਲ ਲਿਖੀ ਤਹ ਬਾਨੀ।
ਤਬ ਗੁਰ ਦਿਖਾਇਆ ਅੱਲਖ ਬਿਡਾਨੀ॥
ਨਿਕਸੇ ਪੜਦੇ ਸੋ ਬਹੁ ਸੰਤ।
ਸੁੰਦਰ ਮੂਰਤਿ ਨਿਰਮਲ ਕ੍ਰਿਤ॥੫॥
ਜਬ ਗੁਰਦਾਸ ਸੰਤਨ ਕੋ ਦੇਖਾ।
ਅਪਨੇ ਗਨ ਭਾਗ ਬਸੇਖਾ॥
ਤਬ ਸਤਿਗੁਰ ਕਹਾ ਗੁਰਦਾਸ ਬੁਲਾਇ।
ਇਨ ਸੰਤਨ ਕੇ ਸੰਗ ਤੂੰ ਜਾਇ॥੬॥
ਆਗੇ ਪਹੁਚਾਇ ਬਿਦਾ ਕਰ ਆਵਹੁ।
ਸੰਤਨ ਸੇਵ ਮਹਾ ਸੁਖ ਪਾਵਹੁ॥
ਚਲੇ ਗੁਰਦਾਸ ਸੰਤ ਸੰਗ ਲੀਨਾ।
ਦੂਰਿ ਜਾਇ ਬਿਦਾ ਤਿਨ ਕੀਨਾ॥੭॥
ਸੰਤ ਚਰਨ ਪਰ ਮਾਥਾ ਟੇਕਾ।
ਸੀਸ ਉਠਾਇ ਫਿਰ ਕਛੂ ਨਾ ਦੇਖਾ॥
ਅਦਭੁਤ ਚਰਿਤ੍ਰ ਕਛੁ ਲਖਾ ਨਾ ਜਾਇ।
ਸਭ ਕਹੀ ਕਥਾ ਸਤਿਗੁਰ ਪਹਿ ਆਇ॥੯॥
ਸੁਨ ਹਸੇ ਦਿਆਲ ਮੁਖ ਬਚਨ ਉਚਾਰਾ।
ਤੁਮ ਗੁਰਦਾਸ ਸੰਕਾ ਜੋ ਧਾਰਾ॥
ਇਹ ਸਭ ਸੰਤ ਮੋ ਪੈ ਥੇ ਆਏ।
ਹਮ ਸਬਹਨ ਸੁਨਾ ਤੁਮ ਗ੍ਰਿੰਥ ਬਨਾਏ॥
ਹਮਰੀ ਬਾਨੀ ਤਹ ਲਿਖੀਜੇ।
ਨਿਕਟ ਆਸਨ ਹਮ ਕੋ ਭੀ ਦੀਜੇ॥੧੩॥[1]

(ਅ) ਇਸੇ ਤਰ੍ਹਾਂ, ਕਵੀ ਸੰਤੋਖ ਸਿੰਘ ਜੀ, ਜਿਨ੍ਹਾਂ ਦਾ ਲਿਖਣ ਸਰੋਤ *ਮਹਿਮਾ ਪ੍ਰਕਾਸ਼* ਹੀ ਪ੍ਰਤੀਤ ਹੁੰਦਾ ਹੈ, ਭਾਈ ਗੁਰਦਾਸ ਜੀ ਦਾ ਸ਼ੰਕਾ ਨਵਿਰਤ ਕਰਦੇ ਹੋਏ ਲਿਖਦੇ ਹਨ ਕਿ ਸਤਿਗੁਰੂ ਨੇ ਅਗਲੇ ਦਿਨ ਭਾਈ ਸਾਹਿਬ ਜੀ ਨੂੰ ਦੋ ਘੜੀਆਂ ਪਹਿਲਾਂ ਬੁਲਾ ਲਿਆ। ਉਹ ਆ ਕੇ ਕੀ ਵੇਖਦੇ ਹਨ:

ਤਿਸੁ ਛਿਨ ਸਤਿਗੁਰ ਕੋ ਚਹੁੰ ਦਿਸ ਮੈ।
ਚਰਚਾ ਕਰਤਿ ਭਗਤ ਪ੍ਰਭੁ ਰਸ ਮੈ - ੧੨
ਸਹਿਮ ਰਹਯੋ ਠਾਂਢੇ ਤਿਸ ਥਾਂਈਂ।[2]
ਜਿਹ ਦਰ ਹੁਤੋ ਆਇਬੋ ਜਾਈ॥

---

1. ਬਾਵਾ ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਸਾਖੀ 13, ਪੰਨਾ 369.
2. ਆਵਣ ਜਾਣ ਦਾ ਦਰਵਾਜ਼ਾ।

ਉਠੇ ਭਗਤ ਨਿਜ ਸਦਨ ਸਿਧੈਬੇ।
ਤਬ ਗੁਰਦਾਸ ਸਰਬ[3] ਦਰਸੈਬੇ॥੧੩॥
ਭਗਤ ਕਬੀਰ ਆਦਿ ਜੇ ਸਗਰੇ।
ਦੇਖਤਿ ਜਾਨੇ-ਅਬ ਇਹ ਡਗਰੇ[4]॥
ਪਾਂਇ ਪਰਯੋ ਚਰਨਨਿ ਸਭਿ ਹੀ ਕੇ।
ਜੋਰ ਹਾਥ ਬੰਧਨ ਕਰ ਨੀਕੇ॥੧੪॥
ਤਬਿ ਸਭਿ ਭਗਵਨਿ ਇਸ ਕੋ ਬੰਦਯੋ।
ਕੁਸਲ ਪ੍ਰਸ਼ਨ ਤੇ ਅਧਿਕ ਅਨੰਦਯੋ॥
ਨਿਜ ਨਿਜ ਨਾਮ ਸੁਨਾਵਨਿ ਕਰਯੋ।
ਮਿਲੇ ਸਕਲ, ਉਰ ਸੰਸੈ ਹਰਯੋ॥੧੫॥

2. (ੳ) ਪ੍ਰੋ. ਧਰਮਾਨੰਤ ਸਿੰਘ ਜੀ ਲਿਖਦੇ ਹਨ:

ਮਹਲਿਆਂ ਦੀਆਂ ਬਾਣੀਆਂ ਤੋਂ ਇਲਾਵਾ, ਜਿੰਨੀਆਂ ਵੀ ਹੋਰ ਬਾਣੀਆਂ ਹਨ; ਜਿਹਾ ਕਿ ਭਗਤਾਂ ਦੀਆਂ ਅਥਵਾ ਭੱਟਾਂ ਦੀਆਂ, ਸੁੰਦਰ ਜੀ ਦੀ, ਅਥਵਾ ਸੱਤੇ ਬਲਵੰਡ ਦੀ, ਮਰਦਾਨੇ ਦੀ, ਇਹ ਸਭ ਸ੍ਰੀ ਗੁਰੂ ਪੰਚਮ ਪਾਤਸ਼ਾਹੀ ਦੀਆਂ ਆਪਣੀਆਂ ਹੀ ਰਚੀਆਂ ਹੋਈਆਂ ਹਨ; ਪਰੰਤੂ ਇਹਨਾਂ ਵਿੱਚ ਵਿਚਾਰ, ਨਿਰਣਯ ਤੇ ਅਨੁਭਵ ਉਹਨਾਂ ਮਹਾਂਪੁਰਖਾਂ ਦੇ ਹਨ, ਜਿਨ੍ਹਾਂ ਦੇ ਨਾਮ ਹੇਠਾਂ ਇਹ ਬਾਣੀਆਂ ਦਰਜ ਕੀਤੀਆਂ ਗਈਆਂ ਹਨ। ਸ਼ਬਦਾਵਲੀ, ਵਿਆਕਰਣ ਦੀ ਵਿਧੀ ਤੇ ਸਾਹਿਤਕ ਸੁੰਦਰਤਾ ਆਦਿਕ ਸਭ ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਆਪਣੀਆਂ ਹਨ।[5]

(ਅ) ਪੰਡਤ ਤਾਰਾ ਸਿੰਘ ਜੀ 'ਨਰੋਤਮ' ਲਿਖਦੇ ਹਨ:

ਭਗਤੋਂ ਕੇ ਭਾਵ ਹਿਰਦੇ ਮੇ ਰਖ ਕਰ ਸ੍ਰੀ ਗੁਰੂ ਅਰਜਨ ਦੇਵ ਜੀ ਸਾਹਿਬ ਨੇ ਆਪ ਹੀ ਭਗਤੋਂ ਕੇ ਨਾਮ ਸੇ ਬਾਣੀ ਰਚੀ ਹੈ, ਭਗਤੋਂ ਨਹੀਂ ਰਚੀ।[6]

3. ਭਗਤਾਂ ਦੀ ਬਾਣੀ ਇਕੱਤਰ ਕਰਨ ਬਾਰੇ ਤੀਜਾ, ਵਧੇਰੇ ਮੰਨਣਯੋਗ ਤੇ ਵਿਗਿਆਨਕ ਖ਼ਿਆਲ ਇਹ ਹੈ ਕਿ ਇਹ ਬਾਣੀ ਗੁਰੂ ਸਾਹਿਬਾਨ, ਵਿਸ਼ੇਸ਼ ਕਰਕੇ ਪਹਿਲੀ ਪਾਤਸ਼ਾਹੀ, ਪ੍ਰਚਾਰ ਦੌਰਿਆਂ ਸਮੇਂ ਆਪ ਇਕੱਠੀ ਕੀਤੀ। ਵਰਤਮਾਨ ਯੁਗ ਦੇ ਵਿਦਵਾਨ ਇਸ ਤੱਥ ਨੂੰ ਵਧੇਰੇ ਵਜ਼ਨੀ ਤੇ ਵਿਗਿਆਨਕ ਮੰਨਦੇ ਹਨ। ਕਈ ਥਾਈਂ ਭਾਵਾਂ ਤੇ ਸ਼ਬਦਾਵਲੀ ਕਰਕੇ ਗੁਰੂ ਸਾਹਿਬਾਨ ਤੇ ਭਗਤਾਂ ਦੀ ਰਚਨਾ ਆਪਸ ਵਿੱਚ ਦੀ ਇਤਨੀ ਮੇਲ ਖਾਂਦੀ ਹੈ ਕਿ ਇਸ ਤੋਂ ਇਹੀ ਤੇ ਕੇਵਲ ਇਹੀ ਨਤੀਜਾ ਨਿਕਲਦਾ ਹੈ ਕਿ ਗੁਰੂ ਸਾਹਿਬਾਨ ਪਾਸ ਭਗਤਾਂ ਦੀ ਬਾਣੀ ਮੌਜੂਦ ਸੀ। ਅਜਿਹਾ ਨਾ ਹੋਣ ਦੀ ਸੂਰਤ ਵਿੱਚ ਪਹਿਲੇ, ਦੂਜੇ ਤੇ ਤੀਜੇ ਗੁਰੂ ਜੀ ਲਈ ਇਹ ਕਿਵੇਂ ਸੰਭਵ ਸੀ ਕਿ ਉਹ ਆਪਣੇ ਕਾਲ ਤੋਂ ਪਹਿਲਾਂ ਹੋ ਚੁੱਕੇ ਭਗਤਾਂ ਵੱਲੋਂ, ਪ੍ਰਗਟਾਏ ਵਿਚਾਰਾਂ

---

3. ਸਭ ਦਾ ਦਰਸ਼ਨ ਕੀਤਾ।
4. ਰਾਹ ਪੈ ਚਲੇ ਹਨ।
5. *ਜਪੁ ਪਰਮਾਰਥ*, 'ਪ੍ਰਵੇਸ਼ਿਕਾ', ਪੰਨਾ ੲ।
6. ਪੰਡਤ ਤਾਰਾ ਸਿੰਘ ਨਰੋਤਮ, *ਭਗਤ ਬਾਣੀ ਸਟੀਕ*, ਪ੍ਰਕਾਸ਼ਕ ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ, ਸੰਨ 1925, ਪੰਨਾ 1.

ਬਾਰੇ ਕੋਈ ਟਿਪਣੀ ਕਰ ਸਕਦੇ, ਜਾਂ ਸੁਧਾਈ, ਸੋਧ ਜਾਂ ਸੰਕੇਤ ਲਈ ਐਨ ਸੰਬੰਧਿਤ ਵਿਚਾਰ ਪ੍ਰਗਟਾਅ ਸਕਦੇ। ਪ੍ਰਿੰਸੀਪਲ ਤੇਜਾ ਸਿੰਘ ਜੀ ਤੇ ਪ੍ਰਿੰਸੀਪਲ ਸਾਹਿਬ ਸਿੰਘ ਜੀ ਨੇ ਇਸ ਸੰਬੰਧ ਵਿੱਚ ਜੋ ਅਹਿਮ ਖੋਜ ਕੀਤੀ ਹੈ, ਉਹ ਨਿਸਚੇ ਬਹੁਮੁੱਲੀ, ਉਪਕਾਰੀ ਤੇ ਪ੍ਰਸੰਸਾਯੋਗ ਹੈ।

ਡਾ. ਮਹਿੰਦਰ ਕੌਰ ਗਿੱਲ ਨੇ ਇਸ ਸੰਬੰਧ ਵਿੱਚ, ਆਪਣੀ ਪੁਸਤਕ *ਗੁਰੂ ਗ੍ਰੰਥ ਦੀ ਸੰਪਾਦਨ ਕਲਾ* ਦੇ ਪੰਨਾ 20 ਉੱਤੇ ਉਪਰੋਕਤ ਵਿਚਾਰ ਦੇ ਸਬੂਤ ਵਿੱਚ ਪ੍ਰਿੰਸੀਪਲ ਤੇਜਾ ਸਿੰਘ ਦੇ ਲੇਖ ਦਾ ਹਵਾਲਾ ਇਉਂ ਅੰਕਿਤ ਕੀਤਾ ਹੈ :

| 1. *ਗੁਰੂ ਨਾਨਕ ਦੇਵ ਜੀ* | *ਭਗਤ* |
|---|---|
| (ੳ) **...ਮਨਿ ਜੀਤੈ ਜਗੁ ਜੀਤੁ ॥**<br>*(ਜਪੁ ਜੀ, ਪੰਨਾ 6)* | (ੳ) **ਮਨੁ ਜੀਤੇ ਜਗੁ ਜੀਤਿਆ... ॥**<br>*(ਰਾਗੁ ਮਾਰੂ ਕਬੀਰ ਜੀਉ, ਪੰਨਾ 1103)* |
| (ਅ) **ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ॥**<br>*(ਮਾਰੂ ਮਹਲਾ ੧, ਪੰਨਾ 1041)* | (ਅ) **ਜੋ ਬ੍ਰਹਮੰਡੇ ਸੋਈ ਪਿੰਡੇ... ॥**<br>*(ਧਨਾਸਰੀ ਭਗਤ ਪੀਪਾ ਜੀ, ਪੰਨਾ 695)* |
| (ੲ) **ਜਪ ਤਪ ਕਾ ਬੰਧੁ ਬੇੜੁਲਾ<br>ਜਿਤੁ ਲੰਘਹਿ ਵਹੇਲਾ ॥**<br>*(ਸੂਹੀ ਮਹਲਾ ੧, ਪੰਨਾ 729)* | (ੲ) **ਬੇੜਾ ਬੰਧਿ ਨ ਸਕਿਓ<br>ਬੰਧਨ ਕੀ ਵੇਲਾ ॥**<br>*(ਰਾਗ ਸੂਹੀ ਫਰੀਦ ਜੀ ਕੀ, ਪੰਨਾ 794)* |

ਉਪਰੋਕਤ ਟੂਕਾਂ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਕਬੀਰ ਅਤੇ ਪੀਪਾ ਦੀ ਬਾਣੀ ਵਿੱਚ ਕੁਝ ਤੁਕਾਂਗ ਗੁਰੂ ਨਾਨਕ ਦੇਵ ਜੀ ਦੀ ਬਾਣੀ ਨਾਲ ਜੇ ਹੂ-ਬ-ਹੂ ਨਹੀਂ, ਤਾਂ ਅਧਿਕਤਰ ਮਿਲਦੇ ਹਨ। "ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ" (ਪੰਨਾ 729) ਫ਼ਰੀਦ ਦੇ ਇਸੇ ਰਾਗ ਵਿੱਚ ਉਚਾਰੇ "ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ" (ਪੰਨਾ 794) ਉੱਤੇ ਅੰਕਿਤ ਸ਼ਬਦ ਦਾ ਨਿਖੜਵਾਂ ਉੱਤਰ ਹੈ। ਸਪੱਸ਼ਟ ਹੈ ਕਿ ਗੁਰੂ ਨਾਨਕ ਦੇਵ ਜੀ ਪਾਸ ਭਗਤਾਂ ਦੀ ਇਕੱਤ੍ਰਿਤ ਬਾਣੀ ਸੀ। ਇਸ ਤੋਂ ਛੁੱਟ ਗੁਰੂ ਨਾਨਕ ਦੇਵ ਜੀ ਅਤੇ ਹੋਰ ਪੂਰਵਰਤੀ ਗੁਰੂਆਂ ਦੀ ਬਾਣੀ ਵਿੱਚ ਵੀ ਸਾਂਝ ਹੈ, ਜਿਹਾ ਕਿ :

| 2. *ਗੁਰੂ ਨਾਨਕ ਦੇਵ ਜੀ* | *ਗੁਰੂ ਅੰਗਦ ਦੇਵ ਜੀ* |
|---|---|
| **ਨਾਨਕ ਹੁਕਮੁ ਨ ਚਲਈ<br>ਨਾਲਿ ਖਸਮ ਚਲੈ ਅਰਦਾਸਿ ॥**<br>*(ਆਸਾ ਦੀ ਵਾਰ, ਪੰਨਾ 474)* | **ਸਾਹਿਬ ਸੇਤੀ ਹੁਕਮੁ ਨ ਚਲੈ<br>ਕਹੀ ਬਣੈ ਅਰਦਾਸਿ ॥**<br>*(ਆਸਾ ਦੀ ਵਾਰ, ਪੰਨਾ 474)* |

3. ਗੁਰੂ ਅਮਰਦਾਸ ਜੀ ਨੇ ਲਗਭਗ ਉਨ੍ਹਾਂ 19 ਰਾਗਾਂ ਵਿੱਚੋਂ 17 ਰਾਗਾਂ ਵਿੱਚ ਬਾਣੀ ਉਚਾਰਨ ਕੀਤੀ ਹੈ, ਜਿਨ੍ਹਾਂ ਵਿੱਚ ਗੁਰੂ ਨਾਨਕ ਦੇਵ ਜੀ ਨੇ ਕੀਤੀ ਸੀ। ਦੋਹਾਂ ਨੇ ਇੱਕੋ ਰਾਗ ਵਿੱਚ, ਇੱਕੋ ਸਿਰਲੇਖ ਹੇਠ ਪੱਟੀ ਲਿਖੀ ਹੈ (ਰਾਗ ਆਸਾ)। ਦੋਹਾਂ 'ਅਲਾਹੁਣੀ' ਸਿਰਲੇਖ ਹੇਠ ਬਾਣੀ ਉਚਾਰੀ ਹੈ (ਵਡਹੰਸ ਰਾਗ)। ਦੋਹਾਂ ਨੇ ਇੱਕੋ ਰਾਗ ਵਿੱਚ ਇੱਕੋ ਭਾਵ ਦੇ ਸੋਲਹੇ ਰਚੇ ਹਨ (ਮਾਰੂ)। ਗੁਰੂ ਨਾਨਕ ਦੇਵ ਜੀ ਦੀ ਤੁਕ : "ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ" ਦਾ ਉੱਤਰ ਗੁਰੂ ਅਮਰਦਾਸ ਜੀ ਨੇ "ਲਾਹੌਰ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰੁ" ਕਹਿ ਕੇ ਦਿੱਤਾ ਹੈ। ਇਹ ਦੋਵੇਂ ਤੁਕਾਂ 'ਸਲੋਕ ਵਾਰਾਂ ਤੇ ਵਧੀਕ' ਹੇਠ ਅੰਕਿਤ ਹਨ।

ਉਪਰ ਅੰਕਿਤ ਤੱਥ ਇਹ ਨਿਸਚਿਤ ਕਰਦੇ ਹਨ ਕਿ ਸੰਤਾਂ-ਭਗਤਾਂ ਦੀ ਬਾਣੀ ਅਤੇ ਗੁਰੂਆਂ ਦੀ ਬਾਣੀ ਕ੍ਰਮਵਾਰ ਗੁਰੂ ਸਾਹਿਬਾਨ ਪਾਸ ਪਹੁੰਚਦੀ ਰਹੀ ਹੈ। ਜਦੋਂ ਇਹ ਬਾਣੀ ਗੁਰੂ ਅਮਰਦਾਸ ਜੀ ਤਕ ਪੁੱਜੀ, ਤਾਂ ਉਹਨਾਂ ਨੇ ਆਪਣੇ ਪੋਤਰੇ 'ਸੰਸਰਾਮ' ਨੂੰ ਬਾਣੀ ਇੱਕ ਥਾਂ ਇਕੱਤਰ ਕਰਨ ਲਈ ਕਿਹਾ। ਸੰਸਰਾਮ ਨੇ ਇਹ ਬਾਣੀ 'ਦੋ ਸੰਚੀਆਂ' ਵਿੱਚ ਇਕੱਤਰ ਕੀਤੀ। ਇਨ੍ਹਾਂ ਨੂੰ ਗੋਇੰਦਵਾਲ ਵਾਲੀਆਂ ਸੰਚੀਆਂ ਵੀ ਕਹਿੰਦੇ ਹਨ। ਪ੍ਰਿੰਸੀਪਲ ਤੇਜਾ ਸਿੰਘ[7] ਨੇ ਇਨ੍ਹਾਂ ਪੋਥੀਆਂ ਦੀ ਜਾਣਕਾਰੀ ਦੇਂਦਿਆਂ ਹੋਇਆਂ ਨਿਮਨ ਅੰਕਿਤ ਵੇਰਵਾ ਦਿੱਤਾ ਹੈ :

(ੳ) ਸੈਚੀਆਂ : ਇਹ ਸੰਚੀਆਂ ਗਿਣਤੀ ਵਿੱਚ ਦੋ ਹਨ। ਪਹਿਲੀ ਪੋਥੀ ਦੇ ਪੱਤਰੇ 300 ਅਤੇ ਦੂਜੀ ਦੇ 224 ਹਨ। ਪ੍ਰਤੇਕ ਪੰਨੇ ਉਪਰ 13 ਪਾਲਾਂ ਹਨ ਤੇ ਹਰ ਪਾਲ ਵਿੱਚ ਮੋਟੇ ਮੋਟੇ 13 ਅੱਖਰ ਹਨ। ਇਹ ਅੱਖਰ ਗੁਰਮੁਖੀ ਦੇ ਹਨ, ਜਿਨ੍ਹਾਂ ਦੀ ਸ਼ਕਲ ਟਾਕਰੇ ਅਤੇ ਸ਼ਾਰਦਾ ਨਾਲ ਮਿਲਦੀ-ਜੁਲਦੀ ਹੈ। ਲਗਾਂ ਮਾਤ੍ਰਾਂ ਘੱਟ ਹੀ ਵਰਤੀਆਂ ਹਨ। ਦੂਜੀ ਪੋਥੀ ਦੇ ਪੰਨਾ ਅੰਕ 216 ਦੇ ਹਾਸ਼ੀਏ ਉਪਰ ਇੱਕ ਨੋਟ ਦਿੱਤਾ ਹੋਇਆ ਹੈ ਕਿ ਗੁਰਮੁਖੀ ਅੱਖਰ ਗੁਰੂ ਅੰਗਦ ਦੇਵ ਜੀ ਨੇ ਬਣਾਏ। ਪਰ ਇਹ ਨੋਟ ਸੰਸਰਾਮ ਦੀ ਲਿਖਤ ਨਹੀਂ।

(ਅ) ਪਹਿਲੀ ਪੋਥੀ ਵਿੱਚ 10 ਰਾਗਾਂ ਦੀ ਬਾਣੀ ਹੈ। ਇਹ ਰਾਗ ਹਨ : ਸੂਹੀ, ਪ੍ਰਭਾਤੀ, ਧਨਾਸਰੀ, ਬਸੰਤ, ਤਿਲੰਗ, ਗੂਜਰੀ, ਭੈਰਉ, ਆਸਾ (ਕੇਵਲ ਵਾਰ ਆਸਾ ਦੇ ਪਹਿਲੇ ਦੋ ਸਲੋਕ; ਇੱਕ ਗੁਰੂ ਨਾਨਕ ਦੇਵ ਜੀ ਅਤੈ ਦੂਜਾ ਗੁਰੂ ਅੰਗਦ ਦੇਵ ਜੀ ਦਾ) ਮਾਰੂ ਅਤੇ ਕੇਦਾਰਾ।

ਦੂਜੀ ਪੋਥੀ ਵਿੱਚ 4 ਰਾਗਾਂ ਦੀ ਬਾਣੀ ਹੈ। ਇਹ ਰਾਗ ਹਨ : ਰਾਮਕਲੀ, ਸੋਰਠਿ, ਮਲਾਰ ਅਤੇ ਸਾਰੰਗ।

(ੲ) ਇਨ੍ਹਾਂ ਪੋਥੀਆਂ ਵਿੱਚ ਇਨ੍ਹਾਂ ਬਾਣੀਕਾਰਾਂ ਦੀ ਬਾਣੀ ਦਰਜ ਹੈ : ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਤ੍ਰਿਲੋਚਨ ਜੀ, ਭਗਤ ਸੈਣ ਜੀ, ਭਗਤ ਰਵਿਦਾਸ ਜੀ ਅਤੇ ਭਗਤ ਜੈਦੇਵ ਜੀ।

*ਨੋਟ :* ਯਾਦ ਰਹੇ ਕਿ ਆਦਿ ਗੁਰੂ ਗ੍ਰੰਥ ਸਾਹਿਬ ਵਿੱਚ ਕੁਲ ਰਾਗਾਂ ਦੀ ਗਿਣਤੀ 31 ਹੈ ਅਤੇ ਭਗਤਾਂ ਦੀ ਗਿਣਤੀ 15।

## ਪੋਥੀਆਂ ਬਾਰੇ ਕੁਝ ਹੋਰ ਵਿਚਾਰ

ਸ੍ਰੀ ਗੋਇੰਦਵਾਲ ਵਾਲੀਆਂ ਪੋਥੀਆਂ ਸੰਬੰਧੀ ਪ੍ਰਿੰਸੀਪਲ ਤੇਜਾ ਸਿੰਘ ਜੀ ਵੱਲੋਂ ਉੱਤੇ ਦਿੱਤੇ ਬਿਉਰੇ ਤੋਂ ਇਹ ਤੱਥ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਇਹਨਾਂ ਪੋਥੀਆਂ ਵਿੱਚ ਨਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਤੀਜੇ ਪਾਤਸ਼ਾਹ ਦੀ ਪੂਰੀ ਬਾਣੀ ਦਰਜ ਹੈ ਅਤੇ ਨਾ ਹੀ ਸਾਰੇ ਭਗਤਾਂ ਦੀ। ਪਹਿਲੀ ਪਾਤਸ਼ਾਹੀ ਨੇ 19 ਰਾਗਾਂ ਵਿੱਚ ਬਾਣੀ ਰਚੀ, ਜਦ ਕਿ ਤੀਜੇ ਸਤਿਗੁਰੂ ਜੀ ਨੇ 17 ਰਾਗਾਂ ਵਿੱਚ। ਪਰੰਤੂ, ਪਹਿਲੇ ਤੇ ਤੀਜੇ

---

7. ਪ੍ਰਿੰਸੀਪਲ ਤੇਜਾ ਸਿੰਘ, 'ਗੁਰੂ ਗ੍ਰੰਥ ਦਾ ਸੰਪਾਦਨ', *ਪੰਜਾਬੀ ਦੁਨੀਆਂ* (ਗੁਰੂ ਅਰਜਨ ਦੇਵ ਅੰਕ), ਪੰਨੇ 94-96.

ਗੁਰੂ ਸਾਹਿਬਾਨ ਦੀ ਬਾਣੀ ਉਹਨਾਂ ਰਾਗਾਂ ਵਿੱਚ ਵੀ ਸ਼ਬਦਾਵਲੀ ਤੇ ਭਾਵਾਂ ਦੀ ਸਾਂਝ ਰੱਖਦੀ ਹੈ, ਜੋ ਰਾਗ ਤੇ ਬਾਣੀ, ਇਹਨਾਂ ਪੋਥੀਆਂ ਵਿੱਚ ਅੰਕਿਤ ਨਹੀਂ, ਜਿਵੇਂ ਕਿ :

## 1. (ੳ) ਸਿਰੀ ਰਾਗ

ਸ੍ਰੀ ਗੁਰੂ ਨਾਨਕ ਦੇਵ ਜੀ ਦੇ 33 ਸ਼ਬਦਾਂ ਵਿੱਚੋਂ 12 ਸ਼ਬਦਾਂ ਦੀਆਂ 'ਰਹਾਉ' ਦੀਆਂ ਤੁਕਾਂ ਇਨ੍ਹਾਂ ਪਦਾਂ ਨਾਲ ਆਰੰਭ ਹੁੰਦੀਆਂ ਹਨ :

(1) ਮਨ ਰੇ — 5 ਸ਼ਬਦ
(2) ਭਾਈ ਰੇ — 3 ਸ਼ਬਦ
(3) ਮੇਰੇ ਮਨ — 3 ਸ਼ਬਦ
(4) ਮੁੰਧੇ — 1 ਸ਼ਬਦ

ਹੁਣ ਲਉ, ਗੁਰੂ ਅਮਰਦਾਸ ਜੀ ਦੇ ਇਸੇ ਰਾਗ ਵਿੱਚ 31 ਸ਼ਬਦ, ਜਿਨ੍ਹਾਂ ਵਿੱਚੋਂ 28 ਸ਼ਬਦਾਂ ਦੀਆਂ 'ਰਹਾਉ' ਦੀਆਂ ਤੁਕਾਂ ਵਿੱਚ ਉਪਰੋਕਤ ਸ਼ਬਦ ਵਰਤੇ ਗਏ ਹਨ :

(1) ਮਨ ਰੇ — 5 ਸ਼ਬਦ
(2) ਭਾਈ ਰੇ — 9 ਸ਼ਬਦ
(3) ਮੇਰੇ ਮਨ ਜਾਂ ਮਨ ਮੇਰੇ — 12 ਸ਼ਬਦ
(4) ਮੁੰਧੇ — 2 ਸ਼ਬਦ

### (ਅ) ਅਸਟਪਦੀਆਂ

ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੀ ਇਹ ਸਾਂਝ ਤਰਤੀਬਵਾਰ 17 ਅਤੇ 8 ਅਸਟਪਦੀਆਂ ਦੀ ਬਣਤਰ ਵਿੱਚ ਵੀ ਦਿੱਸ ਆਉਂਦੀ ਹੈ। 17 ਅਸਟਪਦੀਆਂ ਵਿੱਚੋਂ 16 ਦੇ ਬੰਦ ਤਿ-ਤੁਕੇ ਹਨ ਅਤੇ ਇੱਕ ਦੇ ਦੋ-ਤੁਕੇ। ਤੀਜੇ ਗੁਰਦੇਵ ਦੀਆਂ 8 ਅਸਟਪਦੀਆਂ ਦੀਆਂ ਤੁਕਾਂ ਵੀ, ਪਹਿਲੀ ਪਾਤਸ਼ਾਹੀ ਦੀ ਇਸ ਰਚਨਾ ਵਾਂਗ, ਇੱਕ-ਸਮਾਨ ਲੰਮੀਆਂ ਹਨ ਅਤੇ 6 ਅਸਟਪਦੀਆਂ ਦੇ ਬੰਦ ਤਿ-ਤੁਕੇ ਹਨ ਅਤੇ ਦੋ ਦੇ ਦੋ-ਤੁਕੇ। ਇਨ੍ਹਾਂ ਅਸਟਪਦੀਆਂ ਦੀਆਂ 'ਰਹਾਉ' ਦੀਆਂ ਤੁਕਾਂ ਵਿੱਚ 'ਭਾਈ ਰੇ' ਅਤੇ 'ਮਨ ਮੇਰੇ' ਆਦਿ ਪਦਾਂ ਦੀ ਸਾਂਝ ਹੈ।

ਇਥੇ ਨੋਟ ਕਰਨ ਵਾਲੀ ਗੱਲ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 'ਭਾਈ ਰੇ' ਪਦਾਂ ਦੀ ਸਾਂਝ ਵਾਲੇ ਕੇਵਲ 29 ਸ਼ਬਦ-ਅਸਟਪਦੀਆਂ ਹਨ, ਜਿਨ੍ਹਾਂ ਦੀ 'ਰਹਾਉ' ਦੀ ਤੁਕ ਇਨ੍ਹਾਂ ਸ਼ਬਦਾਂ ਨਾਲ ਆਰੰਭ ਹੁੰਦੀ ਹੈ।

ਇਨ੍ਹਾਂ ਵਿੱਚੋਂ ਇਕੱਲੇ 'ਸਿਰੀ ਰਾਗ' ਵਿੱਚ ਹੀ 25 ਸ਼ਬਦ-ਅਸਟਪਦੀਆਂ ਇਨ੍ਹਾਂ ਤੁਕਾਂ ਅਥਵਾ ਪਦਾਂ ਵਾਲੇ ਹਨ।

## 2. ਰਾਗ ਗਉੜੀ

ਇਸ ਰਾਗ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ ਵਿੱਚ ਕਈ ਪ੍ਰਕਾਰ ਦੀ ਸਾਂਝ ਹੈ; ਪਰੰਤੂ ਵਿਸਥਾਰ ਦੇ ਡਰ ਤੋਂ ਇਥੇ ਕੇਵਲ ਇੱਕ ਹੀ ਉਦਾਹਰਣ ਦਿੱਤੀ ਜਾਂਦੀ ਹੈ :

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗਉੜੀ ਪੂਰਬੀ ਵਿੱਚ ਛੰਤ ਲਿਖੇ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਲਿਖੇ। ਦੋਹਾਂ ਦੀ ਬਾਣੀ ਵਿੱਚ ਬੋਲੀ ਅਤੇ ਲਫ਼ਜ਼ਾਂ ਦੀ ਸਾਂਝ ਸਪੱਸ਼ਟ ਤੌਰ ਉੱਤੇ ਸਿੱਧ ਕਰਦੀ ਹੈ ਕਿ ਗੁਰੂ ਅਮਰਦਾਸ ਜੀ ਪਾਸ ਗੁਰੂ ਨਾਨਕ ਦੇਵ ਜੀ ਦੇ ਛੰਤ ਮੌਜੂਦ ਸਨ; ਜਿਵੇਂ :

ਛੰਤ ਮਹਲਾ ੧ :

(ੳ) **ਮੁੰਧ ਰੈਣਿ 'ਦੁਹੇਲੜੀਆ' ਜੀਉ ਨੀਦ ਨ ਆਵੈ ॥** *(ਪੰਨਾ 242)*

(ਅ) **ਮੁੰਧ 'ਨਿਮਾਨੜੀਆ' ਜੀਉ ਬਿਨੁ ਧਨੀ ਪਿਆਰੇ ॥** *(ਪੰਨਾ 242)*

(ੲ) **ਸੁਣਿ 'ਨਾਹ ਪ੍ਰਭੂ ਜੀਉ ਏਕਲੜੀ' ਬਨ ਮਾਹੇ ॥** *(ਪੰਨਾ 243)*

ਛੰਤ ਮਹਲਾ ੩ :

(ੳ) **ਧਨ ਰੈਣਿ 'ਸੁਹੇਲੜੀਏ' ਜੀਉ ਹਰਿ ਸਿਉ ਚਿਤੁ ਲਾਏ ॥** *(ਪੰਨਾ 243)*

(ਅ) **ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ 'ਨਿਮਾਣੀ' ॥** *(ਪੰਨਾ 244)*

(ੲ) **ਧਨ 'ਏਕਲੜੀ' ਜੀਉ ਬਿਨੁ 'ਨਾਹ' ਪਿਆਰੇ ॥** *(ਪੰਨਾ 244)*

ਦੇਖੋ, ਵੰਨਗੀ ਵਜੋਂ ਉਪਰ ਦਿੱਤੇ ਉਦਾਹਰਣਾਂ ਵਿੱਚ ਸਤਿਗੁਰੂਆਂ ਵੱਲੋਂ ਵਰਤੇ ਲਫ਼ਜ਼ਾਂ ਵਿਚਾਰਾਂ ਤੋਂ ਪ੍ਰਗਟਾਏ ਬਿਰਹੋਂ ਦੀ ਕਿਤਨੀ ਸਾਂਝ ਹੈ।

## 3. ਰਾਗ ਆਸਾ

ਇਸ ਰਾਗ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੱਟੀ ਲਿਖੀ। ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਇਸੇ ਹੀ ਨਾਮ ਦੀ ਬਾਣੀ ਇਸ ਰਾਗ ਵਿੱਚ ਉਚਾਰਨ ਕੀਤੀ। ਇਨ੍ਹਾਂ ਦੋਹਾਂ ਪੱਟੀਆਂ ਦੀਆਂ 'ਰਹਾਉ' ਤੁਕਾਂ ਦੀ ਸਾਂਝ ਨੋਟ ਕਰਨ ਯੋਗ ਹੈ :

ਮਹਲਾ ੧ :

**ਮਨ ਕਾਹੇ ਭੂਲੇ ਮੂੜ ਮਨਾ ॥**
**ਜਬ ਲੇਖਾ ਦੇਵਹਿ ਬੀਰਾ ਤਉ ਪੜਿਆ ॥ਰਹਾਉ॥** *(ਪੰਨਾ 432)*

ਮਹਲਾ ੩ :

**ਮਨ ਐਸਾ ਲੇਖਾ ਤੂੰ ਕੀ ਪੜਿਆ ॥**
**ਲੇਖਾ ਦੇਣਾ ਤੇਰੈ ਸਿਰਿ ਰਹਿਆ ॥ਰਹਾਉ॥** *(ਪੰਨਾ 434)*

ਉਪਰੋਕਤ ਦੋਹਾਂ ਪ੍ਰਮਾਣਾਂ ਵਿੱਚ ਮਨ ਨੂੰ ਸੰਬੋਧਨ ਕੀਤਾ ਗਿਆ ਹੈ। ਅੱਖਰੀ ਵਿੱਦਿਆ ਪੜ੍ਹਨ ਦਾ ਜ਼ਿਕਰ ਹੈ। ਪਦ 'ਪੜ੍ਹਿਆ' ਦੋਹਾਂ ਵਿੱਚ ਆਉਂਦਾ ਹੈ ਅਤੇ ਕੀਤੇ ਕਰਮਾਂ ਦਾ 'ਲੇਖਾ' ਵਿੱਚ ਆਇਆ ਹੈ।

ਇਥੇ ਵਿਸ਼ੇਸ਼ ਤੌਰ ਉੱਤੇ ਦੇਖਣ ਵਾਲੀ ਗੱਲ ਇਹ ਹੈ ਕਿ ਸਤਿਗੁਰਾਂ ਦੀ ਬਾਣੀ ਵਿਚਲੀ ਇਹ ਸਾਂਝ ਰਾਗ ਵਡਹੰਸ, ਬਿਲਾਵਲ ਅਤੇ ਤੁਖਾਰੀ ਆਦਿ ਉਨ੍ਹਾਂ ਸਾਰੇ ਰਾਗਾਂ ਵਿੱਚ ਵੀ ਹੈ, ਜੋ ਸ੍ਰੀ ਗੋਇੰਦਵਾਲ ਸਾਹਿਬ ਵਾਲੀਆਂ ਪੋਥੀਆਂ ਵਿੱਚ ਨਹੀਂ ਆਏ। ਇਸ ਤੋਂ ਸਪੱਸ਼ਟ ਹੋਇਆ ਕਿ ਤੀਜੇ ਸਤਿਗੁਰਾਂ ਪਾਸ ਪਹਿਲੇ ਸਤਿਗੁਰਾਂ ਦੀ ਉਹ ਬਾਣੀ ਵੀ ਮੌਜੂਦ ਸੀ, ਜੋ ਪੋਥੀਆਂ ਵਿੱਚ ਨਹੀਂ ਸੀ।

ਇਸ ਸੰਬੰਧ ਵਿੱਚ ਇਹ ਗੱਲ ਵੀ ਵਿਸ਼ੇਸ਼ ਤੌਰ 'ਤੇ ਨੋਟ ਕਰਨ ਵਾਲੀ ਹੈ ਕਿ

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਇਹ ਸਾਂਝ ਨਾ ਕੇਵਲ ਦੂਸਰੀ ਤੇ ਤੀਸਰੀ ਪਾਤਸ਼ਾਹੀ ਨਾਲ ਹੀ ਹੈ, ਸਗੋਂ ਚੌਥੀ ਤੇ ਪੰਜਵੀਂ ਪਾਤਸ਼ਾਹੀ ਨਾਲ ਵੀ ਹੈ। ਚੌਥੀ ਪਾਤਸ਼ਾਹੀ ਨਾਲ ਸਾਂਝ ਇਹ ਸਿੱਧ ਕਰਦੀ ਹੈ ਕਿ ਉਨ੍ਹਾਂ ਪਾਸ ਪਹਿਲੇ ਸਤਿਗੁਰੂਆਂ ਦੀ ਬਾਣੀ ਦਾ ਸੰਗ੍ਰਹਿ ਮੌਜੂਦ ਸੀ। ਇਸ ਸੰਬੰਧ ਵਿੱਚ ਵੰਨਗੀ ਵਜੋਂ ਕੇਵਲ ਇਹ ਇੱਕ ਪ੍ਰਮਾਣ ਦੇਣਾ ਹੀ ਕਾਫ਼ੀ ਹੈ:

ਸਿਰੀ ਰਾਗੁ ਪਹਰੇ ਮਹਲਾ ੧:

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥**
**ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥**
**ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥**
**ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥**
**ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥**
**ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥੧॥**

*(ਪੰਨੇ 74-75)*

ਸਿਰੀ ਰਾਗੁ ਮਹਲਾ ੪:

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਪਾਇਆ ਉਦਰ ਮੰਝਾਰਿ ॥**
**ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ ਹਰਿ ਹਰਿ ਨਾਮੁ ਸਮਾਰਿ ॥**
**ਹਰਿ ਹਰਿ ਨਾਮੁ ਜਪੇ ਆਰਾਧੇ ਵਿਚਿ ਅਗਨੀ ਹਰਿ ਜਪਿ ਜੀਵਿਆ ॥**
**ਬਾਹਰਿ ਜਨਮੁ ਭਇਆ ਮੁਖਿ ਲਾਗਾ ਸਰਸੇ ਪਿਤਾ ਮਾਤ ਥੀਵਿਆ ॥**
**ਜਿਸ ਕੀ ਵਸਤੁ ਤਿਸੁ ਚੇਤਹੁ ਪ੍ਰਾਣੀ ਕਰਿ ਹਿਰਦੈ ਗੁਰਮੁਖਿ ਬੀਚਾਰਿ ॥**
**ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹਰਿ ਜਪੀਐ ਕਿਰਪਾ ਧਾਰਿ ॥੧॥**

*(ਪੰਨਾ 76)*

ਉਪਰੋਕਤ ਹਵਾਲਿਆਂ ਤੋਂ ਇਹ ਗੱਲ ਭਲੀਭਾਂਤ ਸਿੱਧ ਹੋ ਜਾਂਦੀ ਹੈ ਕਿ ਤੀਸਰੀ ਤੇ ਚੌਥੀ ਪਾਤਸ਼ਾਹੀ ਪਾਸ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਹ ਬਾਣੀ ਵੀ ਮੌਜੂਦ ਸੀ, ਜੋ ਗੋਇੰਦਵਾਲ ਵਾਲੀਆਂ ਪੋਥੀਆਂ ਵਿੱਚ ਨਹੀਂ ਮਿਲਦੀ। ਤੀਸਰੀ ਪਾਤਸ਼ਾਹੀ ਨੇ ਚੌਥੀ ਪਾਤਸ਼ਾਹੀ ਨੂੰ ਅਤੇ ਚੌਥੀ ਪਾਤਸ਼ਾਹੀ ਨੇ ਬਾਣੀ ਦਾ ਇਹ ਸਾਰਾ ਸੰਗ੍ਰਹਿ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬਖ਼ਸ਼ਿਆ।

ਪ੍ਰੋ. ਸਾਹਿਬ ਸਿੰਘ ਜੀ ਨੇ ਇਹ ਸਿੱਧ ਕਰਨ ਵਿੱਚ ਕਿ ਸਤਿਗੁਰੂ ਪਾਸ ਭਗਤਾਂ ਦੀ ਬਾਣੀ ਮੌਜੂਦ ਸੀ, ਜੋ ਭਰਪੂਰ ਹਿੱਸਾ ਪਾਇਆ ਹੈ, ਉਹ ਬੜਾ ਵਿਗਿਆਨਕ ਤੇ ਪ੍ਰਸੰਸਾ ਯੋਗ ਹੈ। ਉਨ੍ਹਾਂ ਦੀ ਇਸ ਸੰਬੰਧ ਵਿੱਚ ਖੋਜ ਉੱਤੇ ਆਧਾਰਿਤ ਇਹ ਚੰਦ ਉਦਾਹਰਣਾਂ ਪੇਸ਼ ਹਨ:

## ਭਗਤ ਕਬੀਰ ਜੀ ਤੇ ਗੁਰੂ ਸਾਹਿਬਾਨ

(ੳ) ਆਸਾ ਕਬੀਰ ਜੀ:

**ਗਾਉ ਗਾਉ ਰੀ ਦੁਲਹਨੀ ਮੰਗਲਚਾਰਾ ॥**
**'ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥'** *(ਪੰਨਾ 482)*

ਆਸਾ ਗੁਰੂ ਨਾਨਕ ਦੇਵ ਜੀ :

**ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ ॥**
**'ਹਮਰੈ ਘਰਿ ਆਇਆ ਜਗਜੀਵਨੁ ਭਤਾਰੁ ॥'** *(ਪੰਨਾ 351)*

(ਅ) ਭੈਰਉ ਕਬੀਰ ਜੀ :

**ਸੁਪਨੈ ਬਿੰਦੁ ਨ ਦੇਈ ਝਰਨਾ ॥** *(ਪੰਨਾ 1160)*

ਰਾਮਕਲੀ ਗੁਰੂ ਨਾਨਕ ਦੇਵ ਜੀ :

**ਸੁਪਨੈ ਬਿੰਦੁ ਨ ਦੇਈ ਝਰਣਾ ॥** *(ਪੰਨੇ 952-53)*

(ੲ) ਕਬੀਰ ਜੀ ਤੇ ਗੁਰੂ ਨਾਨਕ ਦੇਵ ਜੀ ਦੀ ਜੋਗੀਆਂ ਨੂੰ ਛੂਛਾ-ਮਦ (ਸ਼ਰਾਬ) ਤਿਆਗਣ ਤੇ ਨਾਮ-ਰਸ ਪੀਣ ਦੇ ਉਪਦੇਸ਼ ਵਿੱਚ, ਇਹ ਸਾਂਝ ਵਾਚਣ, ਵਿਚਾਰਣਯੋਗ ਹੈ :

ਰਾਮਕਲੀ ਕਬੀਰ ਜੀ :

**ਕਾਇਆ ਕਲਾਲਨਿ ਲਾਹਨਿ ਮੇਲਉ ਗੁਰ ਕਾ ਸਬਦੁ ਗੁੜੁ ਕੀਨੁ ਰੇ ॥** *(ਪੰਨੇ 968-69)*

**ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ ॥** *(ਪੰਨਾ 969)*

ਆਸਾ ਗੁਰੂ ਨਾਨਕ ਦੇਵ ਜੀ :

**ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ ॥** *(ਪੰਨਾ 360)*

(ਸ) ਗਉੜੀ ਕਬੀਰ ਜੀ :

**ਸੁਖੁ ਮਾਂਗਤ ਦੁਖੁ ਆਗੈ ਆਵੈ ॥**
**ਸੋ ਸੁਖੁ ਹਮਹੁ ਨ ਮਾਂਗਿਆ ਭਾਵੈ ॥** *(ਪੰਨਾ 330)*

ਗਉੜੀ ਗੁਰੂ ਨਾਨਕ ਦੇਵ ਜੀ :

**ਸੁਖੁ ਮਾਂਗਤ ਦੁਖੁ ਆਗਲ ਹੋਇ ॥**
**ਸਗਲ ਵਿਕਾਰੀ ਹਾਰੁ ਪਰੋਇ ॥** *(ਪੰਨਾ 222)*

(ਹ) ਕਬੀਰ ਜੀ ਤੇ ਤੀਜੀ ਪਾਤਸ਼ਾਹੀ :

ਗੂਜਰੀ ਕੀ ਵਾਰ ਮਹਲਾ ੩ ਦੀ ਪਉੜੀ ਨੰਬਰ 4 ਨਾਲ ਇੱਕ ਸਲੋਕ ਕਬੀਰ ਜੀ ਦਾ ਦਰਜ ਹੈ। ਇਹੀ ਸਲੋਕ ਕਬੀਰ ਜੀ ਦੇ ਸਲੋਕਾਂ ਵਿੱਚ ਨੰਬਰ 58 ਤੋਂ 59 ਦੇ ਅੰਕ ਹੇਠ ਵੀ ਅੰਕਿਤ ਮਿਲਦਾ ਹੈ :

**ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ ॥**
**ਮਨੁ ਤਉ ਮੈਗਲੁ ਹੋਇ ਰਹਾ ਨਿਕਸਿਆ ਕਿਉ ਕਰਿ ਜਾਇ ॥**
**ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ॥**
**ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥੧॥੪॥** *(ਪੰਨਾ 509)*

ਇਸ ਸਲੋਕ ਦੇ ਨਾਲ ਗੁਰੂ ਅਮਰਦਾਸ ਜੀ ਦਾ ਇਹ ਸਲੋਕ ਸੁਭਾਇਮਾਨ ਹੈ :

**ਨਾਨਕ ਮੁਕਤਿ ਦੁਆਰਾ ਅਤਿ ਨੀਕਾ ਨਾਨ੍ਹਾ ਹੋਇ ਸੁ ਜਾਇ ॥**
**ਹਉਮੈ ਮਨੁ ਅਸਥੂਲੁ ਹੈ ਕਿਉ ਕਰਿ ਵਿਚੁ ਦੇ ਜਾਇ ॥**

**ਸਤਿਗੁਰ ਮਿਲਿਐ ਹਉਮੈ ਗਈ ਜੋਤਿ ਰਹੀ ਸਭ ਆਇ॥**
**ਇਹੁ ਜੀਉ ਸਦਾ ਮੁਕਤੁ ਹੈ ਸਹਜੇ ਰਹਿਆ ਸਮਾਇ॥੨॥੪॥** *(ਪੰਨੇ 509-10)*

ਸਰਸਰੀ ਨਿਗਾਹ ਨਾਲ ਵੇਖਿਆਂ ਹੀ ਸਾਫ਼ ਦਿੱਸਦਾ ਹੈ ਕਿ ਇਨ੍ਹਾਂ ਸਲੋਕਾਂ ਵਿੱਚ ਵੱਡੀ ਸਾਂਝ ਹੈ, ਜੋ ਰੱਬ-ਸਬੱਬੀ ਨਹੀਂ ਹੋ ਗਈ। ਗੁਰੂ ਅਮਰਦਾਸ ਜੀ ਇਹ ਸਲੋਕ, ਕਬੀਰ ਜੀ ਦੇ ਪ੍ਰਥਾਏ ਹੀ ਉਚਾਰ ਰਹੇ ਹਨ।

ਇਸੇ ਤਰ੍ਹਾਂ ਵੇਖੋ ਬਿਹਾਗੜੇ ਰਾਗ ਦੀ ਪਉੜੀ ਨੰਬਰ 17 ਦੇ ਦੋਵੇਂ ਸਲੋਕ। ਪਹਿਲਾਂ ਕਬੀਰ ਜੀ ਦਾ ਸਲੋਕ ਹੈ:

**ਕਬੀਰਾ ਮਰਤਾ ਮਰਤਾ ਜਗੁ ਮੁਆ ਮਰਿ ਭਿ ਨ ਜਾਨੈ ਕੋਇ॥**
**ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ॥** *(ਪੰਨਾ 555)*

ਗੁਰੂ ਅਮਰਦਾਸ ਜੀ:

**ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ॥**
**ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ॥**
**ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ॥**
**ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ॥**
**ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ॥** *(ਪੰਨਾ 555)*

## ਭਗਤ ਨਾਮਦੇਵ ਜੀ ਤੇ ਗੁਰੂ ਸਾਹਿਬਾਨ

(ੳ) ਸੋਰਠਿ ਨਾਮਦੇਵ ਜੀ:

**ਜਬ ਦੇਖਾ ਤਬ ਗਾਵਾ॥**
**ਤਉ ਜਨ ਧੀਰਜੁ ਪਾਵਾ॥** *(ਪੰਨੇ 656-57)*

ਸੋਰਠਿ ਗੁਰੂ ਨਾਨਕ ਦੇਵ ਜੀ:

**ਜਾ ਤਿਸੁ ਭਾਵਾ ਤਦ ਹੀ ਗਾਵਾ॥**
**ਤਾ ਗਾਵੇ ਕਾ ਫਲੁ ਪਾਵਾ॥** *(ਪੰਨਾ 599)*

*ਨੋਟ:* ਇਹਨਾਂ ਦੋਹਾਂ ਸੰਪੂਰਨ ਸ਼ਬਦਾਂ ਵਿੱਚ ਵੱਡੀ ਸਾਂਝ ਹੈ, ਪਰ ਵਿਸਥਾਰ ਦੇ ਡਰ ਤੋਂ ਇਥੇ ਪੂਰੇ ਸ਼ਬਦ ਅੰਕਿਤ ਕਰਨੋਂ ਸੰਕੋਚ ਕੀਤਾ ਗਿਆ ਹੈ।

(ਅ) ਭੈਰਉ ਨਾਮਦੇਵ ਜੀ:

**'ਸੰਡਾ ਮਰਕਾ ਜਾਇ ਪੁਕਾਰੇ॥'**
**ਪੜੈ ਨਹੀ ਹਮ ਹੀ ਪਚਿ ਹਾਰੇ॥** *(ਪੰਨਾ 1165)*

ਭੈਰਉ ਗੁਰੂ ਅਮਰਦਾਸ ਜੀ:

**'ਸੰਡਾ ਮਰਕਾ ਸਭਿ ਜਾਇ ਪੁਕਾਰੇ॥'**
**ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ॥** *(ਪੰਨਾ 1133)*

## ਸ਼ੇਖ਼ ਫ਼ਰੀਦ ਜੀ ਤੇ ਗੁਰੂ ਸਾਹਿਬਾਨ

ਸ਼ੇਖ਼ ਫ਼ਰੀਦ ਜੀ ਦੇ ਗੁਰੂ ਗ੍ਰੰਥ ਸਾਹਿਬ ਜੀ ਵਿੱਚ 4 ਸ਼ਬਦ ਅਤੇ 112 ਸਲੋਕ

ਦਰਜ ਹਨ। ਇਹਨਾਂ ਸਲੋਕਾਂ ਨਾਲ 18 ਸਲੋਕ ਪਹਿਲੀ, ਤੀਜੀ, ਚੌਥੀ ਅਤੇ ਪੰਜਵੀਂ ਪਾਤਸ਼ਾਹੀ ਦੇ ਹਨ। ਇਸ ਤਰ੍ਹਾਂ ਇਹ ਕੁਲ ਗਿਣਤੀ 130 ਬਣ ਜਾਂਦੀ ਹੈ।

ਇਸ ਬਾਣੀ ਵਿੱਚ ਫ਼ਰੀਦ ਜੀ ਪ੍ਰਥਾਏ ਉਚਾਰੇ ਸ਼ਬਦ ਤੇ ਸਲੋਕ ਕਿਸੇ ਪ੍ਰਕਾਰ ਦਾ ਸੰਸਾ ਨਹੀਂ ਰਹਿਣ ਦਿੰਦੇ ਕਿ ਗੁਰੂ ਨਾਨਕ ਦੇਵ ਜੀ ਤਥਾ ਗੁਰੂ ਅਮਰਦਾਸ ਜੀ ਪਾਸ ਫ਼ਰੀਦ ਜੀ ਦੀ ਬਾਣੀ ਅਵੱਸ਼ ਮੌਜੂਦ ਸੀ। ਇਹਨਾਂ ਵਿੱਚੋਂ ਵੰਨਗੀ ਵਜੋਂ ਇਹ ਕੁਝ ਕੁ ਹਵਾਲੇ ਇਸ ਪ੍ਰਕਾਰ ਹਨ:

(ੳ) ਸੂਹੀ ਲਲਿਤ ਫ਼ਰੀਦ ਜੀ:

**'ਬੇੜਾ ਬੰਧਿ ਨ ਸਕਿਓ'... ॥** *(ਪੰਨਾ 794)*

[ਪਿੱਛੇ ਪੰਨਾ 37 'ਤੇ ਹਵਾਲਾ ਦਿੱਤਾ ਜਾ ਚੁੱਕਾ ਹੈ।]

(ਅ) ਫ਼ਰੀਦ ਜੀ:

**ਮੈ ਜਾਣਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ ॥**
**ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ॥** *(ਪੰਨਾ 1384)*

ਗੁਰੂ ਨਾਨਕ ਦੇਵ ਜੀ:

**'ਕਿਆ ਹੰਸੁ ਕਿਆ ਬਗੁਲਾ' ਜਾ ਕਉ ਨਦਰਿ ਕਰੇਇ ॥**
**ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ ॥** *(ਪੰਨਾ 91)*

(ੲ) ਫ਼ਰੀਦ ਜੀ:

**'ਫਰੀਦਾ ਕਾਲੀਂ ਜਿਨੀ ਨ ਰਾਵਿਆ' ਧਉਲੀ ਰਾਵੈ ਕੋਇ ॥**
**ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥** *(ਪੰਨਾ 1378)*

ਗੁਰੂ ਅਮਰਦਾਸ ਜੀ:

**'ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ' ਜੇ ਕੋ ਚਿਤਿ ਕਰੇ ॥**
**ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥**
**ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥** *(ਪੰਨਾ 1378)*

*ਨੋਟ:* ਫ਼ਰੀਦ ਜੀ ਦਾ ਇਹ ਸਲੋਕ ਬਿਰਧਾਂ ਲਈ ਕੁਝ ਨਿਰਾਸਤਾ ਪੈਦਾ ਕਰਦਾ ਹੈ, ਇਸ ਲਈ ਤੀਜੇ ਗੁਰਦੇਵ, ਜਿਨ੍ਹਾਂ ਦਾ ਆਪਣਾ ਗੁਰੂ-ਪ੍ਰੇਮ, ਵਡੇਰੀ ਉਮਰ ਵਿੱਚ ਲੱਗਾ ਸੀ, ਇਸ ਖ਼ਿਆਲ ਦੀ ਇਉਂ ਦਰੁਸਤੀ ਕਰਦੇ ਹਨ ਕਿ ਜੁਆਨੀ ਕੀ ਤੇ ਬੁਢੇਪਾ ਕੀ? ਜਦੋਂ ਕਿਸੇ ਦਾ ਜੀਅ ਕਰੇ, ਪ੍ਰਭੂ ਤੋਂ ਪ੍ਰੇਮ ਦੀ ਖ਼ੈਰ ਮੰਗ ਸਕਦਾ ਹੈ। ਇਹ ਪ੍ਰੇਮ ਕਿਸੇ ਦੇ ਆਪਣੇ ਜ਼ੋਰ ਨਾਲ ਤਾਂ ਲੱਗਦਾ ਨਹੀਂ। ਵਾਹਿਗੁਰੂ ਆਪ ਹੀ ਮਿਹਰ ਦੇ ਘਰ ਵਿੱਚ ਆਵੇ ਤਾਂ ਇਹ ਦਾਤ ਪ੍ਰਾਪਤ ਹੁੰਦੀ ਹੈ।

(ਸ) ਫ਼ਰੀਦ ਜੀ:

**'ਫਰੀਦਾ ਰਤੀ ਰਤੁ ਨ ਨਿਕਲੈ' ਜੇ ਤਨੁ ਚੀਰੈ ਕੋਇ ॥**
**ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥੫੧॥** *(ਪੰਨਾ 1380)*

ਗੁਰੂ ਅਮਰਦਾਸ ਜੀ:

**'ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥'**
**ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ॥**

**ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ॥**
**ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ॥**
**ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ॥੫੨॥** *(ਪੰਨਾ 1380)*

(ਹ) ਫ਼ਰੀਦ ਜੀ :

**ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥**
**ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥੧੦੩॥** *(ਪੰਨਾ 1383)*

ਗੁਰੂ ਅਮਰਦਾਸ ਜੀ :

**ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ॥**
**ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ॥੧੦੪॥**
*(ਪੰਨਾ 1383)*

**ਵਿਚਾਰ**

ਇਸ ਤਰ੍ਹਾਂ ਫ਼ਰੀਦ ਜੀ ਦਿਆਂ ਸਲੋਕਾਂ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਏ 4 ਸਲੋਕ, ਗੁਰੂ ਅਮਰਦਾਸ ਜੀ ਦੇ 5, ਗੁਰੂ ਰਾਮਦਾਸ ਜੀ ਦਾ ਇੱਕ ਅਤੇ ਗੁਰੂ ਅਰਜਨ ਦੇਵ ਜੀ ਦੇ 8 ਸਲੋਕ, ਕਿਸੇ ਪ੍ਰਕਾਰ ਦਾ ਰੰਚਕ ਮਾਤਰ ਵੀ ਸੰਸਾ ਨਹੀਂ ਰਹਿਣ ਦਿੰਦੇ ਕਿ ਗੁਰੂ ਸਾਹਿਬਾਨ ਦੇ ਇਹ ਸਲੋਕ ਫ਼ਰੀਦ ਜੀ ਦੇ ਨਾਲ ਲਗਵੇਂ ਸਲੋਕਾਂ ਵਿੱਚ ਪ੍ਰਗਟਾਏ ਵਿਚਾਰਾਂ ਪ੍ਰਥਾਏ ਉਚਾਰੇ ਗਏ ਹਨ। ਅਜਿਹਾ ਕਰ ਸਕਣਾ ਤਦ ਹੀ ਸੰਭਵ ਸੀ, ਜੇ ਪਹਿਲੀ, ਦੂਜੀ, ਤੀਜੀ ਅਤੇ ਚੌਥੀ ਪਾਤਸ਼ਾਹੀ ਪਾਸ ਫ਼ਰੀਦ ਜੀ ਦੇ ਇਹ ਸਲੋਕ ਮੌਜੂਦ ਸਨ।

ਇਥੇ ਫ਼ਿਲਹਾਲ ਇਸ ਚਰਚਾ ਵਿੱਚ ਪਏ ਬਿਨਾਂ ਕਿ ਇਹ ਬਾਣੀ ਬਾਬਾ ਫ਼ਰੀਦ (ਸ਼ਕਰ ਗੰਜ) ਜੀ ਦੀ ਹੈ, ਜਾਂ ਉਨ੍ਹਾਂ ਦੀ ਗੱਦੀ ਉੱਤੇ ਗਿਆਰ੍ਹਵੀਂ ਥਾਂ ਬੈਠੇ ਸ਼ੇਖ਼ ਬ੍ਰਹਮ ਦੀ, ਜਿਸ ਨੂੰ ਗੁਰੂ ਨਾਨਕ ਦੇਵ ਜੀ ਤੀਸਰੀ ਉਦਾਸੀ ਸਮੇਂ ਪਾਕਪਟਨ ਮਿਲੇ ਸਨ। ਨੋਟ ਕਰਨ ਵਾਲੀ ਗੱਲ ਇਹ ਹੈ ਕਿ ਇਹ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਮੌਜੂਦ ਸੀ ਅਤੇ ਉਨ੍ਹਾਂ ਤੋਂ ਬਾਅਦ ਕ੍ਰਮਵਾਰ ਹਰੇਕ ਸਤਿਗੁਰੂ ਜੀ ਦੇ ਉਤਰਾਧਿਕਾਰੀ ਪਾਸ ਬਾਕਾਇਦਾ ਪਹੁੰਚਦੀ ਰਹੀ।

## ਕੁਝ ਹੋਰ ਵਿਚਾਰ ਤੇ ਨਿਰਣਾ

1. ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇੱਕ ਗਿਣੀ-ਮਿਥੀ ਵਿਉਂਤ ਅਧੀਨ ਨਾ ਕੇਵਲ ਆਪਣੀ ਬਾਣੀ ਹੀ ਸਾਂਭੀ ਤੇ ਸੁਰੱਖਿਅਤ ਰੱਖੀ; ਸਗੋਂ ਉਦਾਸੀਆਂ ਸਮੇਂ ਅਨ-ਮਹਾਂਪੁਰਖਾਂ ਦੀਆਂ ਉਹ ਰਚਨਾਵਾਂ ਵੀ ਇਕੱਤਰ ਕੀਤੀਆਂ, ਜੋ ਉਹਨਾਂ ਦੇ ੧ੴ ਅਥਵਾ "ਏਕੁ ਪਿਤਾ ਏਕਸ ਕੇ ਹਮ ਬਾਰਿਕ" ਦੇ ਨਜ਼ਰੀਏ ਤਥਾ 'ਭਾਵਕ ਏਕਤਾ' ਤੇ 'ਸਹਵਾਸ' ਦੇ ਉੱਚਤਮ ਗੁਣਾਂ ਨਾਲ ਮੇਲ ਖਾਂਦੀਆਂ ਸਨ। ਆਪ ਜੀ ਦੀ ਅਮੋਲਕ ਦਾਤ ਦਾ, ਪਹਿਲਾਂ ਆਪਣੇ ਚਹੇਤੇ ਤੇ ਯੋਗ ਉਤਰਾਧਿਕਾਰੀ, ਗੁਰੂ ਅੰਗਦ ਦੇਵ ਜੀ ਅਤੇ ਫਿਰ ਗੁਰੂ ਅਮਰਦਾਸ ਜੀ ਪਾਸ ਜਾਣਾ ਵੀ ਕੁਦਰਤੀ ਹੈ। ਜਿਹਾ ਕਿ ਅਸੀਂ ਵੇਖ ਆਏ ਹਾਂ, ਗੁਰਬਾਣੀ ਨੂੰ ਪੋਥੀਆਂ ਦੇ ਰੂਪ ਵਿੱਚ ਲਿਖਵਾ ਕੇ ਇਸ ਦੀ ਵਿਸ਼ੇਸ਼ ਸੰਭਾਲ ਤੇ ਸੁਰੱਖਿਆ ਦਾ ਬਾਨ੍ਹਣੂੰ ਤੀਜੇ ਪਾਤਸ਼ਾਹ ਵੇਲੇ ਬੱਝ ਚੁੱਕਾ ਸੀ। ਪੋਥੀਆਂ ਵਿੱਚ ਪਹਿਲੇ ਤਿੰਨਾਂ ਗੁਰੂ

ਸਾਹਿਬਾਨ ਤੇ ਭਗਤਾਂ ਦੀ ਸਾਰੀ ਬਾਣੀ ਅੰਕਿਤ ਨਹੀਂ ਮਿਲਦੀ। ਇਸ ਦਾ ਇਹ ਅਰਥ ਹੋਇਆ ਕਿ ਦੂਜੇ, ਤੀਜੇ, ਚੌਥੇ ਤੇ ਪੰਜਵੇਂ ਗੁਰੂ ਸਾਹਿਬਾਨ ਨੂੰ ਹੋਰ ਸ੍ਰੋਤਾਂ ਤੋਂ ਵੀ ਇਹ ਬਾਣੀ ਪ੍ਰਾਪਤ ਹੋਈ। ਹੋ ਸਕਦਾ ਹੈ ਕਿ ਪੰਜਵੇਂ ਗੁਰਦੇਵ ਨੇ ਪਹਿਲੇ ਤਿੰਨਾਂ ਸਤਿਗੁਰੂਆਂ ਦੀ ਕੁਝ ਬਾਣੀ, ਉਹਨਾਂ ਦੇ ਸਿੱਖਾਂ, ਸੇਵਕਾਂ ਪਾਸੋਂ ਵੀ ਹੁਕਮਨਾਮੇ ਭੇਜ ਕੇ ਇਕੱਤਰ ਕੀਤੀ ਹੋਵੇ, ਦਰਸ਼ਨਾਂ ਨੂੰ ਆਏ ਗਏ ਸੰਤਾਂ, ਭਗਤਾਂ ਪਾਸੋਂ ਵੀ ਪ੍ਰਾਪਤ ਕੀਤੀ ਹੋਵੇ ਜਾਂ ਇਸ ਵਿੱਚ ਮਸੰਦਾਂ ਦੀ ਸਹਾਇਤਾ ਵੀ ਲਈ ਹੋਵੇ।

ਬ-ਹਰਹਾਲ, ਇਸ ਵਿੱਚ ਕਿਸੇ ਸੰਸੇ ਦੀ ਗੁੰਜਾਇਸ਼ ਨਹੀਂ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਵਰਤਮਾਨ ਤਰਤੀਬ ਵਿੱਚ ਉਹਨਾਂ ਦੀ ਆਪਣੀ ਵੱਡ-ਆਕਾਰੀ ਬਾਣੀ (2218 ਸ਼ਬਦ) ਦੇ ਨਾਲ ਨਾਲ ਪਹਿਲੇ ਚੌਹਾਂ ਸਤਿਗੁਰਾਂ ਤੇ ਭਗਤਾਂ ਦੀ ਬਾਣੀ ਵੀ ਸੀ, ਜੋ ਵੱਖ ਵੱਖ ਮਹਲਿਆਂ ਤੇ ਭਗਤਾਂ ਦੇ ਸਿਰਲੇਖਾਂ ਹੇਠ ਅੰਕਿਤ ਹੋਈ।

ਇਸ ਸੰਬੰਧ ਵਿੱਚ ਦਿੱਤਾ ਜਾਂਦਾ ਇਹ ਖ਼ਿਆਲ ਕਿ 'ਆਦਿ ਗ੍ਰੰਥ' ਵਿੱਚ ਆਪਣੀ ਬਾਣੀ ਦਰਜ ਕਰਾਉਣ ਲਈ ਭਗਤ ਆਪ ਹਾਜ਼ਰ ਹੋਏ, ਕੇਵਲ ਸ਼ਰਧਾ ਤੇ ਵਿਸ਼ਵਾਸ ਦੀ ਉਪਜ ਹੈ; ਪਰੰਤੂ ਕੁਝ ਵਿਦਵਾਨਾਂ[8] ਦਾ ਇਹ ਮੰਨਣਾ ਕਿ ਭਗਤਾਂ ਦੇ ਨਾਮ ਉੱਤੇ ਪੰਚਮ ਗੁਰਦੇਵ ਨੇ ਇਹ ਰਚਨਾ ਆਪ ਰਚ ਕੇ ਦਰਜ ਕਰ ਲਈ, ਬੇਹੱਦ ਖ਼ਤਰਨਾਕ ਹੈ। ਇਹ ਸਤਿਗੁਰਾਂ ਦੀ ਸਹਾਫ਼ਤੀ, ਈਮਾਨਦਾਰੀ ਉੱਤੇ ਸ਼ੱਕ ਕਰਨ ਤੁੱਲ ਹੈ, ਜੋ ਕਿਸੇ ਤਰ੍ਹਾਂ ਵੀ ਉਚਿਤ ਨਹੀਂ।

ਇਸ ਸੰਬੰਧ ਵਿੱਚ ਪ੍ਰੋ. ਸਾਹਿਬ ਸਿੰਘ ਦੇ ਇਹ ਵਿਚਾਰ ਵਾਚਣ ਯੋਗ ਹਨ :

> ਪੰਡਿਤ ਤਾਰਾ ਸਿੰਘ ਜੀ ਕੌਮ ਵਿੱਚ ਬੜੇ ਪ੍ਰਸਿੱਧ ਵਿਦਵਾਨ ਮੰਨੇ ਜਾਂਦੇ ਹਨ। ਉਹ ਇਹ ਲਿਖ ਗਏ ਹਨ ਕਿ ਭਗਤਾਂ ਦੀ ਸਾਰੀ ਬਾਣੀ ਗੁਰੂ ਅਰਜਨ ਸਾਹਿਬ ਨੇ ਭਗਤਾਂ ਦੇ ਨਾਮ ਹੇਠ ਆਪ ਹੀ ਉਚਾਰੀ ਹੋਈ ਹੈ। ਭੋਲੇਪਨ ਵਿੱਚ, ਕਿਤਨਾ ਭਾਰਾ ਦੂਸ਼ਣ ਲਾਇਆ ਗਿਆ ਹੈ, ਗੁਰੂ ਪਾਤਸ਼ਾਹ ਉੱਤੇ। ਅੰਞਾਣ ਤੋਂ ਅੰਞਾਣ ਲਿਖਾਰੀ ਵੀ ਜਾਣਦਾ ਹੈ ਕਿ ਇਹ ਇਖ਼ਲਾਕੀ ਜੁਰਮ ਹੈ। ਪਰ ਸ਼ੁਕਰ ਹੈ ਕਿ ਪੰਡਿਤ ਜੀ ਦੀ ਇਸ ਮਨੌਤ ਨੂੰ ਬਾਣੀ ਦੀ ਅੰਦਰਲੀ ਗਵਾਹੀ ਨੇ ਹੀ ਝੁਠਲਾ ਦਿੱਤਾ ਹੈ। ਕਬੀਰ ਜੀ ਦੇ ਕਈ ਸ਼ਲੋਕ ਐਸੇ ਹਨ, ਜੋ ਗੁਰੂ ਅਮਰਦਾਸ ਜੀ ਦੇ ਪਾਸ ਮੌਜੂਦ ਸਨ, ਅਤੇ ਜਿਨ੍ਹਾਂ ਦੇ ਨਾਲ ਤੀਜੇ ਪਾਤਸ਼ਾਹ ਜੀ ਨੇ ਆਪਣੇ ਵੱਲੋਂ ਕੁਝ ਢੁਕਵੇਂ ਖ਼ਿਆਲ ਪੇਸ਼ ਕੀਤੇ ਸਨ।[9]

ਪੰਡਿਤ ਤਾਰਾ ਸਿੰਘ ਜੀ ਤੋਂ ਪਿੱਛੋਂ ਕਈ ਹੋਰ ਵਿਦਵਾਨਾਂ ਨੇ ਵੀ ਆਪੋ-ਆਪਣੀ ਵਾਰੀ ਭਗਤਾਂ ਦੇ ਕਈ ਸ਼ਬਦਾਂ ਬਾਰੇ ਐਸੇ ਖ਼ਿਆਲ ਲਿਖ ਦਿੱਤੇ ਹਨ, ਜੋ ਗੁਰੂ ਸਾਹਿਬਾਨ ਨਾਲ ਅਨਿਆਇ ਕਰਦੇ ਤੇ ਸ਼ਰਧਾਵਾਨ ਦੀ ਸ਼ਰਧਾ ਨੂੰ ਬੜੀ ਭਾਰੀ ਸੱਟ ਮਾਰਦੇ ਹਨ। ਇਹਨਾਂ ਵਿੱਚੋਂ ਇੱਕ *ਜਪੁ ਪ੍ਰਮਾਰਥ* ਦੇ ਕਰਤਾ ਹਨ, ਜੋ ਇਹ ਮੰਨਦੇ ਹਨ ਕਿ 'ਮਹਲਿਆਂ' ਦੀ ਬਾਣੀ ਤਾਂ ਦਿੱਤੇ ਸਿਰਲੇਖਾਂ ਅਨੁਸਾਰ ਗੁਰੂ-ਵਿਅਕਤੀਆਂ ਦੀ ਆਪਣੀ ਆਪਣੀ ਬਾਣੀ ਹੈ; ਪਰੰਤੂ ਭਗਤਾਂ ਦੀ ਰਚਨਾ ਵੀ ਪੰਜਵੇਂ ਸਤਿਗੁਰੂ ਦੀ ਆਪਣੀ ਹੈ।

---

8. ਪੰਡਿਤ ਤਾਰਾ ਸਿੰਘ 'ਨਰੋਤਮ' ਤੇ ਪ੍ਰੋ. ਧਰਮਾਨੰਤ ਸਿੰਘ, *ਜਪੁ ਪ੍ਰਮਾਰਥ*।
9. *ਭਗਤ ਬਾਣੀ ਸਟੀਕ*, ਹਿੱਸਾ ਦੂਜਾ, ਪੰਨਾ 9.

## ਟਿੱਪਣੀ

ਭਲਾ, ਜੇ ਇਹ ਸਿੱਧ ਹੋ ਜਾਵੇ, ਜਿਹਾ ਕਿ ਪਿੱਛੇ ਸਾਬਤ ਕੀਤਾ ਵੀ ਜਾ ਚੁੱਕਾ ਹੈ ਕਿ ਫ਼ਰੀਦ ਜੀ ਦੀ ਬਾਣੀ ਦੀ ਵਿਆਖਿਆ ਪਹਿਲੇ, ਤੀਜੇ, ਜਾਂ ਚੌਥੇ ਸਤਿਗੁਰੂ ਦੀ ਬਾਣੀ ਦੁਆਰਾ ਮਹਲਿਆਂ ਦੇ ਵੇਰਵੇ ਸਹਿਤ, ਬਾਕਾਇਦਾ ਅੰਕਿਤ ਮਿਲਦੀ ਹੈ ਤਾਂ ਫਿਰ ਫ਼ਰੀਦ ਜੀ ਦੀ ਬਾਣੀ ਦੀ ਰਚਨਾ ਪੰਚਮ ਗੁਰਦੇਵ ਜੀ ਵੱਲੋਂ ਹੋਈ ਕਿਵੇਂ ਮੰਨੀ ਜਾ ਸਕਦੀ ਹੈ। ਜਾਂ ਫਿਰ ਇਹ ਮੰਨਣਾ ਪਵੇਗਾ ਕਿ ਪਹਿਲੇ, ਤੀਜੇ ਅਤੇ ਚੌਥੇ ਮਹਲੇ ਦੇ ਸਿਰਲੇਖਾਂ ਹੇਠ ਆਈ ਇਹ ਬਾਣੀ ਵੀ ਪੰਚਮ ਗੁਰਦੇਵ ਜੀ ਦੀ ਹੀ ਰਚਨਾ ਹੈ; ਪਰੰਤੂ ਲੇਖਕ ਜੀ ਮਹਲਿਆਂ ਦੀ ਬਾਣੀ ਨੂੰ ਤਾਂ ਗੁਰਾਂ ਦੀ ਹੀ ਮੰਨਦੇ ਹਨ, ਪਰ ਸ਼ੇਖ਼ ਫ਼ਰੀਦ ਆਦਿ ਭਗਤਾਂ ਦੀ ਬਾਣੀ ਨੂੰ ਭਗਤਾਂ ਦੀ ਆਪਣੀ ਰਚਨਾ ਮੰਨਣੋਂ ਨਾਂਹ ਕਰਦੇ ਹਨ। ਇਹ ਕਿਵੇਂ ਹੋ ਸਕਦਾ ਹੈ ?

ਸੋ, ਉਹਨਾਂ ਦਾ ਇਹ ਸਿਧਾਂਤ 'ਉਸ਼ਟ ਲਸਟਕਾ ਨਿਆਏ' ਅਲੰਕਾਰ ਅਨੁਸਾਰ ਆਪ ਹੀ ਰਦ ਹੋ ਜਾਂਦਾ ਹੈ। ਦੂਜੇ, ਇਸ ਨਾਲ ਗੁਰਬਾਣੀ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਮਾਣਿਕਤਾ ਨੂੰ ਵੀ ਸੱਟ ਵੱਜਦੀ ਹੈ। ਇਹ ਮਨੌਤ ਉੱਕੀ ਹੀ ਨਿਰਮੂਲ ਹੈ, ਯੁਕਤੀ-ਰਹਿਤ ਹੈ।

"ਇਸ ਪ੍ਰਸ਼ਨ ਦਾ ਨਿਰਣਾ" ਸਿਰਲੇਖ ਹੇਠ ਡਾ. ਦੀਵਾਨ ਸਿੰਘ ਜੀ ਲਿਖਦੇ ਹਨ[10] :

> ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਫ਼ਰੀਦ ਬਾਣੀ ਦੀ authorship ਦਾ ਨਿਰਣਾ ਕਰਨਾ ਕੋਈ ਸਾਧਾਰਨ ਗੱਲ ਨਹੀਂ; ਸਗੋਂ ਇੱਕ ਮਹੱਤਵਪੂਰਨ ਸਮੱਸਿਆ ਹੈ, ਕਿਉਂਕਿ 'ਫ਼ਰੀਦ ਗੰਜ ਸ਼ਕਰ' ਨਾ ਕੇਵਲ ਪੰਜਾਬੀ ਸਾਹਿਤ ਦਾ ਮੋਢੀ ਤੇ ਪਹਿਲਾ ਮਹਾਨ ਕਵੀ ਸੀ; ਸਗੋਂ ਉਸ ਦੇ ਇਸ ਕਵਿਤਾ ਦੇ ਰਚਿਤਾ ਸਿੱਧ ਹੋ ਜਾਣ ਨਾਲ ਪੰਜਾਬੀ ਸਾਹਿਤ ਤੇ ਬੋਲੀ ਦੀ ਪੂਰਨਤਾ ਅਤੇ ਲਹਿੰਦੀ ਦੀ ਵਿਸ਼ੇਸ਼ਤਾ, ਮਹੱਤਤਾ ਪੂਰਨ ਭਾਂਤ ਪ੍ਰਮਾਣਿਤ ਹੋ ਜਾਂਦੀ ਹੈ। ਇਸ ਲਈ ਇਸ ਸਮੱਸਿਆ ਦਾ ਨਿਰਣਾ ਪੂਰੀ 'ਈਮਾਨਦਾਰੀ, ਗੰਭੀਰਤਾ ਅਤੇ ਨਿਰਪੱਖਤਾ' ਨਾਲ ਹੋਣਾ ਚਾਹੀਦਾ ਹੈ।

ਮੇਰੇ ਵਿਚਾਰ ਵਿੱਚ ਹੇਠ ਲਿਖੀਆਂ ਠੋਸ ਵਜ਼ਨੀ (ਪ੍ਰਬਲ) ਦਲੀਲਾਂ (ਪ੍ਰਮਾਣਾਂ) ਦੇ ਆਧਾਰ 'ਤੇ 'ਸ਼ੇਖ਼ ਫ਼ਰੀਦ' ਦੇ ਹੱਕ ਵਿੱਚ ਨਿਰਣਾ ਪੂਰਨ ਸਪੱਸ਼ਟਤਾ ਸਹਿਤ ਹੋ ਜਾਂਦਾ ਹੈ :

> ਗੁਰੂ ਗ੍ਰੰਥ ਸਾਹਿਬ ਵਿੱਚ ਸ਼ੇਖ਼ ਫ਼ਰੀਦ ਦੇ ਨਾਂ ਹੇਠ ਬਾਣੀ ਦਾ ਦਰਜ ਹੋਣਾ ਇੱਕ ਅਖ਼ੀਰੀ (final) ਤੇ ਨਾ ਰੱਦੀ ਜਾਣ ਵਾਲੀ ਦਲੀਲ ਹੈ ਕਿ ਬਾਣੀ ਸ਼ੇਖ਼ ਫ਼ਰੀਦ ਦੀ ਸੀ, ਕਿਸੇ ਹੋਰ ਦੀ ਨਹੀਂ ਸੀ। ਗੁਰੂ ਨਾਨਕ ਸਾਹਿਬ ਇਸ ਬਾਣੀ ਨੂੰ ਇਕੱਤਰ ਕਰਨ ਵਾਲੇ ਅਤੇ ਗੁਰੂ ਅਰਜਨ ਦੇਵ ਜੀ ਇਸ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਰਨ ਵਾਲੇ ਸਨ। ਅਸੀਂ ਗੁਰੂ ਸਾਹਿਬਾਨ ਦੀ ਪ੍ਰਮਾਣਿਕ ਗਵਾਹੀ ਜਾਂ ਸ਼ਹਾਦਤ ਨੂੰ ਕਿਵੇਂ ਰੱਦ ਕਰ ਸਕਦੇ ਹਾਂ ? ਸਾਡਾ ਅਟੱਲ ਵਿਸ਼ਵਾਸ ਗੁਰੂ ਸਾਹਿਬਾਨ ਦੀ ਬੁੱਧ-ਬਿਬੇਕਤਾ ਅਤੇ ਤ੍ਰੈਕਾਲ ਸਚਿਆਰਤਾ ਵਿੱਚ ਜਦ ਪਰਪੱਕ ਹੈ, ਤਾਂ ਫਿਰ ਕਿਉਂ

---

10. ਡਾਕਟਰ ਦੀਵਾਨ ਸਿੰਘ, *ਫ਼ਰੀਦ ਦਰਸ਼ਨ*, (ਤੀਜੀ ਛਾਪ), ਪੰਨਾ 108.

ਵਾਧੂ ਅਨੁਮਾਨਾਂ ਦੇ ਆਧਾਰ 'ਤੇ ਟਪਲੇ ਖਾਈਏ ? ਜਾਂ ਫਿਰ, ਗਵਾਹੀ ਲੱਭੇ ਕਿ ਸ਼ੇਖ਼ ਬ੍ਰਹਮ ਨੇ ਇਹ ਕਵਿਤਾ ਰਚੀ ਸੀ ?[11]

2. ਬੜੀ ਸਪੱਸ਼ਟ ਗੱਲ ਹੈ ਕਿ ਜੇ ਸ਼ੇਖ਼ ਫ਼ਰੀਦ ਨੇ, ਆਪ ਕੋਈ ਬਾਣੀ ਰਚੀ ਨਾ ਹੁੰਦੀ ਤਾਂ ਉਸ ਦੀ ਗੱਦੀ 'ਤੇ ਬੈਠੇ ਕਿਸੇ ਹੋਰ ਵਿਅਕਤੀ ਨੂੰ ਹੱਕ ਨਹੀਂ ਸੀ ਹੋ ਸਕਦਾ ਕਿ ਉਹ ਫ਼ਰੀਦ ਜੀ ਦਾ ਨਾਂ ਵਰਤਦਾ। ਗੁਰੂ ਨਾਨਕ ਸਾਹਿਬ ਤੋਂ ਬਾਅਦ ਬਾਕੀ ਗੁਰੂ-ਵਿਅਕਤੀ ਤਾਂ ਹੀ 'ਨਾਨਕ' ਉਪਨਾਮ ਵਰਤ ਸਕੇ ਹਨ, ਜੇ ਗੁਰੂ ਨਾਨਕ ਸਾਹਿਬ ਨੇ ਪਹਿਲਾਂ ਆਪ ਬਾਣੀ ਰਚੀ ਸੀ ਤੇ 'ਨਾਨਕ' ਉਪਨਾਮ ਵਰਤਿਆ ਸੀ।

3. ਸ਼ੇਖ਼ ਬ੍ਰਹਮ ਭਾਵੇਂ ਇੱਕ ਪ੍ਰਸਿੱਧ ਸੂਫ਼ੀ ਤੇ ਪ੍ਰਭਾਵਸ਼ਾਲੀ ਵਿਅਕਤੀ ਸੀ, ਅਤੇ ਉਸ ਨੂੰ 'ਬਲਰਾਜ' ਅਤੇ 'ਫ਼ਰੀਦ ਸਾਨੀ' ਆਦਿ ਵਿਸ਼ੇਸ਼ ਪਦਾਂ ਨਾਲ ਵਡਿਆਇਆ ਜਾਂਦਾ ਸੀ; ਪਰ, ਤਾਂ ਵੀ ਉਸ ਦੀ ਸਾਰੀ ਵਡਿਆਈ ਤੇ ਕੀਰਤੀ ਸ਼ੇਖ਼ ਫ਼ਰੀਦ 'ਗੰਜ ਸ਼ਕਰ' ਦਾ ਗੱਦੀਦਾਰ ਹੋਣ ਕਰਕੇ ਹੀ ਸੀ। ਗੁਰੂ ਨਾਨਕ ਸਾਹਿਬ ਜੇ ਉਸ ਨੂੰ ਮਿਲੇ ਸਨ ਤਾਂ ਸ਼ੇਖ਼ ਫ਼ਰੀਦ ਦਾ ਉਤਰਾਧਿਕਾਰੀ ਹੋਣ ਦੇ ਨਾਤੇ ਮਿਲੇ ਸਨ। ਉਸ ਦੀ ਮਹਾਨਤਾ ਇਸ ਕਰਕੇ ਵੀ ਸੀ ਕਿ ਸ਼ੇਖ਼ ਫ਼ਰੀਦ ਦੀ ਉੱਚੇ ਪੱਧਰ ਦੀ ਕਵਿਤਾ ਉਸ ਨੇ ਸਾਂਭ ਕੇ ਰੱਖੀ ਹੋਈ ਸੀ, ਜੋ ਗੁਰੂ ਨਾਨਕ ਸਾਹਿਬ ਨੇ ਉਸ ਤੋਂ ਪ੍ਰਾਪਤ ਕਰ ਕੇ ਬਾਕੀ 'ਗੁਰਬਾਣੀ' ਸਮੂਹ ਦੇ ਨਾਲ ਗੁਰੂ ਅੰਗਦ ਸਾਹਿਬ ਨੂੰ ਗੁਰਗੱਦੀ ਦੇਣ ਸਮੇਂ ਸੌਂਪ ਦਿੱਤੀ ਸੀ।

4. ਸ਼ੇਖ਼ ਫ਼ਰੀਦ ਜਿਸ ਅਦੁੱਤੀ ਅਧਿਆਤਮਕ ਤੇ ਸਾਹਿਤਕ ਪ੍ਰਤਿਭਾ ਦੇ ਮਾਲਕ ਸਨ ਤੇ ਜਿਸ ਉੱਘੀ ਪਦਵੀ ਦੇ ਸੂਫ਼ੀ ਫ਼ਕੀਰ ਸਨ, ਉਸ ਦੇ ਆਧਾਰ 'ਤੇ ਉਨ੍ਹਾਂ ਨੂੰ 'ਗੁਰਬਾਣੀ' (ਫ਼ਰੀਦ ਬਾਣੀ) ਦੇ ਰਚਣਹਾਰ ਮੰਨਣਾ ਯੋਗ ਹੈ, ਨਾ ਕਿ ਉਸ ਦੇ ਗੱਦੀਦਾਰ ਸ਼ੇਖ਼ ਬ੍ਰਹਮ ਨੂੰ। ਜਿਸ ਗੁਰੂ-ਵਿਅਕਤੀ ਨੇ, ਡਾਕਟਰ ਮੋਹਨ ਸਿੰਘ ਅਨੁਸਾਰ, ਗੁਰੂ ਅਮਰਦਾਸ ਜੀ ਨੂੰ ਅਤੇ ਪ੍ਰੋ. ਸਾਹਿਬ ਸਿੰਘ ਅਨੁਸਾਰ ਗੁਰੂ ਨਾਨਕ ਦੇਵ ਜੀ ਨੂੰ, ਇਹ 'ਫ਼ਰੀਦ ਬਾਣੀ', ਫ਼ਰੀਦ ਜੀ ਦੇ ਕਿਸੇ ਗੱਦੀਦਾਰ ਤੋਂ ਪ੍ਰਾਪਤ ਕੀਤੀ, ਉਨ੍ਹਾਂ ਅਵੱਸ਼ ਇਸ ਦੇ ਅਸਲ ਲੇਖਕ ਦੀ ਪ੍ਰਮਾਣਿਕਤਾ ਦਾ ਨਿਤਾਰਾ ਕਰ ਲਿਆ ਹੋਵੇਗਾ। ਇਸ ਗੱਲ ਵਿੱਚ ਰਤਾ ਵੀ ਸੰਦੇਹ ਜਾਂ ਭੁਲੇਖੇ ਦੀ ਸੰਭਾਵਨਾ ਨਹੀਂ ਹੋ ਸਕਦੀ। ਜੇ ਇਹ ਸ਼ੇਖ਼ ਬ੍ਰਹਮ ਦੀ ਰਚਨਾ ਹੁੰਦੀ ਤਾਂ ਗੁਰੂ ਸਾਹਿਬ ਕਿਉਂ ਨਾ ਇਸ ਨੂੰ ਸ਼ੇਖ਼ ਬ੍ਰਹਮ ਦੀ ਰਚਨਾ ਕਰਕੇ ਪ੍ਰਗਟ ਕਰਦੇ ? ਡਾ. ਮੋਹਨ ਸਿੰਘ ਨੇ ਇਸੇ ਪੁਸਤਕ ਦੇ 'ਮੁਖਬੰਧ', 'ਸਿਰਲੇਖ', 'ਦੋ ਹਰਫ਼' ਹੇਠ ਸਾਫ਼ ਲਿਖਿਆ ਹੈ ਕਿ ਜੇ ਗੁਰੂ ਸਾਹਿਬਾਨ ਵਾਂਗ ਕੋਈ ਗੱਦੀਦਾਰ ਕਵੀ ਆਪਣੀ ਕਵਿਤਾ ਸ਼ੇਖ਼ ਫ਼ਰੀਦ ਤੋਂ ਵੱਖਰੀ ਰਚਦਾ ਤਾਂ ਜ਼ਰੂਰ ਆਪਣੀ ਵੱਖਰੀ ਨਿਸ਼ਾਨੀ ਨਾਲ ਪ੍ਰਗਟ ਕਰ ਦੇਂਦਾ, ਜਿਵੇਂ ਗੁਰੂ ਸਾਹਿਬਾਨ ਨੇ ਭਾਵੇਂ 'ਨਾਨਕ' ਉਪਨਾਮ ਸਾਂਝਾ ਕਰਕੇ ਵਰਤਿਆ ਹੈ, ਪਰ ਹਰ ਰਚਨਾ ਤੇ ਸ਼ਬਦ ਦੇ ਉੱਤੇ (ਭਾਵ ਆਰੰਭ ਵਿੱਚ) 'ਮਹਲਾ' ਲਿਖ ਕੇ ਇਹ ਨਿਸ਼ਾਨੀ ਕਰ ਦਿੱਤੀ ਹੈ ਕਿ ਇਹ ਰਚਨਾ ਜਾਂ ਸ਼ਬਦ ਕਿਸ ਵਿਸ਼ੇਸ਼ ਵਿਅਕਤੀ ਦਾ ਹੈ। ਇਹ ਨਹੀਂ ਹੋ ਸਕਦਾ ਕਿ ਸ਼ੇਖ਼ ਬ੍ਰਹਮ ਆਪਣੀ ਕਵਿਤਾ 'ਫ਼ਰੀਦ' ਉਪਨਾਮ ਹੇਠ ਰਚੀ ਜਾਂਦਾ ਤੇ ਆਪਣਾ ਵਿਅਕਤਿਤਵ

---

11. ਪ੍ਰੋ. ਸਾਹਿਬ ਸਿੰਘ, *ਸਲੋਕ ਫ਼ਰੀਦ ਸਟੀਕ*, ਪੰਨਾ 11.

ਸਪੱਸ਼ਟ ਜਾਂ ਪ੍ਰਗਟ ਨਾ ਕਰਦਾ। ਡਾ. ਮੋਹਨ ਸਿੰਘ ਤਾਂ ਸ਼ੇਖ਼ ਬ੍ਰਹਮ ਨੂੰ ਕਵੀ ਹੀ ਨਹੀਂ ਮੰਨਦਾ; ਪਰ ਸ਼ੇਖ਼ ਫ਼ਰੀਦ ਇੱਕ ਮੰਨਿਆ-ਪ੍ਰਮੰਨਿਆ ਕਵੀ ਤੇ ਸਾਹਿਤਕਾਰ ਸੀ।

5. ਬਾਵਾ ਬੁੱਧ ਸਿੰਘ ਦੀ ਇਹ ਦਲੀਲ ਕਿ ਫ਼ਰੀਦ ਜੀ ਦੇ ਸਲੋਕਾਂ ਵਿੱਚੋਂ 'ਕਾਠ ਦੀ ਰੋਟੀ', 'ਤਨ ਸੁੱਕਾ ਪਿੰਜਰ ਥੀਆ' ਅਤੇ 'ਬੁੱਢਾ ਹੋਇਆ ਸੇਖ ਫਰੀਦ' ਵਾਲੇ ਸੰਕੇਤ, ਜੋ ਫ਼ਰੀਦ ਪਹਿਲੇ ਦੇ ਜੀਵਨ ਨਾਲ ਕਹਾਣੀਆਂ ਬਣਾ ਕੇ ਸੰਬੰਧਿਤ ਹਨ, ਸਿੱਧ ਕਰਦੇ ਹਨ ਕਿ ਇਹ ਬਾਣੀ ਸ਼ੇਖ਼ ਫ਼ਰੀਦ ਦੀ ਹੀ ਸੀ। ਭਾਵੇਂ ਅਸੀਂ ਇਹ ਕਹਾਣੀਆਂ ਸੱਚੀਆਂ ਨਾ ਵੀ ਮੰਨੀਏ, ਪਰ ਏਨਾ ਜ਼ਰੂਰ ਹੈ ਕਿ ਇਨ੍ਹਾਂ ਦਾ ਸੰਕੇਤ ਫ਼ਰੀਦ ਪਹਿਲੇ ਵੱਲ ਹੀ ਹੈ, ਨਾ ਕਿ ਸ਼ੇਖ਼ ਬ੍ਰਹਮ ਵੱਲ, ਡਾ. ਲਾਜਵੰਤੀ ਇਹ ਦਲੀਲ ਰੱਦ ਨਹੀਂ ਕਰ ਸਕੀ।

6. ਸ਼ੇਖ਼ ਫ਼ਰੀਦ ਮੁਲਤਾਨ ਦਾ ਜੰਮਪਲ ਹੋਣ ਕਰਕੇ ਅਤੇ ਬੜੀ ਲੰਮੀ ਆਯੂ (93 ਸਾਲ) ਮੁਲਤਾਨ ਦੇ ਨੇੜੇ ਪਾਕਪਟਨ ਅਤੇ ਉੱਤਰ ਭਾਰਤ ਦੇ ਹੋਰ ਸ਼ਹਿਰਾਂ: ਦਿੱਲੀ, ਹਾਂਸੀ ਆਦਿ ਵਿੱਚ ਬਿਤਾਣ ਦੇ ਕਾਰਨ ਉਸ ਵੇਲੇ ਦੀ ਪੰਜਾਬੀ ਬੋਲੀ, ਭਾਵ 'ਲਹਿੰਦੀ' ਤੋਂ ਭਲੀਭਾਂਤ ਜਾਣੂ ਸੀ ਅਤੇ ਇਸ ਵਿੱਚ ਨਾ ਕੇਵਲ ਠੇਠ ਤੇ ਮਿਠਾਸ-ਭਰੀ ਗੱਲਬਾਤ ਹੀ ਕਰ ਸਕਦਾ ਸੀ, ਸਗੋਂ ਇਸ ਵਿੱਚ ਉੱਚ ਪੱਧਰ ਦੀ ਅਤੇ ਸੁੰਦਰ ਤੇ ਪ੍ਰਭਾਵਸ਼ਾਲੀ ਕਵਿਤਾ ਵੀ ਰਚ ਸਕਦਾ ਸੀ। ਇਸ ਲਈ ਉਸ ਦੀ ਸਾਦਾ, ਸਰਲ, ਠੇਠ ਤੇ ਪ੍ਰਮਾਣਿਕ ਲਹਿੰਦੀ ਬੋਲੀ (ਜੋ ਅੱਜ-ਕੱਲ੍ਹ ਵੀ ਪੂਰੀ ਤਰ੍ਹਾਂ ਹਰ ਪੰਜਾਬੀ ਦੇ ਸਮਝ-ਗੋਚਰੇ ਹੈ) ਦੀ ਵਰਤੋਂ ਕੋਈ ਹੈਰਾਨੀ ਪੈਦਾ ਨਹੀਂ ਕਰਦੀ। ਠੇਠ ਬੋਲੀ ਕਿਸੇ ਵੀ ਇਲਾਕੇ ਦੀ ਹੋਵੇ, ਕਈ ਸਦੀਆਂ ਵਿੱਚ ਵੀ ਆਪਣਾ ਮੁੱਢਲਾ (basic) ਰੂਪ ਨਹੀਂ ਬਦਲਦੀ।

"ਸੋ ਮੁੱਕਦੀ ਗੱਲ ਇਹ ਹੈ ਕਿ ਅਸੀਂ ਇਸੇ ਸਪੱਸ਼ਟ ਸਿੱਟੇ 'ਤੇ ਪੁੱਜਦੇ ਹਾਂ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ 'ਫ਼ਰੀਦ ਬਾਣੀ' ਸ਼ੇਖ਼ ਫ਼ਰੀਦ ਪਹਿਲੇ ਦੀ ਹੈ, ਨਾ ਕਿ ਸ਼ੇਖ਼ ਬ੍ਰਹਮ ਜਾਂ ਫ਼ਰੀਦ ਦੂਜੇ ਦੀ ਜਾਂ ਦੋਹਾਂ ਦੀ ਰਲਵੀਂ।"

ਇਸੇ ਸੰਬੰਧ ਵਿੱਚ ਵਾਚੋ, ਫ਼ਰੀਦ ਜੀ ਦੀ ਉਰਦੂ ਤੇ ਫ਼ਾਰਸੀ ਕਵਿਤਾ ਦਾ ਨਮੂਨਾ ਪੁਸਤਕ *ਫ਼ਰੀਦ ਦਰਸ਼ਨ*, ਪੰਨਾ 25 ਤੋਂ (ਲੇਖਕ: ਡਾਕਟਰ ਦੀਵਾਨ ਸਿੰਘ):

> ਸ਼ੇਖ਼ ਫ਼ਰੀਦ 'ਗੰਜ ਸ਼ਕਰ' ਦੇ ਅਰਬੀ, ਫ਼ਾਰਸੀ ਤੋਂ ਛੁੱਟ ਦੇਸੀ ਭਾਸ਼ਾਵਾਂ (ਮੁਲਤਾਨੀ, ਲਹਿੰਦੀ ਉਰਦੂ) ਵਿੱਚ ਕਵਿਤਾ ਰਚਣ ਬਾਰੇ ਕਈ ਪ੍ਰਮਾਣ ਮਿਲਦੇ ਹਨ। *ਸਿਯਰੁਲ ਔਲੀਆ* ਫ਼ਾਰਸੀ ਪੁਸਤਕ ਵਿੱਚ ਲਿਖਿਆ ਹੈ: 'ਇਲਾਵਾ ਬਰੀਂ ਅਸ਼ਆਰੇ ਫ਼ਾਰਸੀ, ਊਰਾ ਦਰ ਜ਼ਬਾਨੇ ਮੁਲਤਾਨੀ ਅਸ਼ਆਰੇ ਸ਼ੀਰੀ ਵ ਰਵਾਂ ਅਸਤ।' ਅਰਥਾਤ ਫ਼ਾਰਸੀ ਸ਼ਿਅਰਾਂ ਤੋਂ ਛੁੱਟ ਉਸ ਦੇ ਮੁਲਤਾਨੀ ਵਿੱਚ ਵੀ ਰੌਚਕ ਤੇ ਸਰਲ ਸ਼ਿਅਰ ਹਨ। ਕਈ ਪੁਸਤਕਾਂ ਵਿੱਚ ਫ਼ਰੀਦ ਜੀ ਦੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਵਿਤਾ ਤੋਂ ਇਲਾਵਾ ਹੋਰ ਦੇਸੀ ਭਾਖਾਵਾਂ ਦੀ ਰਚਨਾ ਦੇ ਨਮੂਨੇ ਦਿੱਤੇ ਹੋਏ ਮਿਲਦੇ ਹਨ; ਜਿਵੇਂ: *ਸਬ ਸਨਾ ਬਿਲ* (ਰਚਿਤ ਸ਼ੇਖ਼ ਅਬਦੁਲ ਵਹਿਦ ਇਬਰਾਹੀਮ), *ਰਾਹਿਤੁਲ ਕੁਲੂਬ* (ਸੰਪਾਦਿਤ ਖ਼ਵਾਜਾ ਨਿਜ਼ਾਮੁੱਦੀਨ ਔਲੀਆ), *ਪੰਜਾਬ ਮੇਂ ਉਰਦੂ ਕੀ ਇਬਤਦਾਈ ਤਰੱਕੀ ਮੇਂ ਸੂਫ਼ੀਆਇ ਕਰਾਮ ਕਾ ਹਿੱਸਾ* (ਮੌਲਵੀ ਅਬਦੁੱਲ ਹੱਕ), *ਹਿਸਟਰੀ ਆਫ਼ ਪੰਜਾਬੀ ਲਿਟ੍ਰੇਚਰ* (ਡਾ. ਮੋਹਨ ਸਿੰਘ ਦੀਵਾਨਾ) ਆਦਿ।

*ਖ਼ਾਕ ਲਾਨੇ ਸੇ ਗਰ ਖ਼ੁਦਾ ਪਾਏ।*
*ਗਾਏ ਬੈਲਾਂ ਵੀ ਵਾਸਲਾ ਹੋ ਜਾਏਂ।*
*ਗੋਸ਼-ਗਰੀ ਮੇ ਗਰ ਖ਼ੁਦਾ ਮਿਲਦਾ।*
*ਗੋਸ਼ ਚੂਹਿਆਂ ਕੋਈ ਨਾ ਵਾਸਲਾ ਥਾ।*

ਫ਼ਰੀਦ ਜੀ ਦੀ ਫ਼ਾਰਸੀ ਕਵਿਤਾ ਦਾ ਨਮੂਨਾ ਇਸ ਪ੍ਰਕਾਰ ਹੈ:

*ਅਜ਼ ਨੂਰਿ ਜਮਾਲ, ਮਰਦਿ ਮੁਤਲਕ ਖ਼ੇਜ਼।*
*ਵਜ਼ ਸ਼ੌਕਿ ਖ਼ੁਦਾ ਨਿਗਰ ਚਿ ਰੌਨਕ ਖ਼ੇਜ਼ਦ।*
*ਈਂ ਖ਼ਾਤਰਿ ਮਰਦਾਂ, ਚਿ ਅਜਾਇਬ ਬਹਿਰੇਸਤ।*
*ਚੂੰ ਮੌਜ ਜ਼ਨਦੱ, ਹਮਾ ਅਨੱਲ-ਹੱਕ ਖ਼ੇਜ਼ਦ।*

[ਅਨੁਵਾਦ: ਰੱਬੀ ਨੂਰ ਵਿੱਚੋਂ ਪੂਰਨ ਮਨੁੱਖ ਪੈਦਾ ਹੁੰਦਾ ਹੈ। ਰੱਬੀ ਸ਼ੌਕ ਵਿੱਚੋਂ, ਵੇਖ ਕੇਹੀ ਰੌਣਕ ਨਿਕਲਦੀ ਹੈ। ਮਹਾਂਪੁਰਸ਼ਾਂ ਦਾ ਦਿਲ ਕਿਹਾ ਅਦਭੁੱਤ ਸਾਗਰ ਹੈ ਕਿ ਜਦ ਇਸ ਵਿੱਚੋਂ ਲਹਿਰਾਂ ਉਠਦੀਆਂ ਹਨ ਤਾਂ ਸਭ ਵਿੱਚੋਂ 'ਮੈਂ ਰੱਬ ਹਾਂ' ਦੀ ਧੁਨੀ ਉਠਦੀ ਹੈ।]

ਹਾਂ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਕਲਨਾ ਕਰਨ ਵੇਲੇ, ਇੱਕ ਪ੍ਰਬੀਨ ਸੰਪਾਦਕ ਵਾਂਗ ਜਿਥੇ ਲੋੜ ਪਈ, ਬਾਣੀ ਨੂੰ ਰਾਗ-ਬੱਧ ਅਤੇ ਲਿਖਤ ਨੂੰ ਵਿਆਕਰਣਕ ਨੇਮਾਂ ਅਨੁਸਾਰ ਇੱਕ ਸਾਰ ਤਾਂ ਅਵੱਸ਼ ਕੀਤਾ ਹੋਵੇਗਾ; ਪਰੰਤੂ ਦੂਸਰਿਆਂ ਨਾਵਾਂ ਉੱਤੇ ਬਾਣੀ ਰਚ ਲੈਣ ਦੀ ਗੱਲ ਤਾਂ ਸੁਪਨੇ ਵਿੱਚ ਵੀ ਸੋਚੀ ਨਹੀਂ ਜਾ ਸਕਦੀ।

## ਹੋਰ ਦਲੀਲ

ਸਤਿਗੁਰਾਂ ਦੇ ਭਗਤਾਂ ਦੀ ਬਾਣੀ, ਆਪੋਂ ਰਚ ਲੈਣ ਦੇ ਖ਼ਿਆਲ ਦਾ ਖੰਡਨ ਕਰਨ ਲਈ ਇੱਕ ਹੋਰ ਦਲੀਲ ਇਹ ਵੀ ਦਿੱਤੀ ਜਾ ਸਕਦੀ ਹੈ ਕਿ ਪੰਜਵੇਂ ਸਤਿਗੁਰਾਂ ਨੇ ਫ਼ਰੀਦ ਜੀ ਦੀ ਬਾਣੀ ਆਪ ਹੀ ਰਚੀ ਹੁੰਦੀ ਤਾਂ ਫਿਰ ਪਹਿਲੀ, ਤੀਜੀ, ਚੌਥੀ ਤੇ ਆਪਣੀ ਬਾਣੀ ਦੇ 8 ਸਲੋਕ, ਫ਼ਰੀਦ ਜੀ ਦੇ ਸਲੋਕਾਂ ਵਿੱਚ, ਉਸ ਨੂੰ ਸਹੀ ਸੇਧ ਦੇਣ ਹਿਤ ਪਾਉਣ ਦੀ ਕੀ ਲੋੜ ਸੀ। ਇਹ ਬੜੀ ਅਜੀਬ ਤੇ ਹਾਸੋ-ਹੀਣੀ ਗੱਲ ਹੈ ਕਿ ਪਹਿਲਾਂ ਗੁਰੂ ਜੀ ਸ਼ੇਖ਼ ਫ਼ਰੀਦ ਦੇ ਨਾਮ ਉੱਤੇ ਬਾਣੀ ਰਚਣ ਅਤੇ ਫਿਰ ਆਪ ਹੀ ਉਸ ਦੀ ਸੋਧ-ਸੁਧਾਈ ਲਈ ਵਿਆਖਿਆ ਕਰਨ, ਅਤੇ ਉਹ ਵੀ, ਪਹਿਲੇ, ਤੀਜੇ ਤੇ ਚੌਥੇ ਗੁਰੂ ਸਾਹਿਬਾਨ ਦੇ ਨਾਮ ਉੱਤੇ।

ਸੋ, ਸੁਯੋਗ ਪਾਠਕ ਜੀ! ਸਤਿਗੁਰੂਆਂ ਦੀ ਸਰਬ-ਸਾਂਝੇ ਤੇ ਵਿਸ਼ਾਲ ਦ੍ਰਿਸ਼ਟੀਕੋਣ ਦਾ ਕਮਾਲ ਇਹ ਹੈ ਕਿ ਉਹਨਾਂ ਨੂੰ ਫ਼ਰੀਦ ਜੀ ਵੱਲੋਂ ਆਪਣੇ ਈਮਾਨ ਨਾਲ ਸੰਬੰਧਿਤ ਸਲੋਕਾਂ, ਜਿਹਾ ਕੁ "ਉਠੁ ਫਰੀਦਾ ਉਜੂ ਸਾਜਿ ਸੁਬਹੁ ਨਿਵਾਜ ਗੁਜਾਰਿ"[12] ਜਾਂ "ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ"[13] ਉੱਤੇ ਕਿਸੇ ਪ੍ਰਕਾਰ ਦੀ ਟਿੱਪਣੀ ਨਹੀਂ ਕੀਤੀ। ਹਾਂ, ਹੋਰ ਕਈ ਥਾਂਈਂ ਸਿਧਾਂਤਕ ਸੇਧ ਅਵੱਸ਼ ਦਿੱਤੀ ਹੈ।

---

12. ਸਲੋਕ ਫਰੀਦ, ਪੰਨਾ 1381.
13. ਸਲੋਕ ਫਰੀਦ, ਪੰਨਾ 1383.

ਅੱਜ-ਕੱਲ੍ਹ ਇੱਕ ਛੋਟਾ ਜਿਹਾ ਤਬਕਾ ਅਜਿਹਾ ਵੀ ਉਭਰ ਰਿਹਾ ਹੈ, ਜੋ ਇਹ ਸਿੱਧ ਕਰਨ ਉੱਤੇ ਸਾਰਾ ਬਲ ਲਾਉਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਹ ਸਾਰਾ ਗਿਆਨ ਪੰਜਾਂ ਸਦੀਆਂ ਦੇ ਸੁਗਿਆਨ ਦਾ ਗੁਲਦਸਤਾ ਨਹੀਂ, ਸਗੋਂ ਦੋ ਕੁ ਸਦੀਆਂ ਵਿੱਚ ਵਿਚਰੇ ਸਤਿਗੁਰੂਆਂ ਤੇ ਉਹਨਾਂ ਦੇ ਸਮਕਾਲੀ ਭਗਤਾਂ ਆਦਿ ਦੀ ਬਾਣੀ ਦਾ ਸੰਗ੍ਰਹਿ ਹੈ। ਉਹ ਇਹ ਸਿੱਧ ਕਰਨ ਦਾ ਅਸਫਲ ਜਤਨ ਕਰਦੇ ਹਨ ਕਿ ਜਿਨ੍ਹਾਂ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਚੜ੍ਹਾਈ ਗਈ ਹੈ, ਉਹ ਹੋਰ ਜੈ ਦੇਵ, ਹੋਰ ਨਾਮਦੇਵ, ਹੋਰ ਤ੍ਰਿਲੋਚਨ, ਹੋਰ ਸਧਨਾ, ਹੋਰ ਕਬੀਰ ਤੇ ਹੋਰ ਫ਼ਰੀਦ ਆਦਿ ਸਨ। ਐਸੇ ਲੋਕਾਂ ਦੀ ਵਿਚਾਰ ਦਾ ਧੁਰਾ ਇਹ ਹੈ ਕਿ ਸਤਿਨਾਮੁ, ਸਾਧ ਸੰਗ ਅਤੇ ਸੰਗਤ ਆਦਿ ਪਦਾਂ ਦੀ ਸ਼ਬਦਾਵਲੀ ਕੇਵਲ ਸਤਿਗੁਰੂਆਂ ਦੇ ਸਮੇਂ ਤੋਂ ਹੀ ਵਰਤੋਂ ਵਿੱਚ ਆਈ ਮੰਨੀ ਜਾ ਸਕਦੀ ਹੈ।

## ਪਰਖ

ਗੁਰਬਾਣੀ ਤੇ ਭਗਤ ਬਾਣੀ ਵਿੱਚ ਉਹਨਾਂ ਵਿਅਕਤੀਆਂ, ਸੰਤਾਂ ਤੇ ਭਗਤਾਂ ਦਾ ਪ੍ਰਮਾਣ ਵਜੋਂ ਕਈ ਥਾਂਈਂ ਜ਼ਿਕਰ ਆਉਂਦਾ ਹੈ, ਜੋ ਪ੍ਰਭੂ ਦੀ ਪ੍ਰੇਮ-ਭਗਤੀ ਦੁਆਰਾ ਜੀਵਨ ਸਫਲਾ ਕਰ ਗਏ। ਜਿਨ੍ਹਾਂ ਦੀ ਜੀਵਨ-ਨੱਈਆ ਅਜੇ ਸੰਸਾਰ ਸਾਗਰ ਵਿੱਚ ਹੈ, ਉਹਨਾਂ ਦੇ ਪੁੱਗਣ ਦੀ ਮਿਸਾਲ ਆਮ ਕਰਕੇ, ਬਾਣੀ-ਰਚੈਤਾ ਨਹੀਂ ਦੇਂਦਾ। ਵੇਖੋ, ਵੰਨਗੀ ਵਜੋਂ :

(ੳ) **ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥**

*(ਆਸਾ ਮਹਲਾ ੫, ਪੰਨਾ 487)*

ਇਸ ਸ਼ਬਦ ਵਿੱਚ ਪੰਚਮ ਗੁਰਦੇਵ ਭਗਤ ਨਾਮਦੇਉ, ਕਬੀਰ, ਰਵਿਦਾਸ, ਸੈਨ ਤੇ ਧੰਨੇ ਦਾ ਜ਼ਿਕਰ ਕਰਦੇ ਹਨ ਅਤੇ ਇਹ ਤਾਂ ਹੀ ਸੰਭਵ ਹੈ ਜੇ ਇਹ ਸਾਰੇ ਭਗਤ ਆਪ ਜੀ ਤੋਂ ਪਹਿਲਾਂ ਹੋ ਗੁਜ਼ਰੇ ਵਿਅਕਤੀ ਹੋਣ।

(ਅ) ਇਸੇ ਤਰ੍ਹਾਂ ਪੰਨਾ 1192 ਉੱਤੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਹੈ :

**ਸੁਣਿ ਸਾਖੀ ਮਨ ਜਪਿ ਪਿਆਰ॥**

ਇਸ ਸ਼ਬਦ ਵਿੱਚ ਜੀਵਨ ਸਫਲ ਕਰ ਚੁੱਕੇ ਉਨ੍ਹਾਂ 19 ਵਿਅਕਤੀਆਂ, ਸੰਤਾਂ, ਭਗਤਾਂ ਦੀ ਲੰਮੀ ਸੂਚੀ ਇਸ ਪ੍ਰਕਾਰ ਹੈ: ਅਜਾਮਲ, ਬਾਲਮੀਕ, ਧ੍ਰੂ, ਗਨਿਕਾ, ਗਜਇੰਦਰ, ਸੁਦਾਮਾ, ਬਧਿਕ, ਕੁਬਿਜਾ, ਬਿਦਰ, ਪ੍ਰਹਿਲਾਦ, ਦ੍ਰੋਪਤੀ, ਧੰਨਾ, ਤ੍ਰਿਲੋਚਨ, ਬੇਣੀ, ਜੈਦੇਵ, ਸੈਨ, ਕਬੀਰ, ਨਾਮਦੇਵ ਤੇ ਰਵਿਦਾਸ।

(ੲ) ਭਗਤ ਕਬੀਰ ਜੀ ਬਿਲਾਵਲ ਰਾਗ ਵਿੱਚ ਫ਼ੁਰਮਾਉਂਦੇ ਹਨ :

**ਜੈਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ॥**

*(ਪੰਨਾ 856)*

ਸਪੱਸ਼ਟ ਹੈ ਕਿ ਉਪਰੋਕਤ ਤਿੰਨੇ ਭਗਤ ਸ੍ਰੀ ਕਬੀਰ ਜੀ ਦੇ ਸਮਕਾਲੀ ਨਹੀਂ ਸਨ ਅਤੇ ਇਸ ਨਾਤੇ ਨਾ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ਸਤਿਗੁਰੂਆਂ ਦੇ ਹੋ ਸਕਦੇ ਹਨ।

(ਸ) ਹੁਣ ਲਵੋ, ਭਗਤ ਰਵਿਦਾਸ ਜੀ ਦੀ ਇਹ ਤੁਕ (ਪੰਨਾ 1106):

**ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥**

ਇਸ ਤੁਕ ਤੋਂ ਜਿਥੇ ਇਹਨਾਂ ਭਗਤਾਂ ਦਾ ਜੀਵਨ ਕਾਲ ਲੱਭਣ ਵਿੱਚ ਸਹਾਇਤਾ ਮਿਲਦੀ ਹੈ, ਉਥੇ ਇਹ ਗੱਲ ਵੀ ਸਿੱਧ ਹੁੰਦੀ ਹੈ ਕਿ ਭਗਤ ਰਵਿਦਾਸ ਜੀ ਦੀ ਉਪਰੋਕਤ ਰਚਨਾ ਵਜੂਦ ਵਿੱਚ ਆਉਣ ਸਮੇਂ ਸਧਨਾ ਜੀ, ਕਬੀਰ ਜੀ ਤੇ ਸੈਨ ਜੀ, ਜੋ ਕੁਝ ਸਮਾਂ ਉਹਨਾਂ ਦੇ ਸਮਕਾਲੀ ਹੋ ਵਿਚਰੇ, ਜੋਤੀ ਜੋਤਿ ਸਮਾ ਚੁੱਕੇ ਸਨ। (ਸ੍ਰੀ ਨਾਮਦੇਵ ਅਤੇ ਤ੍ਰਿਲੋਚਨ ਜੀ ਤਾਂ ਕਿਤੇ ਪਹਿਲਾਂ ਸੁਰਗਵਾਸ ਹੋਏ, 14ਵੀਂ ਸਦੀ ਵਿੱਚ)

ਐਸੀ ਸਪੱਸ਼ਟ ਸਥਿਤੀ ਵਿੱਚ ਇਹ ਸਿੱਧ ਕਰਨਾ ਕਿ ਸ਼ੇਖ਼ ਫ਼ਰੀਦ, ਨਾਮਦੇਵ, ਤ੍ਰਿਲੋਚਨ ਆਦਿ ਸਾਰੇ ਭਗਤ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵਿਦਮਾਨ ਹੈ, ਸਤਿਗੁਰਾਂ ਦੇ ਸਮਕਾਲੀ ਹੀ ਸਨ, ਹਕੀਕਤ ਤੋਂ ਬਹੁਤ ਦੂਰ ਦੀ ਗੱਲ ਹੈ। ਗੁਰਬਾਣੀ ਦੀ ਅੰਦਰਲੀ ਗਵਾਹੀ ਹੀ ਇਸ ਦਾ ਭਰਪੂਰ ਖੰਡਨ ਕਰਦੀ ਹੈ।

ਐਸੀ ਵਿਚਾਰ ਰੱਖਣ ਵਾਲੇ ਸੱਜਣਾਂ ਦੀ ਇੱਕ ਦਲੀਲ ਇਹ ਵੀ ਹੈ ਕਿ ਫ਼ਰੀਦ ਜੀ ਦੇ "ਜਾ ਹੋਇ ਕ੍ਰਿਪਾਲੁ ਤ ਪ੍ਰਭੂ ਮਿਲਾਏ"[14] ਅਤੇ "ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ"[15] ਵਿੱਚ ਆਏ—'ਪ੍ਰਭੂ', 'ਸਾਧ ਸੰਗਿ' ਆਦਿ ਪਦ ਸ਼ੇਖ਼ ਫ਼ਰੀਦ ਸ਼ਕਰ ਗੰਜ ਦੇ ਨਹੀਂ ਹੋ ਸਕਦੇ। ਇਸੇ ਤਰ੍ਹਾਂ ਰਵਿਦਾਸ ਜੀ ਵੱਲੋਂ ਵਰਤਿਆ ਪਦ 'ਸਤਿਨਾਮੁ'। ਚੇਤੇ ਰਹੇ ਕਿ 'ਸੰਤ ਭਾਸ਼ਾ' ਉੱਤਰੀ ਭਾਰਤ ਦੀ ਸਾਂਝੀ ਭਾਸ਼ਾ ਸੀ।

## ਵਿਚਾਰ

ਇਸ ਗੱਲ ਵਿੱਚ, ਕਿਸੇ ਪੱਖੋਂ ਵੀ, ਰਤਾ ਭਰ ਵੀ ਸ਼ੱਕ-ਸ਼ੁਬ੍ਹੇ ਦੀ ਗੁੰਜਾਇਸ਼ ਨਹੀਂ ਕਿ ਭਗਤ ਤ੍ਰਿਲੋਚਨ ਜੀ ਤੇ ਭਗਤ ਨਾਮਦੇਵ ਜੀ ਸਮਕਾਲੀ ਸਨ। ਭਗਤ ਕਬੀਰ ਜੀ ਦੇ ਸਲੋਕਾਂ ਵਿਚਲੀ ਗਵਾਹੀ ਹੀ ਦੱਸਦੀ ਹੈ ਕਿ ਉਹ ਉਹਨਾਂ ਤੋਂ ਪਹਿਲਾਂ ਹੋ ਗੁਜ਼ਰੇ ਸਨ (ਵੇਖੋ, ਸਲੋਕ 212 ਤੇ 213)। ਹੋਰ ਲਵੋ : ਗੂਜਰੀ ਰਾਗ (ਪੰਨਾ 525) ਵਿੱਚ ਭਗਤ ਤ੍ਰਿਲੋਚਨ ਜੀ ਦੇ ਸ਼ਬਦ ਦੀ ਤੁਕ ਹੈ:

**ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ॥**

ਇਸ ਸ਼ਬਦ ਦੀ ਸ਼ਬਦਾਵਲੀ ਤੇ ਭਾਵ ਕਬੀਰ ਸਾਹਿਬ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਇਹਨਾਂ ਤੁਕਾਂ ਨਾਲ ਮੇਲ ਖਾਂਦੇ ਹਨ:

(ੳ) **ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ॥** *(ਸੋਰਠਿ ਮਹਲਾ ੧, ਪੰਨਾ 598)*

(ਅ) **ਅੰਤਰਿ ਮੈਲੁ ਤੀਰਥ ਭਰਮੀਜੈ॥** *(ਰਾਮਕਲੀ ਮਹਲਾ ੧, ਪੰਨਾ 905)*

(ੲ) **ਅੰਤਰਿ ਮੈਲੁ ਜੇ ਤੀਰਥ ਨਾਵੈ...॥** *(ਆਸਾ ਕਬੀਰ ਜੀ, ਪੰਨਾ 484)*

---

14. ਸੂਹੀ ਫਰੀਦ, ਪੰਨਾ 794.
15. *ਉਹੀ*।

## ਅੰਤਿਮ ਨਿਰਣਾ

ਸਾਰੇ ਤੱਥਾਂ ਨੂੰ ਗਹੁ ਨਾਲ ਘੋਖਿਆਂ ਇਹ ਸਿੱਟਾ ਨਿਕਲਦਾ ਹੈ ਕਿ ਗੁਰੂ ਸਾਹਿਬਾਨ ਪਾਸ ਬੀਤੇ ਕਾਲ ਵਿੱਚ ਹੋ ਚੁੱਕੇ ਭਗਤਾਂ ਦੀ ਬਾਣੀ ਸੀ ਅਤੇ ਫ਼ਰੀਦ ਜੀ ਤੋਂ ਮੁਰਾਦ 'ਸ਼ੇਖ਼ ਫ਼ਰੀਦ ਸ਼ਕਰ ਗੰਜ' ਤੋਂ ਹੀ ਹੈ।

## ਕਬੀਰ ਮਿਲਣੀ

ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਕਬੀਰ ਜੀ ਦੀ ਮਿਲਣੀ ਆਦਿ ਬਾਰੇ ਕੁਝ ਲਿਖਾਰੀਆਂ ਵੱਲੋਂ ਪਾਇਆ ਗਿਆ ਭੁਲੇਖਾ ਵੀ ਦੂਰ ਕਰਨਾ ਉਚਿਤ ਹੋਵੇਗਾ। ਸੋ ਵਾਚੋ ਇਹ ਨੋਟ।

ਪ੍ਰਿੰਸੀਪਲ ਸਾਹਿਬ ਸਿੰਘ ਜੀ, *ਭਗਤ ਬਾਣੀ ਸਟੀਕ* (ਹਿੱਸਾ ਚੌਥਾ) ਦੇ ਪੰਨਾ 9 ਦੇ ਆਰੰਭ ਵਿੱਚ ਭਗਤ ਕਬੀਰ ਦੇ ਜਨਮ ਤੇ ਦੇਹਾਂਤ ਬਾਰੇ ਲਿਖਦੇ ਹਨ:

> ਕਬੀਰ ਜੀ ਦੀ ਆਪਣੀ ਹੀ ਬਾਣੀ ਵਿੱਚੋਂ ਇਹ ਪਤਾ ਮਿਲਦਾ ਹੈ ਕਿ ਉਹਨਾਂ ਦਾ ਜਨਮ ਸ਼ਹਿਰ ਬਨਾਰਸ (ਕਾਂਸ਼ੀ) ਵਿੱਚ ਹੋਇਆ ਸੀ।

ਮੈਕਾਲਿਫ਼ ਨੇ ਕਬੀਰ ਜੀ ਦਾ ਜੀਵਨ ਲਿਖਦਿਆਂ ਲਿਖਿਆ ਹੈ ਕਿ ਭਗਤ ਕਬੀਰ ਜੀ ਦਾ ਜਨਮ ਜੇਠ ਦੀ ਪੂਰਨਮਾਸ਼ੀ ਸੰਮਤ 1455 (ਮਈ ਸੰਨ 1398) ਨੂੰ ਹੋਇਆ ਸੀ। ਉਮਰ ਦੇ ਆਖ਼ਰੀ ਹਿੱਸੇ ਵਿੱਚ ਕਬੀਰ ਜੀ ਮਗਹਰ ਜਾ ਵੱਸੇ ਸਨ। ਉਥੇ ਮੱਘਰ ਸੁਦੀ 11, ਸੰਮਤ 1575 (ਨਵੰਬਰ ਸੰਨ 1518) ਨੂੰ ਉਹਨਾਂ ਦਾ ਦੇਹਾਂਤ ਹੋਇਆ ਸੀ। ਮੈਕਾਲਿਫ਼ ਦੇ ਲਿਖਣ ਅਨੁਸਾਰ ਕਬੀਰ ਜੀ ਦੀ ਕੁਲ ਉਮਰ 119 ਸਾਲ, 5 ਮਹੀਨੇ, 27 ਦਿਨ ਸੀ। *ਗੁਰਸ਼ਬਦ ਰਤਨਾਕਰ ਮਹਾਨ ਕੋਸ਼* ਦੇ ਰਚਣਹਾਰ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਵੀ ਕੋਸ਼ ਵਿੱਚ ਇਹੀ ਤਰੀਕਾਂ ਦਿੱਤੀਆਂ ਹਨ।

ਗੁਰੂ ਨਾਨਕ ਦੇਵ ਜੀ ਦੀ ਹਿੰਦੂ ਤੀਰਥਾਂ ਵਾਲੇ ਪਾਸੇ ਪਹਿਲੀ 'ਉਦਾਸੀ' ਸੰਨ 1507 ਤੋਂ 1515 ਤਕ ਅੱਠ ਸਾਲ ਰਹੀ ਸੀ। ਇਸੇ ਹੀ 'ਉਦਾਸੀ' ਸਮੇਂ ਉਹਨਾਂ ਨੇ ਸਾਰੇ ਭਗਤਾਂ ਦੀ ਬਾਣੀ ਵੀ ਲਿਆਂਦੀ ਸੀ। ਮੈਕਾਲਿਫ਼ ਅਨੁਸਾਰ ਇਹ ਨਤੀਜਾ ਕੱਢਣਾ ਪੈਂਦਾ ਹੈ ਕਿ ਸਤਿਗੁਰੂ ਜੀ ਭਗਤ ਕਬੀਰ ਜੀ ਨੂੰ ਮਿਲੇ ਸਨ।

ਕਬੀਰ ਜੀ ਨੇ ਇੱਕ-ਦੋ ਸ਼ਬਦਾਂ ਵਿੱਚ ਭਗਤ ਨਾਮਦੇਵ ਜੀ, ਜੈਦੇਵ ਜੀ, ਰਵਿਦਾਸ ਜੀ ਅਤੇ ਤ੍ਰਿਲੋਚਨ ਜੀ ਦਾ ਜ਼ਿਕਰ ਤਾਂ ਕੀਤਾ ਹੈ, ਪਰ ਗੁਰੂ ਨਾਨਕ ਸਾਹਿਬ ਦਾ ਜ਼ਿਕਰ ਕਿਤੇ ਨਹੀਂ ਕੀਤਾ। ਰਵਿਦਾਸ ਜੀ ਕਬੀਰ ਜੀ ਦੇ ਸਮਕਾਲੀ ਵੀ ਸਨ। ਸੰਨ 1515 ਤਕ ਸਤਿਗੁਰੂ ਜੀ ਦਾ ਨਾਮ ਸਾਰੇ ਹੀ ਭਾਰਤ ਵਿੱਚ ਉੱਘਾ ਹੋ ਚੁੱਕਾ ਸੀ। ਜੇ ਸਤਿਗੁਰੂ ਜੀ ਭਗਤ ਜੀ ਨੂੰ ਮਿਲੇ ਜਾਂ ਉਨ੍ਹਾਂ ਦੇ ਸਮਕਾਲੀ ਹੁੰਦੇ ਤਾਂ ਭਗਤ ਜੀ ਸਤਿਗੁਰੂ ਨਾਨਕ ਦੇਵ ਜੀ ਦਾ ਜ਼ਿਕਰ ਵੀ ਜ਼ਰੂਰ ਕਰਦੇ। ਇਹ ਠੀਕ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਵੀ ਕਬੀਰ ਜੀ ਦਾ ਜ਼ਿਕਰ ਕਿਤੇ ਨਹੀਂ ਕੀਤਾ, ਪਰ ਉਹਨਾਂ ਤਾਂ ਕਿਸੇ ਵੀ ਭਗਤ ਦਾ ਜ਼ਿਕਰ ਆਪਣੀ ਬਾਣੀ ਵਿੱਚ ਨਹੀਂ ਕੀਤਾ। ਇਹ ਆਪੋ-ਆਪਣਾ ਲਿਖਣ-ਢੰਗ ਹੈ।

ਸੋ, ਇਹੀ ਠੀਕ ਜਾਪਦਾ ਹੈ ਕਿ ਭਗਤ ਕਬੀਰ ਜੀ ਦਾ ਦੇਹਾਂਤ ਸੰਨ 1518 ਤੋਂ ਦੂਰ ਪਹਿਲਾਂ ਹੋ ਚੁੱਕਾ ਸੀ।

## ਨੋਟ ਲੇਖਕ

ਡਾਕਟਰ ਤਾਰਨ ਸਿੰਘ ਅਨੁਸਾਰ ਕਬੀਰ ਜੀ ਦੇ ਦੇਹਾਂਤ ਦੀ ਤਾਰੀਖ਼ 1494 ਈ: ਬਣਦੀ ਹੈ ਅਤੇ ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ 1485 ਈ:। ਸੋ, ਪ੍ਰਿੰਸੀਪਲ ਸਾਹਿਬ ਸਿੰਘ ਜੀ ਦਾ ਕੱਢਿਆ ਸਿੱਟਾ ਠੀਕ ਹੀ ਪ੍ਰਤੀਤ ਹੁੰਦਾ ਹੈ, ਕਿਉਂਕਿ ਇਸ ਤਰ੍ਹਾਂ ਮੰਨਿਆਂ ਵੀ ਸ੍ਰੀ ਗੁਰੂ ਨਾਨਕ ਦੇਵ ਜੀ (1469-1539 ਈ:) ਤੇ ਕਬੀਰ ਜੀ ਕੇਵਲ 16 ਜਾਂ 25 ਕੁ ਸਾਲ ਸਮਕਾਲੀ ਹੋ ਵਿਚਰੇ। ਇਸ ਤਰ੍ਹਾਂ ਉਹਨਾਂ ਦੋਹਾਂ ਦੇ ਮੇਲ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਕਬੀਰ ਜੀ ਦਾ ਆਪਣੀ ਆਯੂ ਦੇ ਅੰਤਲੇ ਪੜਾਅ ਉੱਤੇ ਪੰਜਾਬ ਆਉਣ ਦਾ ਕਿਤੇ ਜ਼ਿਕਰ ਨਹੀਂ (ਹਾਂ, ਕਾਂਸ਼ੀ ਛੱਡ ਕੇ ਮਗਹਰ ਚਲੇ ਜਾਣ ਦਾ ਹੈ) ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੁਲਤਾਨਪੁਰੋਂ ਪਹਿਲੀ ਉਦਾਸੀ ਉਦੋਂ ਆਰੰਭ ਕੀਤੀ, ਜਦ ਉਹਨਾਂ ਦੀ ਆਯੂ 28 ਕੁ ਸਾਲ ਦੀ ਸੀ। ਉਦੋਂ ਤਕ ਕਬੀਰ ਜੀ ਸੁਰਗਵਾਸ ਹੋ ਚੁੱਕੇ ਸਨ।

ਬਾਣੀ ਵਿਚਲੀ ਸ਼ਬਦਾਵਲੀ-ਸਾਂਝ ਦਾ ਇੱਕ ਵੱਡਾ ਕਾਰਨ ਇਹ ਵੀ ਹੈ ਕਿ ਭਗਤਾਂ ਨੇ ਆਪਣੇ ਆਪਣੇ ਪ੍ਰਾਂਤ ਦੀ ਨਿਖ਼ਾਲਸ (ਸ਼ੁੱਧ) ਬੋਲੀ ਵਰਤਣ ਦੀ ਥਾਂ ਦੇਸ ਦੀ 'ਸੰਤ' ਜਾਂ 'ਸਾਧ ਭਾਖਾ' ਵਿੱਚ ਬਾਣੀ ਰਚੀ, ਤਾਂ ਜੋ ਦੇਸ ਦੇ ਵੱਧ ਤੋਂ ਵੱਧ ਲੋਕਾਂ ਦੀ ਇਸ ਤੱਕ ਰਸਾਈ ਹੋ ਸਕੇ।

## ਇਸੇ ਸੰਬੰਧ ਵਿੱਚ ਕੁਝ ਹੋਰ

ਪਦ ਓਅੰ ਤੇ ਓਅੰਕਾਰ ਤਾਂ ਉਪਨਿਸ਼ਦਾਂ ਵਿੱਚ ਵੀ ਮਿਲਦਾ ਹੈ; ਪਰੰਤੂ, ਇਸ ਨੂੰ ੧ੴ ਵਾਲਾ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਦਿੱਤਾ ਹੈ। ਸਤਿਪੁਰਖਾਂ ਦਾ ਇੱਕ ਅਕਾਲ ਪੁਰਖ ਅਥਵਾ 'ਸਤਿ' ਦੇ ਪੁਜਾਰੀ ਹੋਣ ਦੇ ਨਾਤੇ, ਅਨੁਭਵੀ ਗਿਆਨ, ਅਵੱਸ਼ ਮੇਲ ਖਾਵੇਗਾ। ਇੱਕੋ ਰੱਬ ਨਾਲ ਇੱਕ-ਸੁਰ ਹੋ ਵਿਚਰੇ, ਹੱਕ ਦੇ ਮੁਤਲਾਸ਼ੀ ਸਤਿਪੁਰਖਾਂ ਵਿੱਚ, ਚਾਹੇ ਉਹ ਕਿਸੇ ਵੀ ਸਮੇਂ ਕਿਉਂ ਨਾ ਹੋਏ ਹੋਣ, ਅਮਰ ਤੇ ਅਟੱਲ ਵਿਚਾਰਾਂ ਦੀ ਸਾਂਝ ਦਿੱਸ ਆਵੇਗੀ। ਇਸ ਦੇ ਰਾਹ ਵਿੱਚ ਦੇਸ਼ ਤੇ ਕਾਲ ਦੀ ਵਿੱਥ ਹਾਇਲ ਨਹੀਂ ਹੋ ਸਕਦੀ। ਵਾਚੋ ਕੁਝ ਉਦਾਹਰਣਾਂ ਵੰਨਗੀ ਵਜੋਂ :

(ੳ) ਈਰਾਨ ਦੇਸ਼ ਦੇ ਪ੍ਰਸਿੱਧ ਸੰਤ ਸ਼ੇਖ਼ ਸਾਅਦੀ (1175-1292 ਈ:) ਭਗਤ ਕਬੀਰ ਤੋਂ 106 ਸਾਲ ਪਹਿਲਾਂ ਹੋ ਗੁਜ਼ਰੇ ਸਨ। *ਗੁਲਿਸਤਾਂ* ਵਿੱਚ ਉਹਨਾਂ ਦਾ ਕਲਾਮ ਹੈ :

*ਇਲਮ ਚੰਦਾ ਕਿ ਬੇਸ਼ਤਰ ਖਾਨੀ।*
*ਚੂੰ ਅਮਲ ਦਰ ਤੋ ਨੇਸਤ, ਨਾਦਾਨੀ।*
*ਨ ਮਹੱਕਕ ਬਵੱਦ ਨ ਦਾਨਸ਼ਮੰਦ।*
*ਚਾਰ ਪਾਏ ਕਿ ਬਰ ਓ ਕਿਤਾਬ ਚੰਦ।*

[ਭਾਵ, ਤੂੰ ਵਿੱਦਿਆ ਚਾਹੇ ਕਿੰਨੀ ਹਾਸਲ ਕਰ ਲੈ, ਪਰ ਜੇ ਤੇਰੇ ਵਿੱਚ ਅਮਲ ਨਹੀਂ ਅਤੇ ਤੂੰ ਸਤਿ, ਅਸਤਿ ਦਾ ਨਿਰਣਾ ਕਰਨ ਜੋਗਾ ਨਹੀਂ ਹੋਇਆ, ਤਾਂ ਤੂੰ ਇੱਕ ਚਾਰ ਪੈਰਾਂ ਵਾਲਾ ਪਸ਼ੂ ਹੈਂ, ਜਿਸ ਉੱਤੇ ਕੁਝ ਪੁਸਤਕਾਂ ਲੱਦ ਲਈਆਂ ਹੋਣ।]

ਹੁਣ ਵਾਚੋ, ਕਬੀਰ ਜੀ ਦੀ ਇਸੇ ਭਾਵ ਦੀ ਇਹ ਤੁਕ :

**ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ॥**

*(ਪੰਨੇ 1102-03)*

(ਅ) ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਮਹਾਂਵਾਕ :

1. **ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ॥**

*(ਰਾਮਕਲੀ ਕੀ ਵਾਰ ੧, ਪੰਨਾ 956)*

**ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥**

*(ਰਾਮਕਲੀ ਕੀ ਵਾਰ ੧, ਪੰਨਾ 953)*

2. **ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ॥**

*(ਸਾਰੰਗ ਕੀ ਵਾਰ ਮਹਲਾ ੩, ਪੰਨਾ 1248)*

ਹੁਣ ਵਾਚੋ, ਸ਼ੈਕਸਪੀਅਰ ਤੇ ਮਿਲਟਨ ਨੂੰ: (ਮਿਲਟਨ ਗੁਰੂ ਜੀ ਤੋਂ ਕਿਤੇ ਪਹਿਲਾਂ ਹੋਇਆ) :

(a) Truth is truth to the end of reckoning. *(Shakespeare)*
[ਭਾਵ, ਸੱਚ ਪਰਲੋ ਤਕ, ਸੱਚ ਹੀ ਹੈ।]

(b) Truth is as impossible to be soiled by an outward touch, as the sunbeam. *(Milton)*
[ਭਾਵ, ਸੱਚ ਨੂੰ ਕਿਸੇ ਬਾਹਰਲੀ ਵਸਤੂ ਦੇ ਸਪਰਸ਼ ਨਾਲ ਮਟਿਆਉਣਾ (ਮੈਲਾ ਕਰਨਾ) ਉਸੇ ਤਰ੍ਹਾਂ ਅਸੰਭਵ ਹੈ, ਜਿਵੇਂ ਕਿ ਸੂਰਜ ਦੀ ਕਿਰਨ ਨੂੰ।]

ਹੋਰ ਵਾਚੋ, ਕੁਰਾਨ ਸ਼ਰੀਫ਼ ਦੀ ਇਹ ਆਇਤ, ਗੁਰੂ ਜੀ ਦੇ "ਆਦਿ ਸਚੁ ਜੁਗਾਦਿ ਸਚੁ, ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ" ਦੇ ਮਹਾਂਵਾਕ ਦੀ ਰੌਸ਼ਨੀ ਵਿੱਚ :

[16] *ਹੋਵਲ ਅੱਵਲ ਵੱਲ ਆਖਰ, ਵੱਲ ਜ਼ਾਹਰ, ਵੱਲ ਬਾਤਨ।*
[ਭਾਵ, ਅੱਲਾਹ ਆਦਿ ਵਿੱਚ ਸੀ, ਅੰਤ ਵਿੱਚ ਹੈ, ਪ੍ਰਗਟ ਵੀ ਹੈ ਅਤੇ ਛੁਪਿਆ ਹੋਇਆ ਵੀ।]

ਹੋਰ ਮੇਲੋ, ਫਿਲਾਸਫਰ ਸੁਕਰਾਤ ਵੱਲੋਂ ਪ੍ਰਗਟਾਏ ਇਹਨਾਂ ਵਿਚਾਰਾਂ 'Man know thyself' ਨਾਲ ਗੁਰਬਾਣੀ ਦੀ ਇਹ ਤੁਕ :

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥**

*(ਆਸਾ ਮਹਲਾ ੩, ਪੰਨਾ 441)*

ਸੋ, ਅੰਤਿਮ ਨਿਰਣਾ ਇਹੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗਿਆਨ ਦੇਸ਼ ਦੇ ਪੰਜਾਂ ਸਦੀਆਂ ਵਿੱਚ ਵਿਚਰੇ ਮਹਾਂਪੁਰਸ਼ਾਂ ਦੇ ਵਿਚਾਰਾਂ ਦਾ ਅਦੁੱਤੀ ਸਮੁਦਾਇ ਹੈ ਅਤੇ ਅਜਿਹਾ ਹੋਣਾ ਸਤਿਗੁਰਾਂ ਦੀ ਅਜ਼ਮਤ ਨੂੰ ਕਿਸੇ ਤਰ੍ਹਾਂ ਵੀ ਘਟਾਉਂਦਾ ਨਹੀਂ; ਸਗੋਂ, ਉਨ੍ਹਾਂ ਦੀ ਸਰਵ-ਵਿਆਪੀ ਸਾਂਝ, ਪਿਆਰ ਤੇ ਸੁਲਹ-ਕੁਲ ਹੋਣ ਦੇ ਨਜ਼ਰੀਏ ਨੂੰ ਬਲਵਾਨ, ਪ੍ਰਵਾਣਿਤ ਤੇ ਪ੍ਰਿਅ ਬਣਾਉਂਦਾ ਹੈ।

---

16. ਸੁੰਦਰ ਲਾਲ, *ਗੀਤਾ ਔਰ ਕੁਰਾਨ*, ਵਿਸ਼ਵਵਾਨੀ ਕਾਰਿਆਲਯ, ਇਲਾਹਾਬਾਦ, 1944, ਪੰਨਾ 17.

## ਗੁਰਬਾਣੀ ਦੀ ਸੰਪਾਦਨ ਵਿਧੀ

ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜਿਹੇ ਵੱਡ-ਆਕਾਰੀ ਗ੍ਰੰਥ ਦੇ, ਜਿਸ ਦਾ ਗਿਆਨ ਹਮੇਸ਼ਾ ਹਮੇਸ਼ਾ ਲਈ, ਮਨੁੱਖ ਦੀਆਂ ਧਾਰਮਿਕ, ਸਮਾਜਿਕ, ਰਾਜਨੀਤਕ ਤੇ ਆਰਥਿਕ ਸਮੱਸਿਆਵਾਂ ਦੇ ਕੁਲ ਹਲ ਦਾ ਜ਼ਾਮਨ ਹੋਵੇ, ਪਵਿੱਤਰ ਕਲਾਮ ਨੂੰ ਇਕੱਤਰ ਕਰਨਾ ਕਠਿਨ ਸੀ, ਤਾਂ ਇਹਨਾਂ ਦੈਵੀ ਰਚਨਾਵਾਂ ਨੂੰ ਵਿਸ਼ੇਸ਼ ਜੋੜਾਂ, ਸ਼ੈਲੀ ਤੇ ਵਿਆਕਰਣਕ ਨੇਮਾਂ ਹੇਠ ਵਿਉਂਤ-ਬੱਧ ਕਰਕੇ ਸੰਪਾਦਨ ਕਰਨਾ ਹੋਰ ਵੀ ਬਿਖਮ।

ਜਿਸ ਪ੍ਰਬੀਨਤਾ ਤੇ ਮੌਲਿਕ ਸੰਪਾਦਨ-ਕਲਾ-ਢੰਗ ਨਾਲ, ਸ਼ਾਂਤੀ-ਪੁੰਜ ਪੰਚਮ ਸਤਿਗੁਰੂ ਨੇ, ਮਨੁੱਖ-ਮਾਤਰ ਦੀ ਸਦੀਵੀ ਭਲਾਈ ਤੇ ਅਗਵਾਈ ਲਈ ਗੁਰਦੁਆਰਾ ਰਾਮਸਰ ਦੇ ਅਸਥਾਨ ਉੱਤੇ ਇਹ ਅਦੁੱਤੀ ਕਾਰਜ ਸਿਰੰਜਾਮ ਦਿੱਤਾ, ਉਹ ਆਪ ਜਿਹੇ ਦੈਵੀ, ਸਰਬ-ਸਾਂਝੇ, ਬ੍ਰਹਮ-ਗਿਆਨੀ, ਬਾਣੀ ਦੇ ਬੋਹਿਥ ਅਤੇ ਪ੍ਰਤੱਖ ਹਰੀ-ਸਰੂਪ ਵਿਅਕਤੀ ਦੇ ਹਿੱਸੇ ਹੀ ਆ ਸਕਦਾ ਸੀ।

# ਰਾਗ-ਬੱਧ ਤੇ ਰਾਗ-ਮੁਕਤ ਬਾਣੀ

## ਰਾਗ-ਬੱਧ ਬਾਣੀ

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਸੰਗ੍ਰਹਿ ਗੁਰੂਆਂ, ਸੂਫ਼ੀ-ਸੰਤਾਂ, ਭਗਤਾਂ, ਭੱਟਾਂ, ਰਬਾਬੀਆਂ ਤੇ ਤੀਜੇ ਗੁਰਦੇਵ ਦੇ ਪੜੋਤਰੇ ਸੁੰਦਰ ਜੀ ਦੀਆਂ ਰਚਨਾਵਾਂ ਉੱਤੇ ਨਿਰਭਰ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਹੁਤੀ ਬਾਣੀ 1343 ਪੰਨੇ ਰਾਗ ਪ੍ਰਬੰਧ ਵਿੱਚ ਹੈ। ਰਾਗ-ਮੁਕਤ ਬਾਣੀ ਦੇ ਕੇਵਲ 86 ਪੰਨੇ ਹਨ, ਜਿਸ ਦਾ ਵੇਰਵਾ ਇਸ ਪ੍ਰਕਾਰ ਹੈ :

| | |
|---|---|
| ਜਪੁ | 8 ਪੰਨੇ |
| ਸਲੋਕ, ਸਹਸਕ੍ਰਿਤੀ ਆਦਿ ਬਾਣੀਆਂ | 1352 ਪੰਨੇ ਤੋਂ 1429 ਪੰਨੇ[1] ਤਕ |
| ਗਾਥਾ ਫੁਨਹੇ ਚਉਬੋਲੇ ਕਬੀਰ ਜੀ, ਫਰੀਦ ਜੀ, ਸਵੱਯੇ, ਆਦਿ ਬਾਣੀਆਂ | 78 ਪੰਨੇ |

ਸੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਹੁਤੀ ਬਾਣੀ ਰਾਗ-ਬੱਧ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪ੍ਰਭੂ ਦੀ ਕੀਰਤੀ ਕਰਨ, ਗੁਣ ਗਾਉਣ ਅਥਵਾ ਕੀਰਤਨ-ਭਗਤੀ ਉੱਤੇ ਵੱਡਾ ਬਲ ਦਿੱਤਾ ਅਤੇ ਇਸ ਨੂੰ ਪ੍ਰਭੂ ਭਗਤੀ ਦਾ ਮਾਧਿਅਮ ਮੰਨਿਆ ਗਿਆ ਹੈ। ਸਿਧਾਂਤ ਇਹ ਹੈ ਕਿ ਰਾਗ, ਸੁਰ, ਲੈਅ ਦੇ ਨਾਲ ਮਨ ਵੈਰਾਗ ਵਿੱਚ ਆਉਂਦਾ ਹੈ, ਵੈਰਾਗਵਾਨ ਮਨ ਵਿੱਚ ਹੀ ਬਾਣੀ ਦਾ ਭਾਵ ਧੁਰ ਅੰਦਰ ਵੱਸਦਾ ਹੈ। ਦੂਜੇ, ਜਿਸ ਦੇ, ਪ੍ਰੇਮ, ਸਤਿਕਾਰ ਤੇ ਸਿਦਕ ਨਾਲ ਗੁਣ ਗਾਏ ਜਾਣ, ਉਸ ਗੁਣੀ ਦੇ ਗੁਣ, ਗੁਣ ਗਾਉਣ ਵਾਲੇ ਵਿੱਚ ਪ੍ਰਵੇਸ਼ ਆ ਕਰਦੇ ਹਨ ਅਤੇ ਆਖ਼ਰ ਉਹ ਉਸ ਦਾ ਰੂਪ ਹੀ ਹੋ ਨਿਬੜਦਾ ਹੈ। ਗੁਰਵਾਕ ਹੈ :

**ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ॥**

*(ਮਾਝ ਮਹਲਾ ੩, ਪੰਨਾ 122)*

ਰਾਗਾਂ ਵਿੱਚ ਗਾਈ ਬਾਣੀ ਅਥਵਾ ਕੀਰਤੀ ਤੇ ਕੀਰਤਨ-ਭਗਤੀ ਨੂੰ ਸਾਰੇ ਕਰਮਾਂ-ਧਰਮਾਂ ਨਾਲੋਂ ਸ੍ਰੇਸ਼ਟ ਦਰਜਾ ਦਿੱਤਾ ਗਿਆ ਹੈ। ਇਸ ਸੰਬੰਧ ਵਿੱਚ ਗੁਰੂ ਤੇਗ਼ ਬਹਾਦਰ ਜੀ ਦਾ ਰਾਗ ਰਾਮਕਲੀ ਵਿੱਚ ਫ਼ੁਰਮਾਨ ਹੈ :

**ਭਏ ਦਇਆਲ ਕ੍ਰਿਪਾਲ ਸੰਤ ਜਨ ਤਬ ਇਹ ਬਾਤ ਬਤਾਈ॥**
**ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ॥** *(ਪੰਨਾ 902)*

---

1. ਪੰਥ ਵਿੱਚ 'ਰਾਗਮਾਲਾ' ਦੇ ਗੁਰਬਾਣੀ ਹੋਣ ਅਤੇ ਪੜ੍ਹੇ ਜਾਣ ਬਾਰੇ ਦੋ ਰਾਵਾਂ ਹਨ।

*ਭਗਤ ਰਤਨਾਵਲੀ ਟੀਕਾ*, ਪਉੜੀ ਪੰਦਰ੍ਹਵੀਂ ਵਿੱਚ ਪਾਠ ਤੇ ਕਥਾ ਕੀਰਤਨ ਦਾ ਆਪਸੀ ਸੰਬੰਧ ਤੇ ਮਹਿਮਾ ਇਉਂ ਬਿਆਨ ਕੀਤੇ ਗਏ ਹਨ :

> ਝਾੜੂ, ਮੁਕੰਦੂ ਤੇ ਕਿਦਾਰਾ ਗੁਰੂ ਅਰਜਨ ਦੇਵ ਜੀ ਹਜ਼ੂਰ ਆਏ, "ਗ਼ਰੀਬ ਨਿਵਾਜ਼! ਅਸਾਡਾ ਉਧਾਰ ਕਿਉਂਕਰ ਹੋਵੈ ?" ਤਾਂ ਬਚਨ ਹੋਇਆ, "ਤੁਸਾਂ ਨੂੰ ਰਾਗਾਂ ਦੀ ਸਮਝ ਹੈ ਤੇ ਕਲਯੁਗ ਵਿੱਚ ਕੀਰਤਨ ਦੇ ਸਮਾਨ ਹੋਰ ਕੋਈ ਜੋਗ ਤੱਪ ਨਹੀਂ। ਇਹ ਸਾਂਤਕੀ ਸਾਧਨ ਹੈ, ਤੁਸੀਂ ਕੀਰਤਨ ਕੀਤਾ ਕਰੋ।" ਤਾਂ ਉਹਨਾਂ ਅਰਦਾਸ ਕੀਤੀ, "ਜੇ ਬਾਣੀ ਦੇ ਪਾਠ ਦਾ, ਕਥਾ ਤੇ ਕੀਰਤਨ ਦਾ ਭਿੰਨ ਭਿੰਨ ਫਲ ਕਹੀਐ।"
>
> ਬਚਨ ਹੋਇਆ, "ਬਾਣੀ ਦਾ ਪਾਠ ਇਹ ਹੈ ਜੋ ਆਪਣੇ ਖੂਹੇ ਦੀ ਪੈਲੀ ਪਾਣੀ ਦੇ ਕੇ ਝਬਦੇ, ਪਕਾ ਲਈਦੀ ਹੈ ਤੇ ਅਨਾਜ ਦਾ ਬੋਹਲ ਘਰ ਲੈ ਆਵੀਦਾ ਹੈ, ਜੇ ਦੂਜੇ ਖੂਹ ਦੀ ਪੈਲੀ ਨਜ਼ਦੀਕ ਹੋਵੈ ਤਾਂ ਉਸ ਨੂੰ ਭੀ ਪਾਣੀ ਪਹੁੰਚ ਸਕਦਾ ਹੈ, ਪਰ ਦੂਰ ਦੀਆਂ ਪੈਲੀਆਂ ਨੂੰ ਨਹੀਂ ਪਹੁੰਚਦਾ ਤੇ ਕੀਰਤਨ ਐਸਾ ਹੈ ਜੈਸੇ ਮੇਘ ਗਰਜ ਕੇ ਬਰਖਾ ਕਰਦਾ ਹੈ ਤਾਂ ਸਭੇ ਪੈਲੀਆਂ ਹਰੀਆਂ ਹੁੰਦੀਆਂ ਹਨ ਤੇ ਕਥਾ ਦਾ ਫਲ ਇਹ ਹੈ ਜੋ ਮੇਘ ਠਹਿਰਿਆ ਹੋਇਆ ਨਿਰਵਾਤ (ਹਵਾ ਤੋਂ ਬਿਨਾਂ) ਝਿੰਮ ਝਿੰਮ ਬਰਖਾ ਕਰਦਾ ਹੈ, ਅੱਗੇ ਪੈਲੀਆਂ ਗਾਹੀਆਂ, ਸੁਧਾਰੀਆਂ ਹੋਵਨ, ਜੋ ਜੋ ਬੂੰਦ ਪਵੇ ਵਿੱਚ ਧਰਤੀ ਦੇ ਸਮਾਂਵਦੀ ਜਾਵੈ, ਤੈਸਾ ਜੋ ਸਮਝਵਾਨ ਸਿੱਖ ਹੁੰਦੇ ਹਨ, ਜੋ ਜੋ ਕਥਾ ਕੀਰਤਨ ਕਰਦੇ ਹੈਨ ਤੇ ਵਿਚਾਰਦੇ ਹੈਨ ਤੇ ਵਾਰਤਾ ਸੁਣਦੇ ਹੈਨ, ਸੋ ਸੋ ਰਿਦੇ ਵਿੱਚ ਧਾਰਦੇ ਜਾਂਦੇ ਹਨ, ਉਨ੍ਹਾਂ ਨੂੰ ਸਮਝ ਪ੍ਰਾਪਤ ਹੁੰਦੀ ਹੈ, ਕਥਾ ਤੇ ਕੀਰਤਨ ਦੋਵੇਂ ਮਿਲੇ ਹੋਏ ਸੋਭਾ ਪਾਂਵਦੇ ਹਨ, ਕਥਾ ਕੀਰਤਨ ਦੇ ਮਹਾਤਮ ਨੂੰ ਲਖਾਂਵਦੀ ਹੈ ਤੇ ਕੀਰਤਨ ਮਨ ਵਿਖੇ ਰਾਗ ਹਰਖ ਉਤਪੰਨ ਕਰਦਾ ਹੈ। ਜੈਸੇ ਮਾਤਾ ਪੁੱਤਾਂ ਕਰਕੇ ਸੋਭਦੀ ਹੈ, ਕਥਾ ਮਾਤਾ ਹੈ ਤੇ ਕੀਰਤਨ ਪੁੱਤ ਹੈ।"
>
> ਸਿੱਖਾਂ ਅਰਦਾਸ ਕੀਤੀ, "ਇਸ ਦਾ ਪਿਤਾ ਕੌਣ ਹੈ ?" ਬਚਨ ਹੋਇਆ, "ਪ੍ਰੇਮ ਕਥਾ ਦਾ ਭਰਤਾ ਹੈ, ਪ੍ਰੇਮ ਕਰਕੇ ਦੋਵੇਂ ਸੋਭਾ ਪਾਂਵਦੇ ਹੈਨ।"
>
> "ਤਾਂ ਉਹ ਸਦਾ ਨਿਹਕਾਮ ਹੋ ਕੇ ਹਜ਼ੂਰ ਕੀਰਤਨ ਕਰਨ ਤੇ ਸਰੀਰ ਦੇ ਨਿਰਵਾਹ ਅਨੁਸਾਰ ਕੋਈ ਸਿੱਖ ਸ਼ਰਧਾ ਸੰਯੁਕਤ ਸੇਵਾ ਕਰੇ ਤਾਂ ਉਸੇ ਥੀਂ ਗੁਜ਼ਾਰਾ ਕਰਨ।"
>
> *(ਭਾਈ ਮਨੀ ਸਿੰਘ, 'ਗਿਆਨ ਰਤਨਾਵਲੀ')*

## ਰਾਗਾਂ ਦੀ ਗਿਣਤੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਏ ਰਾਗਾਂ ਦੀ ਗਿਣਤੀ ਇਸ ਪ੍ਰਕਾਰ ਹੈ :

| | | | |
|---|---|---|---|
| 1. ਸ੍ਰੀ ਰਾਗ | 9. ਸੋਰਠਿ | 17. ਗੋਂਡ | 25. ਬਸੰਤ |
| 2. ਮਾਝ | 10. ਧਨਾਸਰੀ | 18. ਰਾਮਕਲੀ | 26. ਸਾਰਗ |
| 3. ਗਉੜੀ | 11. ਜੈਤਸਰੀ | 19. ਨਟ ਨਾਰਾਇਣ | 27. ਮਲਾਰ |
| 4. ਆਸਾ | 12. ਟੋਡੀ | 20. ਮਾਲੀ ਗਉੜਾ | 28. ਕਾਨੜਾ |
| 5. ਗੂਜਰੀ | 13. ਬੈਰਾੜੀ | 21. ਮਾਰੂ | 29. ਕਲਿਆਣ |
| 6. ਦੇਵਗੰਧਾਰੀ | 14. ਤਿਲੰਗ | 22. ਤੁਖਾਰੀ | 30. ਪ੍ਰਭਾਤੀ |
| 7. ਬਿਹਾਗੜਾ | 15. ਸੂਹੀ | 23. ਕੇਦਾਰਾ | 31. ਜੈਜਾਵੰਤੀ |
| 8. ਵਡਹੰਸ | 16. ਬਿਲਾਵਲ | 24. ਭੈਰਉ | |

## ਕੁਝ ਮਿਲਵੇਂ ਰਾਗ

ਆਦਿ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕਈ ਥਾਈਂ ਇਹ ਦੋ ਦੋ ਮਿਲਵੇਂ ਰਾਗ ਵੀ ਆਉਂਦੇ ਹਨ :

1. ਗਉੜੀ ਮਾਝ
2. ਆਸਾ ਕਾਫੀ
3. ਤਿਲੰਗ ਕਾਫੀ
4. ਸੂਹੀ ਕਾਫੀ
5. ਸੂਹੀ ਲਲਿਤ
6. ਬਿਲਾਵਲ ਗੋਂਡ
7. ਮਾਰੂ ਕਾਫੀ
8. ਬਸੰਤ ਹਿੰਡੋਲ
9. ਕਲਿਆਣ ਭੋਪਾਲੀ
10. ਪ੍ਰਭਾਤੀ ਬਿਭਾਸ
11. ਰਾਗ ਆਸਾ ਵਿੱਚ 'ਆਸਾਵਰੀ'।

31 ਰਾਗਾਂ ਤੋਂ ਇਲਾਵਾ ਇਹ ਛੇ ਰਾਗ ਹੋਰ ਵੀ ਵਰਤੇ ਗਏ ਹਨ :

1. ਲਲਿਤ
2. ਆਸਾਵਰੀ
3. ਹਿੰਡੋਲ
4. ਭੋਪਾਲੀ
5. ਬਿਭਾਸ
6. ਕਾਫੀ

ਇਸ ਤਰ੍ਹਾਂ ਇਹ ਕੁਲ ਗਿਣਤੀ 48 ਬਣ ਜਾਂਦੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ 19 ਰਾਗਾਂ ਵਿੱਚ ਬਾਣੀ ਉਚਾਰੀ, ਗੁਰੂ ਅਮਰਦਾਸ ਜੀ ਨੇ 17 ਰਾਗਾਂ ਵਿੱਚ, ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਦੇਵ ਜੀ ਨੇ 30-30 ਰਾਗਾਂ ਵਿੱਚ ਅਤੇ ਗੁਰੂ ਤੇਗ਼ ਬਹਾਦਰ ਜੀ ਨੇ 15 ਰਾਗਾਂ ਵਿੱਚ। ਕਬੀਰ ਜੀ ਦੀ 13 ਰਾਗਾਂ, ਰਵਿਦਾਸ ਜੀ ਦੀ 16 ਰਾਗਾਂ, ਨਾਮਦੇਵ ਜੀ ਦੀ 18 ਰਾਗਾਂ ਤੇ ਬਾਕੀ ਭਗਤਾਂ ਦੀ ਥੋੜ੍ਹੇ ਥੋੜ੍ਹੇ ਰਾਗਾਂ ਜਾਂ ਰਾਗ ਵਿੱਚ ਬਾਣੀ ਅੰਕਿਤ ਹੈ। ਰਾਗ ਜੈਜਾਵੰਤੀ ਵਿੱਚ ਕੇਵਲ ਗੁਰੂ ਤੇਗ਼ ਬਹਾਦਰ ਜੀ ਦੇ ਹੀ ਚਾਰ ਸ਼ਬਦ ਹਨ।[2]

## ਰਾਗ-ਮੁਕਤ ਬਾਣੀ

ਰਾਗ-ਮੁਕਤ ਬਾਣੀਆਂ ਵਿੱਚ ਵਿਸ਼ੇਸ਼ ਕਰਕੇ ਆਦਿ ਵਿੱਚ ਅੰਕਿਤ ਬਾਣੀ ਸ੍ਰੀ 'ਜਪੁ' ਜੀ ਸਾਹਿਬ ਆਉਂਦੀ ਹੈ। ਇਸ ਵਿੱਚ ਆਦਿ-ਅੰਤ ਦੇ ਸਲੋਕ ਤੇ 38 ਪਉੜੀਆਂ ਹਨ। ਵਿਦਵਾਨਾਂ ਨੇ ਇਸ ਨੂੰ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭੂਮਿਕਾ ਕਰਕੇ ਮੰਨਿਆ ਹੈ। ਡਾ. ਮਹਿੰਦਰ ਕੌਰ ਗਿੱਲ ਇਸ ਨੂੰ ਆਦਿ ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿੱਚ ਰੱਖੇ ਜਾਣ ਦੇ ਕਾਰਨ ਉੱਤੇ ਬਹਿਸ ਕਰਦੇ ਹੋਏ ਲਿਖਦੇ ਹਨ :

> ਜਪੁ ਆਦਿ ਗ੍ਰੰਥ ਦੀ ਉਥਾਨਕਾ ਹੈ। ਜਪੁ ਉਹ ਭੂਮਿਕਾ ਹੈ, ਜਿਸ ਉਪਰ ਸਮੁੱਚੇ ਆਦਿ ਗ੍ਰੰਥ ਦੇ ਦਰਸ਼ਨ ਦੀ ਉਸਾਰੀ ਹੋਈ ਹੈ। ਜਪੁ ਦਾ ਕਿਸੇ ਰਾਗ-ਬੰਦਿਸ਼ ਵਿੱਚ ਨਾ ਹੋਣ ਦਾ ਕਾਰਨ ਸਪੱਸ਼ਟ ਹੈ। ਇਸ ਰਾਹੀਂ ਭਾਰਤੀ ਸੰਗੀਤ ਸ਼ਾਸਤਰ ਦੇ ਨਾਲ

2. *ਨੋਟ :* ਆਦਿ ਬੀੜ ਵਿੱਚ ਰਾਗਾਂ ਨੂੰ ਗਾਇਨ ਕਰਨ ਲਈ 17 ਘਰ ਹਨ। ਘਰਾਂ ਦਾ ਸੰਬੰਧ 'ਤਾਲ' ਨਾਲ ਹੈ। ਇਸ ਤੋਂ ਸੰਕੇਤ ਮਿਲਦਾ ਹੈ ਕਿ ਅਮਕੇ ਸ਼ਬਦ ਨੂੰ ਉਸੇ ਰਾਗ ਤੇ ਤਾਲ ਵਿੱਚ ਗਾਇਨ ਕਰਨਾ ਹੈ, ਜਿਸ ਵਿੱਚ ਉਸ ਦਾ ਵਿਧਾਨ ਕੀਤਾ ਗਿਆ ਹੈ।

ਨਾਲ ਭਾਰਤੀ ਕਾਵਿ-ਸ਼ਾਸਤਰ ਦੇ ਨਿਯਮਾਂ ਨੂੰ ਜੀਵਿਤ ਰੱਖਣ ਦਾ ਉਪਰਾਲਾ ਕੀਤਾ ਗਿਆ ਹੈ। ਜਪੁ ਪਿੰਗਲ ਦੇ ਨਿਯਮਾਂ ਅਨੁਸਾਰ ਛੰਦਾਂ ਵਿੱਚ ਉਚਾਰਿਆ ਗਿਆ ਹੈ।[3]

ਕਵਿਤਾ ਨਾਦ-ਰੂਪ ਹੈ। ਵਿਦਵਾਨਾਂ ਨੇ ਨਾਦ ਦੇ ਦੋ ਮੁੱਖ ਭੇਦ ਕੀਤੇ ਹਨ। ਇੱਕ, ਧਵਨੀ ਰੂਪ; ਜਿਵੇਂ ਘੰਟੇ, ਨਗਾਰੇ ਆਦਿ ਦਾ ਸ਼ਬਦ। ਦੂਜਾ, ਵਰਣ ਰੂਪ, ਜਿਵੇਂ ਮਨੁੱਖਾਂ ਦੀ ਬੋਲੀ। ਜਪੁ ਵਿੱਚ ਨਾਦ ਦੇ ਦੋਵੇਂ ਰੂਪ ਸੁਰੱਖਿਅਤ ਹਨ। ਜਪੁ ਦੇ ਛੰਦਾਂ ਦੀ ਇੱਕ ਆਪਣੀ ਲੈਅ ਅਥਵਾ ਧੁਨੀ ਹੈ। ਵਰਣਾਂ ਰਾਹੀਂ ਜਪੁ ਵਿੱਚ ਬੌਧਿਕ ਵਿਚਾਰਾਂ ਦਾ ਪ੍ਰਗਟਾਉ ਕੀਤਾ ਗਿਆ ਹੈ। ਜਪੁ ਰਾਹੀਂ ਨਾਦ ਦੇ ਦੋਹਾਂ ਰੂਪਾਂ ਨੂੰ ਸੁਰਜੀਤ ਰੱਖਿਆ ਗਿਆ ਹੈ। ਇਹ ਧਿਆਨ ਰਹੇ ਕਿ ਰਾਗ-ਬੱਧ ਬਾਣੀ ਦਾ ਸੰਬੰਧ ਵੀ ਨਾਦ ਦੇ ਇਨ੍ਹਾਂ ਦੋਹਾਂ ਰੂਪਾਂ ਨਾਲ ਹੈ। ਪਰ ਉਸ ਬਾਣੀ ਨੂੰ ਰਾਗਾਂ ਦੀ ਵਿਸ਼ੇਸ਼ ਬੰਦਿਸ਼ ਵਿੱਚ ਬੰਨ੍ਹਿਆ ਗਿਆ ਹੈ। ਜਪੁ ਨੂੰ ਰਾਗ-ਮੁਕਤ ਅਥਵਾ ਸੁਤੰਤਰ ਕਾਵਿ-ਸ਼ੈਲੀ ਵਿੱਚ ਰੂਪਮਾਨ ਕੀਤਾ ਗਿਆ ਹੈ।[4]

## ਜਪੁ ਦੀ ਰਚਨਾ ਕਦ ਤੇ ਕਿਥੇ ਹੋਈ ?

ਪੁਰਾਤਨ ਜਨਮ ਸਾਖੀ ਨੰਬਰ 10 ਅਨੁਸਾਰ ਤਾਂ ਇਸ ਦੀ ਰਚਨਾ ਪਰਮਾਤਮਾ ਦੀ ਹਜ਼ੂਰੀ ਵਿੱਚ ਉਦਾਸੀਆਂ ਆਰੰਭ ਕਰਨ ਤੋਂ ਪਹਿਲਾਂ ਹੋਈ ਮੰਨੀ ਗਈ ਹੈ। ਪਰੰਤੂ, ਡਾਕਟਰ ਮੋਹਨ ਸਿੰਘ ਆਪਣੀ ਪੁਸਤਕ *ਪੰਜਾਬੀ ਭਾਸ਼ਾ ਤੇ ਛੰਦਾ-ਬੰਦੀ* ਵਿੱਚ ਇੱਕ ਹੱਥ-ਲਿਖਤ, ਜੋ ਇਸ ਵੇਲੇ ਪੱਛਮੀ ਪੰਜਾਬ ਯੂਨੀਵਰਸਿਟੀ, ਲਾਹੌਰ ਵਿਖੇ ਸੁਰੱਖਿਅਤ ਹੈ, ਦਾ ਹਵਾਲਾ ਦਿੰਦੇ ਹੋਏ ਲਿਖਦੇ ਹਨ :

> ਜਦ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਟਿਕੇ ਹੋਏ ਸਨ ਤਾਂ ਬਦਰਗਾਹ ਪਰਮੇਸ਼ਰ ਜੀ ਬੁਲਾਇਆ। ਵਾਪਿਸ ਆ ਕੇ ਆਪਣੇ ਸਿੱਖ ਅੰਗਦ ਨੂੰ ਆਖਣ ਲੱਗੇ, ਪੁਰਖਾ, ਪਾਰਬ੍ਰਹਮ ਦਾ ਹੁਕਮ ਹੈ ਕਿ ਸਿਫ਼ਤ ਮੇਰੀ ਕਰੀਂ। ਗੁਰੂ ਨਾਨਕ ਦੇਵ ਜੀ ਨੇ ਆਪਣਾ ਖ਼ਜ਼ਾਨਾ ਅੰਗਦ ਸਿੱਖ ਕੇ ਹਵਾਲੇ ਕੀਤਾ। ਕਹਿਓ ਸੁ—ਪੁਰਖਾ! ਹੁਣ ਤੂੰ ਜਪੁ ਰਚ, ਤਬ ਗੁਰੂ ਬਾਬਾ ਨਾਨਕ ਕੇ ਹਜ਼ੂਰ ਗੁਰੂ ਅੰਗਦ, ਬਾਬੇ ਦੀ ਬਾਣੀ ਦਾ ਜੋੜ ਬੰਧਿਆ—ਜਪੁ ਕਾ। ਅਠੱਤੀਸ ਪਉੜੀਆਂ, ਸਾਰੀ ਬਾਣੀ ਵਿਚਹੁ, ਮੱਥ ਕਰ ਕੱਢੀ ਹੈਂ।[5]

ਇਸ ਹੱਥ ਲਿਖੀ ਅਨੁਸਾਰ ਜਪੁ ਜੀ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਰਚਨਾ ਨਹੀਂ, ਸਗੋਂ ਉਨ੍ਹਾਂ ਦੀ ਸਾਰੀ ਬਾਣੀ ਦਾ ਤੱਤ ਹੈ। ਇਸ ਲਿਖਤ ਦਾ ਇਹ ਇਸ਼ਾਰਾ ਵੀ ਨੋਟ ਕਰਨ ਜੋਗ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀ ਸਾਰੀ ਬਾਣੀ, ਜੋ ਉਨ੍ਹਾਂ ਪਾਸ ਹੀ ਲਿਖਤੀ ਰੂਪ ਵਿੱਚ ਮੌਜੂਦ ਸੀ, ਗੁਰੂ ਅੰਗਦ ਦੇਵ ਜੀ ਨੂੰ ਦੇ ਦਿੱਤੀ ਸੀ। "ਆਪਣਾ ਖ਼ਜ਼ਾਨਾ ਸਿੱਖ ਅੰਗਦ ਦੇ ਹਵਾਲੇ ਕੀਤਾ।"

ਡਾ. ਮੋਹਨ ਸਿੰਘ ਜੀ ਇਸ ਹੱਥ ਲਿਖੀ ਦਾ ਹਵਾਲਾ ਦੇ ਕੇ ਅਖ਼ੀਰ ਉੱਤੇ ਭਾਈ

---

3. *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨ ਕਲਾ*, ਪੰਨਾ 24.
4. ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 518.
5. *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਪੋਥੀ ਪਹਿਲੀ, ਪੰਨਾ 39.

ਗੁਰਦਾਸ ਜੀ[6] ਦੀ ਵਾਰ ਪਹਿਲੀ ਦਾ ਆਸਰਾ ਲੈ ਕੇ ਲਿਖਦੇ ਹਨ, "ਮੱਕੇ, ਬਗ਼ਦਾਦ, ਮਦੀਨੇ ਤੋਂ ਮੁੜ ਕੇ ਬਾਬਾ ਜੀ ਨੇ ਉਦਾਸੀ ਭੇਖ ਉਤਾਰ ਕੇ ਕਰਤਾਰਪੁਰ ਵਿੱਚ ਟਿਕਾਣਾ ਕੀਤਾ।" ਇਸ ਤੋਂ ਸਪੱਸ਼ਟ ਹੈ ਕਿ ਜਪੁਜੀ, ਰਹਰਾਸਿ, ਗੋਸਟਿ, ਸੋਦਰੁ ਆਰਤੀ ਬਾਣੀ ਕਰਤਾਰਪੁਰ ਵਿੱਚ ਉਚਾਰੀ ਗਈ, ਜਿਥੇ ਬਾਣੀ ਰੂਪ ਗੰਗਾ ਨੂੰ ਧਾਰਨ ਕਰਨ ਵਾਲੇ ਅੰਗਦ ਜੀ ਮੌਜੂਦ ਸਨ।

ਇਹ ਵਿਚਾਰ ਵਧੇਰੇ ਵਜ਼ਨੀ ਤੇ ਮੰਨਣਯੋਗ ਹੈ।

6. ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ ॥੩੮॥

# ਲਗਾਂ-ਮਾਤ੍ਰਾਂ ਤੇ ਉਚਾਰਨ ਆਦਿ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਿੱਤੇ ਸੰਕੇਤ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਪਣੇ ਲਿਖਣ-ਨੇਮ ਹਨ, ਆਪਣਾ ਵਿਆਕਰਣ ਹੈ ਤੇ ਆਪਣੀ ਸ਼ੈਲੀ। 'ਸ਼ੁੱਧ ਗੁਰਬਾਣੀ ਉਚਾਰਨ' ਤੇ ਸਹੀ ਅਰਥ ਤੇ ਭਾਵ ਸਮਝਣ ਲਈ, ਸਾਨੂੰ ਨਿਮਨ ਲਿਖਤ ਵਿਚਾਰਾਂ ਤੇ ਨੁਕਤਿਆਂ ਨੂੰ ਡਾਢੇ ਗਹੁ ਨਾਲ ਘੋਖਣ ਦੀ ਲੋੜ ਹੈ।

ਅਸੀਂ ਰੋਜ਼ ਅਰਦਾਸ ਵਿੱਚ ਜਿਥੇ ਵਾਹਿਗੁਰੂ ਜੀ ਅੱਗੇ ਸਿੱਖੀ ਸਿਦਕ, ਭਰੋਸਾ-ਦਾਨ, ਨਾਮ-ਦਾਨ ਆਦਿ ਦਾਤਾਂ ਲਈ ਝੋਲੀ ਅੱਡਦੇ ਹਾਂ, ਉਥੇ ਇਸ ਬਖ਼ਸ਼ਿਸ਼ ਦੇ ਵੀ ਜਾਚਕ ਹੁੰਦੇ ਹਾਂ ਕਿ ਗੁਰੂ ਜੀ ਆਪਣੇ ਸਿੱਖਾਂ, ਸੇਵਕਾਂ ਨੂੰ ਸ਼ੁੱਧ ਗੁਰਬਾਣੀ ਪੜ੍ਹਨ ਦੀ ਬੁੱਧੀ ਤੇ ਬਲ ਬਖ਼ਸ਼ਣ। ਇਸ ਦੇ ਨਾਲ ਹੀ ਇਹ ਤਰਲਾ ਵੀ ਮਾਰਦੇ ਹਾਂ ਕਿ ਸ੍ਰੀ ਅਕਾਲ ਪੁਰਖ ਵਾਹਿਗੁਰੂ ਜੀ ਗੁਰਬਾਣੀ ਦਾ ਭਾਵ ਸਾਡੇ ਹਿਰਦਿਆਂ ਵਿੱਚ ਵਸਾਉਣ ਦੀ ਮਿਹਰੰਮਤ ਕਰਨ। ਇਹ ਇਸ ਲਈ ਕਿ ਗੁਰਬਾਣੀ ਦਾ ਭਾਵ ਧੁਰ ਅੰਦਰ ਵੱਸੇ ਬਗ਼ੈਰ ਸਤਿ, ਸੰਤੋਖ, ਸਿਦਕ ਤੇ ਨਾਮ ਦੇ ਅਮਲੀ ਪੱਖ ਦੀ ਪ੍ਰਾਪਤੀ ਅਸੰਭਵ ਹੈ।

ਇਸ ਵਿਚਾਰ ਤੋਂ ਇਹ ਤੱਥ ਉਘੜ ਕੇ ਸਾਹਮਣੇ ਆ ਜਾਂਦਾ ਹੈ ਕਿ ਭਾਵੇਂ ਸਿੱਖੀ ਦੀ ਅੰਤਿਮ ਮੰਜ਼ਿਲ ਤਾਂ ਗੁਰੂ-ਮਤ ਅਨੁਸਾਰ 'ਸੱਚੇ ਆਚਾਰੀ' ਹੋਣਾ ਅਥਵਾ ਗੁਰਮੁਖ ਬਣਨਾ ਹੈ; ਪਰੰਤੂ ਇਸ ਟੀਚੇ ਵੱਲ ਵਧਣ ਲਈ ਮੁੱਖ ਸਾਧਨ, ਗੁਰੂ ਦਾ ਸ਼ਬਦ (ਗੁਰਬਾਣੀ) ਦੀ ਵਿਚਾਰ ਹੈ। ਇਸ ਲਈ ਸਤਿਗੁਰਾਂ ਦਾ ਕਥਨ ਹੈ ਕਿ ਗੁਰਬਾਣੀ ਦੀ ਵਿਚਾਰ ਕੋਈ ਵਿਰਲਾ ਗੁਰਮੁਖ ਹੀ ਕਰੇਗਾ:

**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥**

*(ਰਾਮਕਲੀ ਮਹਲਾ ੧, ਪੰਨਾ 935)*

ਗੁਰਬਾਣੀ ਨੂੰ ਮੰਤ੍ਰ ਰੂਪ ਕਰਕੇ ਜਾਨਣਾ ਭੁੱਲ ਹੈ। ਮੰਤ੍ਰ ਨੂੰ ਬਿਨਾਂ ਸਮਝੇ ਕੇਵਲ ਰਟਨ ਦੀ ਹਿਦਾਇਤ ਹੁੰਦੀ ਹੈ, ਜਦ ਕਿ ਬਾਣੀ ਨੂੰ ਵਿਚਾਰਨ ਤੇ ਅਮਲਾਉਣ ਦੀ ਹਿਦਾਇਤ ਹੈ।

ਗੁਰਬਾਣੀ ਦੀ ਸਹੀ ਵਿਚਾਰ ਲਈ ਜ਼ਰੂਰੀ ਹੈ ਕਿ ਗੁਰਬਾਣੀ ਦੀ ਲਿਖਤ ਤੇ ਸ਼ੁੱਧ ਉਚਾਰਨ ਦੇ ਨੇਮਾਂ ਤੋਂ ਭਲੀ ਭਾਂਤ ਜਾਣੂ ਹੋਇਆ ਜਾਵੇ। ਜਿਵੇਂ, ਜਗਿਆਸੂ ਲਈ ਸੁਣਨ, ਮੰਨਣ ਤੇ ਨਿਧਿਆਸਨ ਦੇ ਤਿੰਨੇ ਪੱਖ, ਆਪਣੇ ਆਪਣੇ ਥਾਂ, ਵਿਸ਼ੇਸ਼

ਅਹਿਮੀਅਤ ਰੱਖਦੇ ਅਤੇ ਪਰਸਪਰ ਸਹਾਇਕ ਹਨ, ਉਸੇ ਤਰ੍ਹਾਂ ਬੋਲੀ ਦਾ ਸ਼ੁੱਧ ਉਚਾਰਨ, ਬੋਲੀ ਅੰਦਰ ਪ੍ਰਗਟਾਏ ਭਾਵਾਂ ਨੂੰ ਸਮਝਣ ਅਤੇ ਸਮਝ ਕੇ ਅਮਲਾਉਣ ਲਈ ਅਹਿਮ ਅਸਥਾਨ ਰੱਖਦਾ ਹੈ। ਇਹੀ ਕਾਰਨ ਹੈ ਕਿ ਅਰਦਾਸ ਵਿੱਚ ਇਸ ਦੀ ਵਿਸ਼ੇਸ਼ ਤੌਰ ਉੱਤੇ ਜਾਚਨਾ ਕੀਤੀ ਜਾਂਦੀ ਹੈ। ਪਾਠਕ ਜੀ, ਭਾਵਕਤਾ, ਹੱਠ, ਹਉਮੈ ਅਤੇ ਫੋਕੇ ਵਕਾਰ ਤੋਂ ਉਚੇਰੇ ਉਠ ਕੇ, ਪੂਰੇ ਗਹੁ ਤੇ ਠਰ੍ਹੰਮੇ ਨਾਲ ਇਸ ਅਤਿ ਅਹਿਮ ਸਮੱਸਿਆ ਨੂੰ ਵਿਚਾਰਨ ਦੀ ਪਰਮ ਕ੍ਰਿਪਾਲਤਾ ਕਰਨਗੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਆਦਿ ਬੀੜ ਗੁਰਮੁਖੀ ਲਿਪੀ ਵਿੱਚ ਲਿਖੀ ਜਾ ਕੇ ਸੰਮਤ 1661, ਭਾਦੋਂ ਸੁਦੀ ਇੱਕ (ਸੰਨ 1604) ਨੂੰ ਤਿਆਰ ਹੋਈ। ਪਵਿੱਤਰ ਬੀੜ ਵਿੱਚ ਪੰਜਾਬੀ ਤੋਂ ਛੁੱਟ, ਫ਼ਾਰਸੀ, ਅਰਬੀ, ਸੰਸਕ੍ਰਿਤ ਆਦਿ 12 ਕੁ ਬੋਲੀਆਂ ਦੇ ਸ਼ਬਦਾਂ ਦੀ ਭਰਮਾਰ ਹੈ। ਗੁਰਬਾਣੀ ਦੇ ਭਾਵਾਂ ਨੂੰ ਨਿਖੇੜਨ ਅਤੇ ਸਮਝਣ ਲਈ ਇਸ ਦੇ ਆਪਣੇ ਲਿਖਣ-ਨੇਮ ਹਨ ਅਤੇ ਆਪਣਾ ਵਿਆਕਰਣ। ਵਿਆਕਰਣ ਦਾ ਸੰਬੰਧ ਇਸ ਦੇ 'ਵਰਣਾਤਮਕ ਰੂਪ' ਅਥਵਾ ਬੋਲੀ (ਉਚਾਰਨ) ਨਾਲ ਹੈ; ਪਰੰਤੂ ਬਾਣੀ ਦੇ 'ਭਾਵਾਤਮਕ' ਪੱਖ ਦਾ ਸੰਬੰਧ ਇਸ ਦੀ ਅਧਿਆਤਮਕ ਡੂੰਘਾਈ, ਅਗਾਧਤਾ, ਅਰਸ਼ੀ ਵਲਵਲੇ, ਪ੍ਰਭੂ ਗਿਆਨ, ਵਿਸਮਾਦੀ-ਵੈਰਾਗ ਤੇ ਪ੍ਰਭੂ-ਇੱਕ-ਸੁਰਤਾ ਨਾਲ ਹੈ।

ਗੁਰਬਾਣੀ ਦੀਆਂ ਤੁਕਾਂ ਦੇ ਪੰਜ ਪੰਜ, ਸੱਤ ਸੱਤ ਅਰਥ ਕਰਨ ਵਾਲੇ ਗਿਆਨੀ ਸੱਜਣ ਹੁਣ ਪਹਿਲੇ ਨਾਲੋਂ ਬਹੁਤ ਘੱਟ ਮਿਲਣਗੇ; ਪਰੰਤੂ ਲਗਾਂ-ਮਾਤ੍ਰਾਂ ਨੂੰ ਨਜ਼ਰ-ਅੰਦਾਜ਼ ਕਰਕੇ ਮਨ-ਮਰਜ਼ੀ ਦੇ ਅਰਥ ਅਤੇ ਬੋਲੀ ਦੇ ਵਿਆਕਰਣਕ ਨੇਮਾਂ ਦੀ ਪ੍ਰਵਾਹ ਕੀਤੇ ਬਿਨਾਂ, ਅਸ਼ੁੱਧ ਉਚਾਰਨ ਕਰਨ ਵਾਲੇ ਬੇਅੰਤ। ਅਣਜਾਣ-ਪੁਣੇ ਵਿੱਚ ਅਸ਼ੁੱਧ ਉਚਾਰਨ ਕਰਨ ਵਾਲੇ ਪਾਠੀ, ਆਪਣੇ ਵੱਲੋਂ, ਸ਼ੁੱਧਤਾ ਦੇ ਖ਼ਿਆਲ ਨਾਲ ਸ਼ਬਦਾਂ ਦਾ ਅਜਿਹਾ ਬੇ-ਢੱਬਾ, ਅਸ਼ੁੱਧ ਤੇ ਨਿਰਾਰਥਕ ਉਚਾਰਨ ਕਰਦੇ ਹਨ, ਜੋ ਕਿਸੇ ਬੋਲੀ ਦੇ ਸ਼ਬਦ-ਉਚਾਰਨ ਨਾਲ ਸੰਬੰਧ ਨਹੀਂ ਰੱਖਦਾ। ਉਦਾਹਰਣ ਹਾਜ਼ਰ ਹੈ :

ਸ੍ਰੀ ਜਪੁ ਸਾਹਿਬ ਦੇ ਅੰਤ ਵਿੱਚ "ਪਵਣੁ ਗੁਰੂ ਪਾਣੀ ਪਿਤਾ" ਸਲੋਕ ਆਇਆ ਹੈ। ਇਸ ਵਿੱਚ ਪੰਜਵੀਂ ਤੁਕ ਹੈ :

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥** *(ਪੰਨਾ 8)*

ਇਸ ਤੁਕ ਵਿੱਚ ਆਇਆ ਪਦ 'ਮਸਕਤਿ' ਵਾਸਤਵ ਵਿੱਚ ਫ਼ਾਰਸੀ-ਅਰਬੀ ਦਾ ਸ਼ਬਦ 'ਮਸ਼ੱਕਤ' ਹੈ ਅਤੇ ਇਸ ਦਾ ਸਹੀ ਉਚਾਰਨ 'ਸ' ਹੇਠ ਬਿੰਦੀ ਤੇ ਉਪਰ ਅੱਧਕ ਲਾ ਕੇ ਹੀ ਕੀਤਾ ਜਾ ਸਕਦਾ ਹੈ। ਹਾਂ, 'ਮਸਕਤ' ਸ਼ਬਦ ਅਰਬੀ ਜ਼ਬਾਨ ਵਿੱਚ ਜ਼ਰੂਰ ਆਉਂਦਾ ਹੈ, ਜਿਥੇ ਇਸ ਦੇ ਅਰਥ ਹਨ : 'ਗਿਰਨੇ ਕੀ ਜਗਹ' (ਹੇਠਾਂ ਡਿੱਗਣ ਦੀ ਥਾਂ), ਜਿਸ ਤੋਂ ਅਰਬੀ ਸ਼ਬਦ 'ਮਸਕਤ-ਅਲਰਾਸ' ਬਣਿਆ ਹੈ। ਇਸ ਦੇ ਅਰਥ ਹਨ : 'ਜਾਏ ਪੈਦਾਇਸ਼, ਜਨਮ-ਭੂਮੀ, ਸਿਰ ਦੇ ਡਿੱਗਣ ਦੀ ਥਾਂ'। ਕਿਉਂਕਿ ਬੱਚੇ ਦੇ ਪੈਦਾ ਹੋਣ ਸਮੇਂ ਉਸ ਦਾ ਸਿਰ, ਪਹਿਲਾਂ ਹੇਠਾਂ ਧਰਤੀ ਉੱਤੇ ਆਉਂਦਾ ਹੈ, ਇਸ ਲਈ ਇਹ ਸ਼ਬਦ ਵਿਸ਼ੇਸ਼ ਕਰਕੇ ਜਨਮ-ਭੂਮੀ ਜਾਂ ਆਪਣੇ ਵਤਨ ਦੇ ਅਰਥਾਂ ਵਿੱਚ ਵਰਤਿਆ ਜਾਂਦਾ ਹੈ।

ਗੁਰਬਾਣੀ ਵਿੱਚ ਆਇਆ 'ਮਸਕਤਿ' ਕਿਸੇ ਤਰ੍ਹਾਂ ਵੀ ਅਰਬੀ ਸ਼ਬਦ 'ਮਸਕਤ' ਨਾਲ ਸੰਬੰਧਿਤ ਨਹੀਂ, ਨਾ ਹੀ ਇਹ ਉਸ ਦਾ ਵਿਗੜਿਆ ਰੂਪ ਹੈ ਅਤੇ ਨਾ ਹੀ

ਉਪਰੋਕਤ ਅਰਥ ਇਥੇ ਕਿਸੇ ਤਰ੍ਹਾਂ ਵੀ ਢੁੱਕ ਸਕਦੇ ਹਨ। ਜਪੁਜੀ ਦੇ ਇਸ ਸਲੋਕ ਵਿੱਚ ਆਏ 'ਮਸਕਤਿ' ਪਦ ਦਾ ਸਹੀ ਤੇ ਇੱਕੋ ਇੱਕ ਉਚਾਰਨ ਹੈ—ਮਸ਼ੱਕਤ ਅਤੇ ਇਸ ਦੇ ਅਰਥ ਹਨ—'ਘਾਲਿ, ਕਮਾਈ'। ਚੀਫ਼ ਖ਼ਾਲਸਾ ਦੀਵਾਨ ਵੱਲੋਂ ਆਪਣੇ ਪ੍ਰਚਾਰਕਾਂ ਤੇ ਲਿਖਾਰੀਆਂ ਰਾਹੀਂ ਪ੍ਰਚਾਰਿਆ ਜਾ ਰਿਹਾ ਇਹ ਵਿਚਾਰ ਕਤਅਨ ਗ਼ਲਤ ਤੇ ਬੇਬੁਨਿਆਦ ਹੈ ਕਿ 'ਮਸਕਤਿ' ਆਪਣੀ ਭਾਸ਼ਾ (ਪੰਜਾਬੀ) ਦਾ ਲਫ਼ਜ਼ ਹੈ। ਹੋਰ ਤਾਂ ਹੋਰ, ਭਾਈ ਵੀਰ ਸਿੰਘ ਜੀ ਵੀ ਆਪਣੇ ***ਗੁਰਬਾਣੀ ਕੋਸ਼*** ਵਿੱਚ ਇਸ ਨੂੰ ਅਰਬੀ ਪਦ 'ਮਸ਼ੱਕਤ' ਮੰਨਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਾਰ ਸੂਹੀ, ਪੰਨਾ 788 ਵਿੱਚ ਆਈ ਤੁਕ ਤੋਂ ਇਸ ਪਦ ਦੀ ਵਰਤੋਂ ਤੇ ਅਰਥ ਹੋਰ ਵੀ ਸਪੱਸ਼ਟ ਹੋ ਜਾਂਦੇ ਹਨ:

**ਮਸਕਤਿ ਲਹਹੁ ਮਜੂਰੀਆ ਮੰਗਿ ਮੰਗਿ ਖਸਮ ਦਰਾਹੁ ॥**

ਇਸ ਤੁਕ ਦਾ ਸ਼ੁੱਧ ਉਚਾਰਨ ਹੋਵੇਗਾ:

ਮਸ਼ੱਕਤਿ ਲਹੁ ਮਜ਼ੂਰੀਆਂ, ਮੰਗਿ ਮੰਗਿ ਖਸਮ ਦਰਾਹੋਂ।

ਇਥੇ 'ਮਸਕਤਿ' ਨਾਂਵ ਹੈ। ਇਸ ਦੇ 'ਤ' ਨਾਲ ਸਿਹਾਰੀ ਹੈ। ਇਹ ਸਿਹਾਰੀ ਮੂਲਕ ਵੀ ਹੈ ਅਤੇ ਕਾਰਕੀ ਵੀ। ਇਹ 'ਕਰਣ ਕਾਰਕ' ਵਿੱਚ ਹੋਣ ਕਰਕੇ ਅਰਥ ਹੋਏ: "ਨਾਨਕ, ਖਸਮ (ਵਾਹਿਗੁਰੂ) ਦੇ ਦਰ ਤੋਂ ਮਿਹਨਤ ਵਾਲੀ ਕਮਾਈ ਦੁਆਰਾ, ਮੰਗ ਮੰਗ ਕੇ, ਮਜ਼ੂਰੀਆਂ (ਮਿਹਨਤਾਨਾ) ਲਈਦੀਆਂ ਹਨ।"

ਪੰਚਮ ਗੁਰੂ ਜੀ ਨੇ ਵੀ ਇਸ ਦੀ ਵਰਤੋਂ ਉਪਰੋਕਤ ਅਰਥਾਂ ਵਿੱਚ ਹੀ ਕੀਤੀ ਹੈ:

**ਸਾਧੂ ਸੰਗੁ 'ਮਸਕਤੇ' ਤੂਠੈ ਪਾਵਾ ਦੇਵ ॥** *(ਸਿਰੀਰਾਗੁ ਮਹਲਾ ੫, ਪੰਨਾ 44)*
[ਮਸ਼ੱਕਤੇ]
[*ਅਰਥ:* ਮੈਂ, ਸਾਧ ਸੰਗਤ ਅਤੇ ਉਸ ਵਿੱਚ ਸੇਵਾ ਘਾਲਣਾ ਦੀ ਦਾਤ, ਹੇ ਪ੍ਰਕਾਸ਼ਮਾਨ ਵਾਹਿਗੁਰੂ! ਤੇਰੀ ਮਿਹਰ ਨਾਲ ਹੀ ਪਾ ਸਕਦਾ ਹਾਂ।]

ਡਾਕਟਰ ਇਕਬਾਲ ਅਨੁਸਾਰ ਵੀ ਇਹੀ ਠੀਕ ਹੈ:

*ਨਾਮੀ ਕੋਈ ਬਗ਼ੈਰ ਮਸ਼ੱਕਤ ਨਹੀਂ ਹੂਆ।*
*ਸੌ ਬਾਰ ਜਬ 'ਅਕ਼ੀਕ਼' ਕਟਾ, ਤੋ ਨਗੀਂ ਹੂਆ।*
[ਹੀਰਾ]
[ਭਾਵ, ਸੰਸਾਰ ਵਿੱਚ ਬਿਨਾਂ ਮਿਹਨਤ, ਘਾਲ ਕਮਾਈ ਦੇ ਕੋਈ ਇਨਸਾਨ ਵੀ ਵੱਡੇ ਨਾਂ ਵਾਲਾ (ਪ੍ਰਸਿੱਧ) ਨਹੀਂ ਹੋਇਆ, ਜਿਵੇਂ ਜਦ ਹੀਰੇ ਨੂੰ ਸੈਂਕੜੇ ਵੇਰ ਕੱਟਿਆ (ਤ੍ਰਾਸ਼ਿਆ) ਜਾਂਦਾ ਹੈ, ਤਾਂ ਕਿਤੇ ਜਾ ਕੇ ਉਹ ਅੰਗੂਠੀ ਵਿੱਚ ਲੱਗਣ ਯੋਗ ਨਗੀਨਾ ਬਣਦਾ ਹੈ।]

ਉਪਰੋਕਤ ਸੰਖੇਪ ਜਿਹੀ ਵਿਆਖਿਆ ਉਪਰੰਤ ਕਿਸੇ ਪ੍ਰਕਾਰ ਦਾ ਸੰਸਾ ਨਹੀਂ ਰਹਿ ਜਾਂਦਾ ਕਿ 'ਮਸਕਤਿ' ਦਾ ਸ਼ੁੱਧ ਉਚਾਰਨ ਕੇਵਲ 'ਮਸ਼ੱਕਤ' ਹੈ ਅਤੇ ਇਸ ਦੇ ਅਰਥ ਹਨ: ਘਾਲ, ਘਾਲਣਾ, ਕਰੜੀ ਕਮਾਈ, ਮਿਹਨਤ।

ਇਸੇ ਸੰਬੰਧ ਵਿੱਚ ਹੀ ਅਸੀਂ 'ਸ' ਨੂੰ 'ਸ਼' ਕਰਕੇ ਉਚਾਰਨ ਕਰਨ ਦੀਆਂ ਕੁਝ ਹੋਰ ਉਦਾਹਰਣਾਂ ਲੈਂਦੇ ਹਾਂ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਤਿਲੰਗ ਰਾਗ ਵਿੱਚ ਇੱਕ ਸ਼ਬਦ ਹੈ:

**ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥**
*(ਰਾਗੁ ਤਿਲੰਗ ਮਹਲਾ ੧, ਪੰਨਾ 721)*

ਇਥੇ ਵਰਤੇ ਪਦਾਂ—ਅਰਜ, ਪੇਸਿ, ਗੋਸ ਦਾ ਸਹੀ ਉਚਾਰਨ ਹੋਵੇਗਾ : ਅਰਜ਼, ਪੇਸ਼, ਗੋਸ਼। ਇਵੇਂ ਸ਼ੁੱਧ ਵਾਚਿਆਂ ਹੀ ਇਹਨਾਂ ਤਿੰਨਾਂ ਪਦਾਂ ਦੇ ਸਹੀ ਅਰਥ ਬਣਦੇ ਹਨ।

'ਪੇਸ਼' ਦਾ ਅਰਥ ਹੈ—ਸਾਹਮਣੇ, 'ਅਰਜ਼' ਦਾ 'ਬੇਨਤੀ' ਤੇ 'ਗੋਸ਼' ਦਾ 'ਕੰਨ'। 'ਅਰਜ' ਤਾਂ ਭਲਾ 'ਅਰਜ਼' (ਫ਼ਾਰਸੀ) ਦਾ ਵਿਗੜਿਆ ਪੰਜਾਬੀ ਰੂਪ ਮੰਨਿਆ ਤੇ ਸਮਝਿਆ ਜਾ ਸਕਦਾ ਹੈ; ਪਰੰਤੂ ਪੇਸ, ਗੋਸ ਬਿਲਕੁਲ ਮੁਹਮਲ (ਨਿਰਾਰਥਕ) ਸ਼ਬਦ ਹਨ। ਇਹੋ ਗੱਲ ਇਸ ਸ਼ਬਦ ਵਿੱਚ ਦੋ ਵਾਰ ਆਏ ਪਦ 'ਜ਼ਨ' (ਔਰਤ) ਦੀ ਹੈ। 'ਜ਼ਨ' (ਫ਼ਾਰਸੀ) ਦੇ ਅਰਥ ਹਨ : ਔਰਤ, ਇਸਤਰੀ; ਪਰੰਤੂ 'ਜਨ' (ਪੰਜਾਬੀ) ਦੇ ਸੇਵਕ, ਦਾਸ।

ਸੋ, ਜੋ ਜਿਵੇਂ ਲਿਖਿਆ ਦਿੱਸਦਾ ਹੈ, ਉਸ ਨੂੰ ਸ਼ੁੱਧਤਾਈ ਦੇ ਖ਼ਿਆਲ ਨਾਲ ਉਵੇਂ ਹੀ ਪੜ੍ਹਨਾ, ਭਾਵੇਂ ਅਰਥ ਦਾ ਅਨਰਥ ਹੋ ਜਾਵੇ, ਬਾਣੀ ਦਾ ਆਦਰ, ਸਨਮਾਨ ਨਹੀਂ ਅਖਵਾ ਸਕਦਾ। ਅਸ਼ੁੱਧ ਉਚਾਰਨ ਕਾਰਨ ਜਦ 'ਬਾਣੀ' ਦਾ ਠੀਕ ਭਾਵ ਹੀ ਸਮਝ ਵਿੱਚ ਨਾ ਆਇਆ ਤਾਂ ਹਿਰਦੇ ਵਿੱਚ ਦਰੁਸਤ ਭਾਵ ਕਿਵੇਂ ਵੱਸੇਗਾ ਅਤੇ ਗੁਰਬਾਣੀ ਦਾ ਸੱਚੇ ਆਚਾਰ ਵਾਲਾ ਅਮਲੀ ਜੀਵਨ ਪ੍ਰਦਾਨ ਕਰਨ ਦਾ ਆਸ਼ਾ, ਕਿਵੇਂ ਪੂਰਾ ਹੋਵੇਗਾ ?

## ਲਿੱਪੀ ਦੀ ਮਜਬੂਰੀ

ਉਪਰੋਕਤ ਵਿਚਾਰ ਤੋਂ ਕਦਾਚਿਤ ਇਹ ਭਾਵ ਨਾ ਲਿਆ ਜਾਵੇ ਕਿ ਮਸਕਤਿ, ਪੇਸ, ਗੋਸ, ਜਨ ਆਦਿ ਪਦ ਪਾਵਨ ਬੀੜ ਵਿੱਚ ਅਸ਼ੁੱਧ ਅੰਕਿਤ ਹਨ। ਅਸਲ ਗੱਲ ਇਹ ਹੈ ਕਿ 'ਸ਼', 'ਕ਼', 'ਖ਼', 'ਗ਼' ਦੀਆਂ ਆਵਾਜ਼ਾਂ ਦਾ ਗੁਰਮੁਖੀ ਲਿੱਪੀ ਵਿੱਚ, ਬਜ਼ਾਹਰ ਅਭਾਵ ਹੋਣ ਕਰਕੇ, ਫ਼ਾਰਸੀ ਬੋਲੀ ਦੇ ਉਪਰੋਕਤ ਸ਼ਬਦ, ਲਿਖੇ ਹੀ ਇਸ ਰੂਪ ਵਿੱਚ ਜਾ ਸਕਦੇ ਹਨ। ਹਕੀਕਤ ਇਹ ਹੈ ਕਿ ਉਸ ਸਮੇਂ 'ਸ' ਤੋਂ ਹੀ 'ਸ' ਤੇ 'ਸ਼' (ਸੀਨ ਤੇ ਸ਼ੀਨ) ਦੀਆਂ ਦੋਵੇਂ ਅਵਾਜ਼ਾਂ ਕੱਢੀਆਂ ਜਾਂਦੀਆਂ ਸਨ। ਗੁਰਦੇਵ ਤਾਂ ਤੋਰਕੀ ਅੱਖਰਾਂ ਤੇ ਫ਼ਾਰਸੀ ਆਦਿ ਬੋਲੀਆਂ ਤੋਂ ਭਲੀਭਾਂਤ ਜਾਣੂ ਸਨ। ਭਾਈ ਗੁਰਦਾਸ ਜੀ ਨੇ ਪਾਵਨ 'ਆਦਿ ਬੀੜ' ਨੂੰ ਲਿਖਣ ਵੇਲੇ ਇਹਨਾਂ ਪਦਾਂ ਨੂੰ ਅਸ਼ੁੱਧ ਤੌਰ ਉੱਤੇ 'ਪੇਛ', 'ਗੋਛ', 'ਮਛਕਤ' ਜਾਂ 'ਯਨ' ਕਰਕੇ ਨਹੀਂ ਲਿਖਿਆ। ਸੰਸਾਰ ਦੀ ਹਰੇਕ ਲਿੱਪੀ ਦੀ ਮਜਬੂਰੀ (Limitation) ਵਾਂਗ ਗੁਰਮੁਖੀ ਲਿੱਪੀ ਦੀ ਵੀ ਮਜਬੂਰੀ ਹੈ ਕਿ ਇਹ ਪਦ ਉਸ ਸਮੇਂ ਵਰਤਮਾਨ ਰੂਪ ਵਿੱਚ ਹੀ ਸ਼ੁੱਧ ਲਿਖੇ ਜਾ ਸਕਦੇ ਸਨ। 'ਬਾਣੀ' ਦੇ ਪਾਠੀ ਨੇ ਸਾਵਧਾਨ ਹੋ ਕੇ ਸ਼ੁੱਧ ਪਾਠ ਕਰਨਾ ਹੈ। ਸੁਚੇਤ ਜਾਂ ਅਚੇਤ ਸ਼ੁੱਧ ਪਾਠ ਨਾ ਕਰਨਾ, ਪਾਠ ਸੁਣਨ ਵਾਲਿਆਂ ਨਾਲ ਬੇ-ਇਨਸਾਫ਼ੀ, ਗੁਰਬਾਣੀ ਦੀ ਨਿਰਾਦਰੀ ਅਤੇ ਸਤਿਗੁਰਾਂ ਦੀ ਅਵੱਗਿਆ ਹੈ; ਗੁਰਬਾਣੀ ਦੇ ਆਸ਼ੇ ਦੀ ਪੂਰਤੀ ਤੇ ਪ੍ਰਭੁਤਾ ਨੂੰ ਉਜਾਗਰ ਕਰਨਾ ਨਹੀਂ।

## ਇੱਕ ਅਕੱਟ ਗਵਾਹੀ

ਸੱਸੇ (ਸ) ਤੋਂ ਲੋੜ ਅਨੁਸਾਰ (ਸ) ਤੇ (ਸ਼) ਦੀਆਂ ਅਵਾਜ਼ਾਂ ਦਾ ਕੰਮ ਲਏ ਜਾਣ

ਬਾਰੇ, ਪ੍ਰੋ. ਪ੍ਰੀਤਮ ਸਿੰਘ (ਸਾਬਕਾ) ਮੁਖੀ ਸ੍ਰੀ ਗੁਰੂ ਨਾਨਕ ਸਟੱਡੀਜ਼ ਵਿਭਾਗ, ਗੁਰੂ ਨਾਨਕ ਯੂਨੀਵਰਸਿਟੀ, ਅੰਮ੍ਰਿਤਸਰ ਦੇ ਉਸ ਪੱਤਰ ਦੀ ਨਕਲ ਪੇਸ਼ ਕਰਦਾ ਹਾਂ, ਜੋ ਆਪ ਜੀ ਨੇ ਦਾਸ ਨੂੰ ਲਿਖਿਆ ਸੀ :

> ਸ਼ਾਰਦਾ ਲਿੱਪੀ ਵਿੱਚ 'ਸ' ਅੱਖਰ ਵਾਲਾ ਰੂਪ ਮੌਜੂਦ ਹੈ, ਪਰ ਉਸ ਦੀ ਧੁਨੀ 'ਸ਼' ਵਾਲੀ ਹੈ। ਦੇਵਨਾਗਰੀ ਵਿੱਚ ਇਸ ਅੱਖਰ-ਰੂਪ ਦੀ ਧੁਨੀ 'ਸ' ਵਾਲੀ ਹੈ। ਇਹ 'ਸ' ਅੱਖਰ-ਰੂਪ ਗੁਰਮੁਖੀ ਦੀ ਪਹਿਲੀ ਪੰਕਤੀ ਵਿੱਚ ਹੀ ਮਿਲਦਾ ਹੈ; ਪਰ, ਇਸ ਦੀ ਅਵਾਜ਼ 'ਸ਼' ਵਾਲੀ ਨਹੀਂ, 'ਸ' ਵਾਲੀ ਹੈ। ਬ੍ਰਹਮੀ ਦੇ ਜਿਸ ਮੂਲ ਅੱਖਰ-ਰੂਪ ਤੋਂ 'ਸ' ਦਾ ਵਿਕਾਸ ਹੋਇਆ ਹੈ, ਉਸ ਦੀ ਧੁਨੀ ਬ੍ਰਹਮੀ ਵਿੱਚ ਸ਼ਾਰਦਾ ਵਾਂਗ 'ਸ਼' ਵਾਲੀ ਹੀ ਸੀ ਅਤੇ 'ਸ' ਦੀ ਧੁਨੀ ਲਈ ਉਨ੍ਹਾਂ ਦੋਹਾਂ ਪਾਸ ਇੱਕ ਹੋਰ ਵੱਖਰਾ ਸੁਤੰਤਰ ਚਿੰਨ੍ਹ ਮੌਜੂਦ ਸੀ। ਗੁਰਮੁਖੀ ਨੇ ਸੱਸੇ (ਸ) ਦੀ ਧੁਨੀ ਵਾਲਾ ਮੂਲ ਪ੍ਰਾਚੀਨ ਚਿੰਨ੍ਹ ਨਹੀਂ ਅਪਣਾਇਆ ਅਤੇ 'ਸ਼' ਦੀ ਧੁਨੀ ਵਾਲੇ ਚਿੰਨ੍ਹ ਨੂੰ 'ਸ਼' ਧੁਨੀ ਲਈ ਅਪਣਾਇਆ। ਮੇਰਾ ਅਨੁਮਾਨ ਹੈ ਕਿ ਮੁੱਢਲੀ ਗੁਰਮੁਖੀ ਵਿੱਚ ਇਹ 'ਸ' ਚਿੰਨ੍ਹ ਪ੍ਰਸੰਗ ਅਨੁਸਾਰ ਦੋਹਾਂ ਧੁਨੀਆਂ ਦਾ ਸੂਚਕ ਰਿਹਾ ਹੋਵੇਗਾ—ਸੱਸੇ ਵਾਲੀ ਧੁਨੀ ਦਾ ਵੀ, 'ਸ਼' ਵਾਲੀ ਧੁਨੀ ਦਾ ਵੀ।
>
> ਇਸੇ ਲਈ ਮੈਨੂੰ ਬੜੀ ਵਾਰੀ ਪਾਠ ਵੇਲੇ ਸਪੱਸ਼ਟ ਜਾਪਦਾ ਹੈ ਕਿ 'ਸੱਸੇ' ਤੋਂ ਕਿਤੇ 'ਸੱਸੇ' ਦਾ ਕੰਮ ਲਿਆ ਜਾਂਦਾ ਰਿਹਾ ਹੈ ਤੇ ਕਿਤੇ 'ਸ਼ੱਸ਼ੇ' ਦਾ।
>
> 20-1-86 (ਸਹੀ) ਪ੍ਰੀਤਮ ਸਿੰਘ

## ਬਿੰਦੀ ਦੀ ਵਰਤੋਂ

ਗੁਰਬਾਣੀ ਵਿੱਚ 'ਬਿੰਦੀ' ਤੇ ਅੱਧਕ ਦੀ ਵਰਤੋਂ ਦਾ ਮਸਲਾ ਅਤਿ ਅਹਿਮ ਹੈ। ਕਿਤੇ ਕਿਤੇ ਬਿੰਦੀ ਦੀ ਵਰਤੋਂ ਤਾਂ ਕੀਤੀ ਗਈ ਹੈ; ਪਰੰਤੂ ਅੱਧਕ ਦੀ ਕਿਤੇ ਵੀ ਨਹੀਂ।

ਬਿੰਦੀ ਦੀ ਕੀਤੀ ਵਰਤੋਂ ਦੇ ਇਹ ਕੁਝ ਕੁ ਪ੍ਰਮਾਣ ਨੋਟ ਕਰਨ ਯੋਗ ਹਨ :

(ੳ) **ਤੂੰ ਕਰਤਾ ਸਚਿਆਰੁ ਮੈਡਾ ਸਾਂਈ॥** *(ਆਸਾ ਮ: 8, ਪੰਨਾ 11)*

(ਅ) **ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ॥** *(ਸਿਰੀ ਰਾਗ ਮ: ੧, ਪੰਨਾ 85)*

(ੲ) **ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥** *(ਤਿਲੰਗ ਮ: ੧, ਪੰਨਾ 721)*

(ਸ) **ਜੇ ਭੁਲੀ ਜੇ ਚੁਕੀ ਸਾਈਂ ਭੀ ਤਹਿੰਜੀ ਕਾਢੀਆ॥** *(ਸੂਹੀ ਮ: ੫, ਪੰਨਾ 761)*

(ਹ) **ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ॥...**
**ਨਾਨਕ ਵੈਸਾਖੀਂ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ॥**
*(ਤੁਖਾਰੀ ਮ: ੧, ਪੰਨਾ 1108)*

(ਕ) **ਆਠ ਪਹਰ ਅਪਨਾ ਪ੍ਰਭੁ ਸਿਮਰਨੁ ਵਡਭਾਗੀ ਹਰਿ 'ਪਾਂਈ'[1]॥**
[ਮੈਂ ਪਾ ਲਿਆ] *(ਸਾਰਗ ਮਹਲਾ ੫, ਪੰਨਾ 1207)*

---

1. 1207 ਪੰਨੇ ਉੱਤੇ ਹੀ ਵੇਖੋ, ਹੋਰ ਪਾਠ : ਗੁਣ ਗਾਂਹੀ, ਅਨ ਠਾਂਹੀ, ਦੁਖ ਪਾਂਹੀ, ਕੁਸਮਾਂਹੀ, ਉਠਿ ਜਾਹੀ, ਲੇਖੁ ਲਿਖਾਂਹੀ, ਮਨ ਮਾਂਹੀ, ਧੁਰਿ ਬਾਂਛਾਈ।

(ਖ) ਜੂਠਿ ਨ ਰਾਗੀ ਜੂਠਿ ਨ ਵੇਦੀ ॥ *(ਵਾਰ ਸਾਰੰਗ ਮ: ੧, ਪੰਨਾ 1240)*

(ਗ) ਆਖੂੰ ਆਖਾਂ ਸਦਾ ਸਦਾ ਕਹਣਿ ਨ ਆਵੈ ਤੋਟਿ ॥
*(ਵਾਰ ਸਾਰੰਗ ਮ: ੧, ਪੰਨਾ 1241)*

(ਘ) ਅਖੀ ਪਰਣੈ ਜੇ ਫਿਰਾਂ ਦੇਖਾਂ ਸਭੁ ਆਕਾਰੁ ॥ *(ਵਾਰ ਸਾਰੰਗ ਮ: ੧, ਪੰਨਾ 1241)*

(ਙ) ਆਖਹਿ ਥਕਹਿ ਆਖਿ ਆਖਿ ਕਰਿ ਸਿਫਤੀ ਵੀਚਾਰ ॥
*(ਵਾਰ ਸਾਰੰਗ ਮ: ੧, ਪੰਨਾ 1241)*

(ਚ) ਪੁਛਾ ਗਿਆਨੀ ਪੰਡਿਤਾਂ ਪੁਛਾ ਬੇਦ ਬੀਚਾਰ ॥
ਪੁਛਾ ਦੇਵਾਂ ਮਾਣਸਾਂ ਜੋਧ ਕਰਹਿ ਅਵਤਾਰ ॥
*(ਵਾਰ ਸਾਰੰਗ ਮ: ੧, ਪੰਨੇ 1241-42)*

(ਛ) ਨਾਂਗੇ ਆਵਣਾ ਨਾਂਗੇ ਜਾਣਾ ਹਰਿ ਹੁਕਮੁ ਪਾਇਆ ਕਿਆ ਕੀਜੈ ॥
*(ਵਾਰ ਸਾਰੰਗ ਮ: ੩, ਪੰਨਾ 1246)*

(ਜ) ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ ॥
*(ਮਲਾਰ ਮ: ੧, ਪੰਨਾ 1290)*

(ਝ) ਕਬੀਰ ਜੋ ਹਮ ਜੰਤੁ ਬਜਾਵਤੇ ਟੂਟਿ ਗਈਂ ਸਭ ਤਾਰ ॥
*(ਸਲੋਕ ਕਬੀਰ ਜੀ, ਪੰਨਾ 1369)*

(ਞ) ਫਰੀਦਾ ਗਲੀਂ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ ॥
ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਾ ਮਾ ਪਿਰੀ ॥
*(ਸਲੋਕ ਫਰੀਦ ਜੀ, ਪੰਨਾ 1382)*

(ਟ) ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥
*(ਮੁੰਦਾਵਣੀ ਮਹਲਾ ੫, ਪੰਨਾ 1429)*

ਉਪਰੋਕਤ ਪ੍ਰਮਾਣਾਂ ਨੂੰ ਗਹੁ ਨਾਲ ਵਿਚਾਰਿਆਂ ਪਤਾ ਲੱਗਦਾ ਹੈ ਕਿ ਇੱਕ ਸਲੋਕ ਵਿੱਚ ਹੀ ਇੱਕ ਥਾਂ ਬਿੰਦੀ ਦੀ ਵਰਤੋਂ ਦੀ ਸੇਧ ਦਿੱਤੀ ਗਈ ਹੈ, ਪਰੰਤੂ ਦੂਜੀ ਥਾਂ ਇਸ ਦਾ ਅਭਾਵ ਹੈ, ਜਿਵੇਂ :

(ੳ) ਅੰਕ (ਅ) ਵਿੱਚ 'ਗਲੀਂ' ਨਾਲ ਤਾਂ ਹੈ, ਪਰੰਤੂ 'ਅਚਾਰੀ' (ਆਚਾਰੀਂ) ਤੇ 'ਚੰਗੀਆ' (ਚੰਗੀਆਂ) ਨਾਲ ਨਹੀਂ। ਤਿੰਨੇ ਪਦ ਇੱਕ-ਸਮਾਨ ਹਨ।

(ਅ) ਅੰਕ (ਚ) ਵਿੱਚ 'ਪੰਡਿਤਾਂ', 'ਦੇਵਾਂ' ਤੇ 'ਮਾਣਸਾਂ' ਨਾਲ ਤਾਂ ਹੈ, ਪਰੰਤੂ 'ਪੁਛਾ' (ਪੁੱਛਾਂ, ਮੈਂ ਪੁੱਛਾਂ) ਅਤੇ 'ਕਰਹਿ' (ਕਰਹਿਂ) ਨਾਲ ਨਹੀਂ।

(ੲ) ਅੰਕ (ਜ) ਵਿੱਚ 'ਦੇਂਦਾ' ਨਾਲ ਹੈ, ਪਰੰਤੂ 'ਲੈਦੇ' (ਲੈਂਦੇ) ਦੀ ਦੁਲਾਵਾਂ ਨਾਲ ਨਹੀਂ।

ਹੁਣ ਕੁਝ ਪ੍ਰਮਾਣ ਅਜਿਹੇ ਹੋਰ ਵਾਚ ਲੈਣੇ ਜ਼ਰੂਰੀ ਹਨ, ਜਿਥੇ ਬਿੰਦੀ ਦੇ ਉਚਾਰਨ ਦਾ ਅਭਾਵ ਸੰਬੰਧਿਤ ਪਦ ਤੇ ਤੁਕ ਦੇ ਅਰਥਾਂ ਵਿੱਚ ਵੱਡਾ ਅੰਤਰ ਪੈਦਾ ਕਰਦਾ ਹੈ :

(1) ਨਾਨਕ 'ਭਗਤਾ' ਸਦਾ ਵਿਗਾਸੁ ॥ *(ਜਪੁ ਜੀ, ਪੰਨਾ 2)*

*ਟਿੱਪਣੀ :* ਇਥੇ ਸ਼ੁੱਧ ਪਾਠ 'ਭਗਤਾਂ' ਹੈ, 'ਭਗਤਾ' ਨਹੀਂ।

*ਭਗਤਾਂ :* ਨਾਂਵ, ਬਹੁ-ਵਚਨ, ਕਰਤਾ ਕਾਰਕ ਹੈ ਤੇ ਅਰਥ ਹਨ : ਹੇ ਨਾਨਕ, ਪ੍ਰਭੂ-ਭਗਤਾਂ ਨੂੰ ਸਦਾ ਖ਼ੁਸ਼ੀ ਤੇ ਖੇੜਾ ਹੈ।

*ਭਗਤਾ :* ਨਾਂਵ, ਇੱਕ-ਵਚਨ, ਸੰਬੋਧਨ ਕਾਰਕ ਹੈ ਤੇ ਅਰਥ ਹਨ : ਹੇ (ਜਾਂ) ਓਏ ਭਗਤਾ ? ਇਹ ਅਰਥ ਇਥੇ ਕਤਅਨ ਨਹੀਂ ਲੱਗ ਸਕਦੇ।

(2) **ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥**

*(ਸਿਰੀਰਾਗੁ ਮਹਲਾ ੧, ਪੰਨਾ 14)*

*ਸ਼ੁੱਧ ਉਚਾਰਨ :* ਮਤ ਦੇਖ ਭੂਲਾਂ ਵੀਸਰੈ ਤੇਰਾ ਚਿਤਿ ਨਾ ਆਵੈ ਨਾਉਂ ॥

*ਅਰਥ :* ਮੈਂ ਮਤਾਂ (ਮੋਤੀਆਂ ਦੇ ਮੰਦਰ ਆਦਿ ਵੇਖ ਕੇ) ਭੁੱਲ ਜਾਵਾਂ, ਤੇ ਤੇਰਾ ਨਾਮ ਵਿਸਰ ਜਾਵੇ ਅਤੇ (ਮੁੜ) ਚਿੱਤ ਵਿੱਚ ਨਾ ਆਵੈ।

(3) **ਇਸੁ ਜੁਗ ਮਹਿ 'ਭਗਤੀ' ਹਰਿ ਧਨੁ ਖਟਿਆ... ॥**

*(ਬਿਲਾਵਲੁ ਮਹਲਾ ੩, ਪੰਨਾ 852)*

ਸ਼ੁੱਧ ਪਾਠ ਹੋਵੇਗਾ ਭਗਤੀਂ—ਭਗਤਾਂ ਨੇ।

(4) **'ਮੋਰੀ' ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ ॥**

*(ਵਡਹੰਸ ਮ: ੧, ਪੰਨਾ 557)*

ਇਥੇ ਸ਼ੁੱਧ ਪਾਠ ਮੋਰੀਂ (ਮੋਰਾਂ ਨੇ) ਨਾਂਵ, ਬਹੁ-ਵਚਨ ਕਰਤਾ ਕਾਰਕ ਹੈ, ਮੋਰੀ ਨਹੀਂ। 'ਮੋਰੀ' ਦਾ ਅਰਥ ਹੈ : ਛੇਕ, ਸੁਰਾਖ਼। ਇਸ ਦਾ ਇਥੇ ਕੀ ਸੰਬੰਧ ?

(5) **ਏਤੇ ਕੂਕਰ ਹਉ ਬੇਗਾਨਾ 'ਭਉਕਾ' ਇਸੁ ਤਨ ਤਾਈ ॥**

*(ਬਿਲਾਵਲ ਮ: ੧, ਪੰਨਾ 795)*

*ਵਿਚਾਰ :* 'ਭਉਕਾ' ਦੇ ਅਰਥ ਹਨ : ਭੌਂਕਣ ਵਾਲਾ, ਵਾਧੂ ਗੱਲਾਂ ਕਰਨ ਵਾਲਾ, ਪਰੰਤੂ ਇਹ ਅਰਥ ਇਥੇ ਨਹੀਂ ਲੱਗਦੇ। 'ਭਉਂਕਾਂ' ਦਾ ਅਰਥ ਹੈ : ਮੈਂ ਭੌਂਕਦਾ ਹਾਂ।

ਸਾਰੀ ਤੁਕ ਦੇ ਅਰਥ ਹਨ : ਏਨੇ ਕੁੱਤੇ (ਨਿਮਾਣੇ, ਨਿਰਗੁਣ ਮਨੁੱਖ) ਹਨ। ਮੈਂ ਉਹਨਾਂ ਵਿੱਚੋਂ ਓਪਰਾ ਜਿਹਾ ਇੱਕ ਹਾਂ, ਅਤੇ ਇਸ ਸਰੀਰ ਦੀ ਖ਼ਾਤਰ ਕੂਕਦਾ ਹਾਂ।

(6) **ਜਿਥੈ ਜਾਈਐ ਜਗਤ ਮਹਿ ਤਿਥੈ ਹਰਿ 'ਸਾਈ' ॥**

*(ਬਿਲਾਵਲ ਮ: ੪, ਪੰਨਾ 851)*

*ਸ਼ੁੱਧ ਉਚਾਰਨ :* ਜਿਥੇ ਜਾਈਐ ਜਗਤਿ ਮਹਿ ਤਿਥੈ ਹਰਿ ਸਾਂਈਂ।

*ਵਿਚਾਰ :* ਇਥੇ ਪਦ 'ਸਾਈ' ('ਉਹ') ਨਹੀਂ, 'ਸਾਂਈਂ' ਹੈ ਅਤੇ ਅਰਥ ਹਨ : ਮਾਲਿਕ, ਸਾਂਈਂ, ਸੁਆਮੀ।

(7) **ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ ॥**

*(ਵਾਰ ਰਾਮਕਲੀ, ਪੰਨਾ 967)*

*ਵਿਚਾਰ :* ਵੇਖੋ, ਜੇ ਇਥੇ 'ਪੁਤ੍ਰੀ' ਪਦ ਨੂੰ ਉਪਰ ਅੱਧਕ ਤੇ ਅਖ਼ੀਰ ਵਿੱਚ ਬਿੰਦੀ ਨਾ ਲਾਈਏ, ਤਾਂ ਇਸ ਦੇ ਇੱਕੋ ਇੱਕ ਤੇ ਸਪੱਸ਼ਟ ਅਰਥ ਹੋਣਗੇ : ਪੁੱਤਰੀ, ਬੇਟੀ, ਧੀ। ਪਰੰਤੂ ਅੱਧਕ ਤੇ ਬਿੰਦੀ ਲਾ ਕੇ 'ਪੁੱਤ੍ਰੀਂ' ਉਚਾਰਨ ਕਰਨ ਨਾਲ ਇਸ ਦੇ ਅਰਥ ਹੋਣਗੇ : ਪੁੱਤਰਾਂ ਨੇ; ਤੇ ਪ੍ਰਸੰਗ ਅਨੁਸਾਰ, ਇਹੀ ਅਰਥ ਇਥੇ ਲੱਗਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕੋਈ ਪੁੱਤਰੀ ਨਹੀਂ ਸੀ, ਜਿਸ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਮੂੰਹ ਮੋੜਿਆ ਹੋਵੇ। ਹਾਂ, ਦੋਹਾਂ ਪੁੱਤਰਾਂ ਨੇ ਅਜਿਹਾ ਕੀਤਾ, ਜਿਸ ਦਾ ਵਰਣਨ ਇਥੇ ਕੀਤਾ ਗਿਆ ਹੈ।

ਸਾਰੀ ਤੁਕ ਦੇ ਅਰਥ ਹਨ : 'ਪੁੱਤਰਾਂ' (ਸ੍ਰੀ ਚੰਦ ਜੀ ਤੇ ਲਖਮੀ ਚੰਦ ਜੀ) ਨੇ ਹੁਕਮ ਨਾ ਮੰਨਿਆ, ਕਿਉਂਕਿ ਉਹਨਾਂ ਨੇ ਥਾਪੇ ਹੋਏ ਪੀਰ, ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਕੰਨ (ਪਾਸਾ) ਮੋੜ ਲਿਆ।

ਸ: ਰਣਜੀਤ ਸਿੰਘ ਖੜਗ (ਸੁਰਗਵਾਸੀ) *ਗੁਰਮਤਿ ਪ੍ਰਕਾਸ਼* ਦੇ 'ਗੁਰੂ ਨਾਨਕ ਅੰਕ' (ਸਤੰਬਰ 1968) ਦੇ ਪੰਨਾ 20 ਉੱਤੇ ਲਿਖਦੇ ਹਨ :

> ੧ਓਂ ਸਤਿਗੁਰੂ ਪ੍ਰਸਦ ਸਚੁ ਨਮੁ ਕਰਤਰੁ ਅਕਲ ਮੂਰਤਿ ਅਜੂਨੀ ਸੰਭਉ ਗੁਰ ਪੂਰੇ ਕੇ ਪਰਸਦੁ ਰਗ ਰਮਕਲੀ
>
> *('ਗੁਰਮਤਿ ਪ੍ਰਕਾਸ਼', ਅੰਮ੍ਰਿਤਸਰ, ਜਨਵਰੀ 1968, ਪੰਨਾ 40)*

ਮਹਾਜਨੀ ਲਿੱਪੀ ਵਿੱਚ, ਲੰਡਿਆਂ ਵਾਂਗ, ਗੁਰਮੁਖੀ ਲਿਖਤਾਂ ਵਿੱਚ ਕੁਝ ਲਗਾਂ-ਮਾਤ੍ਰਾਂ ਦੀ ਅਣਹੋਂਦ ਦਾ ਕਾਰਨ ਇਹ ਹੈ ਕਿ ਪੁਰਾਤਨ ਗੁਰਮੁਖੀ ਲਿਖਾਰੀ, ਬਿੰਦੀ ਆਦਿ ਲਗਾਂ ਦੀ ਵਰਤੋਂ ਘੱਟ ਕਰਦੇ ਸਨ, ਜਿਹਾ ਕਿ ਗੁਰੂ ਗ੍ਰੰਥ ਸਾਹਿਬ ਦੀ ਲਿਖਤੀ ਸ਼ੈਲੀ ਤੋਂ ਪ੍ਰਤੱਖ ਹੈ : "ਪਾਤਾਲਾਂ ਪਾਤਾਲ ਲਖ ਆਗਾਸਾਂ ਆਗਾਸ॥" ਦੀ ਥਾਂ "ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥" ਬਿੰਦੀ ਤੋਂ ਬਿਨਾਂ ਹੀ ਲਿਖਿਆ ਗਿਆ ਹੈ।

ਭਾਈ ਸੰਤੋਖ ਸਿੰਘ ਜੀ ਨੇ *ਗਰਬ ਗੰਜਨੀ* (ਜਪੁਜੀ ਦੇ ਟੀਕੇ ਦੀ ਭੂਮਿਕਾ) ਵਿੱਚ, ਇਸ ਦਾ ਭਾਵ ਦੱਸਿਆ ਹੈ ਕਿ ਗੁਰੂ ਅਰਜਨ ਦੇਵ ਜੀ ਪਾਸੋਂ ਆਦਿ ਬੀੜ ਦੀ ਸੰਕਲਨਤਾ ਬਾਅਦ ਇਸ ਬਾਰੇ ਪੁੱਛਿਆ ਗਿਆ ਤਾਂ ਉਹਨਾਂ ਫ਼ੁਰਮਾਇਆ :

> ਇਸ ਸਰੂਪ ਵਿੱਚ ਹੁਣ ਕੋਈ ਅਦਲਾ-ਬਦਲੀ ਨਹੀਂ ਹੋ ਸਕਦੀ। ਜੋ ਸਿੱਖ ਵਿਚਾਰ ਕੇ ਧਿਆਨ ਨਾਲ ਪੜ੍ਹਨਗੇ, ਉਹ ਬਿੰਦੇ ਸਹਿਤ ਸ਼ੁੱਧ ਪਾਠ ਕਰਨਗੇ।

ਗੁਰਮੁਖੀ ਲਿੱਪੀ ਦੇ ਵਿਕਾਸ ਦੇ ਇੱਕ ਪੜਾਅ ਉੱਤੇ ਪੁੱਜ ਕੇ ਗੁਰਮੁਖੀ ਲਿਖਾਰੀ ਕੰਨੇ ਦੀ ਥਾਂ ਬਿੰਦੀ ਦੀ ਵਰਤੋਂ ਕਰਨ ਲੱਗ ਪਏ ਸਨ, ਜੋ ਕਿ ਗੁਰੂ ਸਾਹਿਬਾਨ ਦੇ ਨੀਸਾਣਾ ਤੋਂ ਪ੍ਰਤੱਖ ਹੈ। ਕਰਤਾਰਪੁਰ (ਜ਼ਿਲ੍ਹਾ ਜਲੰਧਰ) ਵਿੱਚ ਵਿਦਮਾਨ ਆਦਿ ਬੀੜ ਵਿੱਚ ਪੰਜਵੇਂ ਤੇ ਛੇਵੇਂ ਪਾਤਸ਼ਾਹ ਦੇ ਹਸਤ ਕੰਵਲਾਂ ਦੁਆਰਾ ਅੰਕਿਤ ਮੂਲ-ਮੰਤ੍ਰ ਵਿੱਚ ਕੰਨੇ ਦੀ ਥਾਂ ਬਿੰਦੀਆਂ ਵਰਤੀਆਂ ਗਈਆਂ ਹਨ।

ਉਪਰੋਕਤ ਟੂਕ ਦੇਣ ਤੋਂ ਸਾਡਾ ਭਾਵ ਇਹ ਹੈ ਕਿ ਪਾਠਕਾਂ ਨੂੰ ਲਗਾਂ-ਮਾਤ੍ਰਾਂ ਤੇ ਪਾਵਨ ਬੀੜ ਦੀ ਲਿਖਣ-ਸ਼ੈਲੀ ਤੇ ਨੇਮ ਸਪੱਸ਼ਟ ਹੋ ਸਕਣ; ਇਹ ਪਤਾ ਲੱਗ ਸਕੇ ਕਿ ਇਸ ਵਿੱਚ ਬਿੰਦੀ ਟਿੱਪੀ ਦੀ ਵਰਤੋਂ ਕਰਨ ਨਾਲ ਹੀ ਗੁਰਬਾਣੀ ਦੇ ਅਰਥ ਤੇ ਗੋਹਝ ਭਾਵ ਸਮਝੇ ਜਾ ਸਕਦੇ ਹਨ।

ਵਾਸਤਵ ਵਿੱਚ, ਹਰੇਕ ਸ਼ਬਦ ਜਿਵੇਂ ਲਿਖਿਆ ਹੈ, ਉਸ ਦਾ ਐਨ ਤਿਵੇਂ ਦਾ ਤਿਵੇਂ ਪਾਠ ਕਰਨ ਦੇ ਹਾਮੀ ਸੱਜਣ ਵੀ ਐਸਾ ਨਹੀਂ ਕਰਦੇ; ਜਾਂ ਨਹੀਂ ਕਰ ਸਕਦੇ। ਪਵਿੱਤਰ ਬੀੜ ਵਿੱਚ ਸ਼ਬਦ 'ਮਹਲਾ' ਅੰਕਿਤ ਹੈ; ਪਰੰਤੂ ਇਹ ਸੱਜਣ ਇਸ ਨੂੰ ਉਚੇਚੇ ਤੌਰ ਉੱਤੇ ਅੱਧਕ ਲਾ ਕੇ 'ਮਹੱਲਾ' ਵਾਚਦੇ ਹਨ। ਉਪਰੰਤ ਇਸ ਨਾਲ ਅੰਕ ੧, ੨, ੩, ੪, ੫ ਜਾਂ ੯ ਲਿਖਿਆ ਗਿਆ ਹੈ, ਜਿਵੇਂ : 'ਸਿਰੀਰਾਗੁ ਮਹਲਾ ੧'। ਹੁਣ ਇਸ ਅੰਕ '੧' ਨੂੰ ਪਾਠੀ 'ਪਹਿਲਾ' ਕਰਕੇ ਹੀ ਉਚਾਰਦੇ ਹਨ ਅਤੇ ਦਰੁਸਤ ਵੀ ਇਹੀ

ਹੈ। 'ਮਹਲਿਆਂ' ਨਾਲ ਲੱਗੇ ਇਹ ੧, ੨, ੩, ੪, ੫ ਤੇ ੯ ਦੇ ਅੰਕ 'ਕਰਮ ਵਾਚਕ ਸੰਖਿਅਕ ਵਿਸ਼ੇਸ਼ਣ' ਹਨ, 'ਸਾਧਾਰਨ ਸੰਖਿਅਕ ਵਿਸ਼ੇਸ਼ਣ' ਨਹੀਂ। ਸੋ, ਪਹਿਲਾ, ਦੂਜਾ ਉਚਾਰਨ ਸ਼ੁੱਧ ਹੈ।

ਐਸੇ ਸੱਜਣ 'ਮਹਲਾ ੫ ਤੇ ੯' ਨੂੰ 'ਮਹੱਲਾ ਪਜਵਾ ਜਾਂ ਪੰਜਵਾ ਜਾਂ ਨੌਵਾ' ਉਚਾਰਨ ਦੀ ਖੁੱਲ੍ਹ ਤਾਂ ਲੈ ਲੈਂਦੇ ਹਨ, ਪਰੰਤੂ ਅੰਕ ੫ ਜਾਂ ੯ ਦਾ ਦਰੁਸਤ ਉਚਾਰਨ ਪੰਜਵਾਂ ਜਾਂ ਨੌਵਾਂ ਕਰਨ ਲਈ ਤਿਆਰ ਨਹੀਂ ਹੁੰਦੇ। ਅਜਿਹਾ ਹੱਠ, ਕਿਵੇਂ ਵਾਜਬ ਹੈ ? ਪਾਠਕ-ਜਨ ਆਪ ਹੀ ਨਿਰਣਾ ਕਰ ਲੈਣ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਬੀੜ ਵਿੱਚ ਕੁਝ ਕੁ ਥਾਈਂ ਸਪੱਸ਼ਟ ਤੌਰ ਉੱਤੇ ਇਹ ਸੰਕੇਤ ਦਿੱਤਾ ਗਿਆ ਹੈ ਕਿ 'ਮਹਲਾ' ਨਾਲ ਆਏ ਅੰਕਾਂ ਦਾ ਉਚਾਰਨ ਪਹਿਲਾ, ਦੂਜਾ, ਤੀਜਾ ਆਦਿ ਕਰਨਾ ਹੈ। ਦੋ ਉਦਾਹਰਣਾਂ ਹਾਜ਼ਰ ਹਨ :

(ੳ) **ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧** *(ਪੰਨਾ 14)*

(ਅ) **ਵਡਹੰਸੁ ਮਹਲਾ ੩ ਮਹਲਾ ਤੀਜਾ** *(ਪੰਨਾ 582)*

ਜਿਵੇਂ ਉਪਰੋਕਤ ਸੰਕੇਤ ਨੂੰ ਮੁੱਖ ਰੱਖ ਕੇ ਸਮੂਹ ਵਿਦਵਾਨ ਪਾਠੀ-ਸੱਜਣ ਸਿਰਲੇਖਾਂ ਵਿੱਚ ਲਿਖੇ ਅੰਕਾਂ ਨੂੰ ੧, ੨, ੩ ਦੀ ਥਾਂ ਪਹਿਲਾ, ਦੂਜਾ, ਤੀਜਾ ਕਰ ਕੇ ਉਚਾਰਨਾ ਦਰੁਸਤ ਸਮਝਦੇ ਹਨ, ਐਨ ਇਵੇਂ ਹੀ ਪਾਵਨ ਬੀੜ ਵਿੱਚ ਕਈ ਥਾਈਂ ਬਿੰਦੀ ਦੀ ਵਰਤੋਂ ਕਰ ਕੇ ਸਤਿਗੁਰਾਂ ਵੱਲੋਂ ਇਹ ਸੰਕੇਤ ਦਿੱਤਾ ਗਿਆ ਕਿ ਹੋਰਥੇ ਵੀ, ਜਿਥੇ ਬਿੰਦੀ ਲਾਇਆਂ ਉਚਾਰਨ ਸ਼ੁੱਧ ਅਤੇ ਭਾਵ ਸਪੱਸ਼ਟ ਹੁੰਦਾ ਹੋਵੇ, ਉਥੇ ਇਸ ਦੀ ਵਰਤੋਂ ਕਰਨੀ ਅਯੋਗ ਜਾਂ ਵਰਜਤ ਨਹੀਂ।

ਯੋਗ ਸ਼ਾਸਤਰ ਦੇ ਕਰਤਾ ਪਾਤੰਜਲਿ ਮੁਨੀ ਨੇ 'ਪਾਣਨਿ ਦੀ ਅਸ਼ਟਾਧਿਆਏ' ਦਾ ਮਹਾਂਭਾਸ਼ ਕੀਤਾ ਹੈ। ਉਹ ਲਿਖਦੇ ਹਨ ਕਿ 'ਉਚਾਰਨ' ਤੋਂ 'ਅਰਥ' ਅਧਿਕ ਪ੍ਰਬਲਤਾ ਰੱਖਦਾ ਹੈ, ਭਾਵ ਇਹ ਹੈ ਕਿ ਅਰਥ ਅਨੁਸਾਰ ਉਚਾਰਨ ਹੋਣਾ ਚਾਹੀਦਾ ਹੈ।

## ਮਹਲਾ ਉਚਾਰਨ

ਜਿਹਾ ਕਿ ਪਹਿਲੇ ਦੱਸਿਆ ਗਿਆ ਹੈ, "ਜਿਵੇਂ ਲਿਖਿਆ, ਤਿਵੈਂ ਪਾਠ" ਕਰਨ ਵਾਲੇ ਸੱਜਣ ਜਦ 'ਮਹਲਾ' ਦੇ ਪਾਠ ਉੱਤੇ ਆਉਂਦੇ ਹਨ ਤਾਂ ਉਹ ਆਪਣਾ ਨੇਮ ਉਚੇਚੇ ਤੌਰ ਉੱਤੇ, ਇਸ ਦਾ ਪਾਠ 'ਮਹੱਲਾ' ਕਰਕੇ, ਆਪ ਹੀ ਤੋੜ ਦੇਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਹ ਸ਼ਬਦ ਚਹੁੰ ਅਰਥਾਂ ਵਿੱਚ ਵਰਤਿਆ ਗਿਆ ਹੈ, ਜਿਸ ਦੀ ਵਿਆਖਿਆ ਪ੍ਰੋ. ਸਾਹਿਬ ਸਿੰਘ ਜੀ *ਗੁਰਬਾਣੀ ਵਿਆਕਰਣ* ਵਿੱਚ ਇਉਂ ਕਰਦੇ ਹਨ :

(1) ਮਹਲ : ਇਸਤਰੀ।

**'ਮਹਲ' ਕੁਚਜੀ ਮੜਵੜੀ ਕਾਲੀ ਮਨਹੁ ਕਸੁਧ॥**

*(ਮਾਰੂ ਵਾਰ ਮਹਲਾ ੧, ਪੰਨਾ 1088)*

(2) ਮਹਲੁ : ਘਰ, ਟਿਕਾਣਾ, ਉਹ ਅਵਸਥਾ ਜਿਥੋਂ ਅਕਾਲ ਪੁਰਖ ਸਾਖਿਆਤ ਹੋ ਜਾਂਦਾ ਹੈ।

(ੳ) **ਖੋਜਤ ਖੋਜਤ ਦੁਆਰੇ ਆਇਆ ॥**
**ਤਾ ਨਾਨਕ ਜੋਗੀ 'ਮਹਲੁ' ਘਰੁ ਪਾਇਆ ॥** *(ਰਾਮਕਲੀ ਮ: ੫, ਪੰਨਾ 886)*

(ਅ) **ਖੋਲਿ ਕਿਵਾਰਾ 'ਮਹਲਿ' ਬੁਲਾਇਆ ॥** *(ਰਾਮਕਲੀ ਮ: ੫, ਪੰਨਾ 887)*
[ਮਹਲਿ—ਮਹਲ ਵਿੱਚ]

(ੲ) **ਗੁਰ ਪ੍ਰਸਾਦਿ ਕੋ ਇਹੁ 'ਮਹਲੁ' ਪਾਵੈ ॥** *(ਰਾਮਕਲੀ ਮ: ੫, ਪੰਨਾ 889)*

(3) ਮਹਲ, ਮਹਲਾ : ਵੱਡੀਆਂ ਵੱਡੀਆਂ ਇਮਾਰਤਾਂ, ਪੱਕੇ ਘਰ।

(ੳ) **ਦਾਤਾ ਦਾਨੁ ਕਰੇ ਤਹ ਨਾਹੀ 'ਮਹਲ' ਉਸਾਰਿ ਨ ਬੈਠਾ ॥**
*(ਰਾਮਕਲੀ ਮ: ੧, ਪੰਨਾ 902)*

(ਅ) **ਗੜ੍ਹ ਮੰਦਰ 'ਮਹਲਾ' ਕਹਾ ਜਿਉ ਬਾਜੀ ਦੀਬਾਣੁ ॥**
*(ਰਾਮਕਲੀ ਮ: ੧, ਪੰਨਾ 936)*

(4) ਮਹਲਾ : ਕਾਇਆਂ (ਸਰੀਰ)।

**ਓਹੁ ਅਬਿਨਾਸੀ ਰਾਇਆ ॥**
**ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ ॥੧॥ਰਹਾਉ॥**
**ਏਕ 'ਮਹਲਿ' ਤੂੰ ਹੋਹਿ ਅਫਾਰੋ ਏਕ 'ਮਹਲਿ' ਨਿਮਾਨੋ ॥**
**ਏਕ 'ਮਹਲਿ' ਤੂੰ ਆਪੇ ਆਪੇ ਏਕ 'ਮਹਲਿ' ਗਰੀਬਾਨੋ ॥**
**ਏਕ 'ਮਹਲਿ' ਤੂੰ ਪੰਡਿਤੁ ਬਕਤਾ ਏਕ 'ਮਹਲਿ' ਖਲੁ ਹੋਤਾ ॥**
**ਏਕ 'ਮਹਲਿ' ਤੂੰ ਸਭੁ ਕਿਛੁ ਗ੍ਰਾਹਜੁ ਏਕ 'ਮਹਲਿ' ਕਛੂ ਨ ਲੇਤਾ ॥**
*(ਗਉੜੀ ਮਹਲਾ ੫, ਪੰਨਾ 206)*

ਉਪਰ ਦਿੱਤੇ ਗਏ ਸਾਰੇ ਪ੍ਰਮਾਣਾਂ ਨੂੰ ਗਹੁ ਨਾਲ ਵਿਚਾਰਿਆਂ ਸ਼ਬਦ 'ਮਹਲਾ' ਦਾ ਅਰਥ ਸਾਫ਼ ਹੋ ਜਾਂਦਾ ਹੈ। ਸਤਿਗੁਰੂ ਜੀ ਦੀ ਉਚਾਰੀ ਹੋਈ ਬਾਣੀ ਵਿੱਚ, ਨਾਮ ਕੇਵਲ ਨਾਨਕ ਹੀ ਆਉਂਦਾ ਹੈ। ਇਹ ਨਿਰਣਾ ਕਰਨ ਲਈ ਕਿ ਅਮੁੱਕੀ ਬਾਣੀ ਕਿਸ ਗੁਰ-ਵਿਅਕਤੀ ਦੀ ਹੈ, ਸ਼ਬਦ 'ਮਹਲ' ਵਰਤਿਆ ਗਿਆ ਹੈ, ਜਿਸ ਦਾ ਅਰਥ ਹੈ : ਵਿਅਕਤੀ, ਕਾਇਆਂ ਆਦਿ।

ਨਿਰਸੰਦੇਹ, ਸਤਿਗੁਰੂਆਂ ਵਿੱਚ ਜੋਤਿ ਤਾਂ ਇੱਕੋ ਸੀ, ਕੇਵਲ ਕਾਇਆਂ ਹੀ ਬਦਲਦੀ ਰਹੀ :

(ੳ) **ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥**
*(ਰਾਮਕਲੀ ਕੀ ਵਾਰ, ਪੰਨਾ 966)*

(ਅ) **ਅਰਜਨ ਕਾਇਆ ਪਲਟਿ ਕੈ ਮੂਰਤਿ ਹਰਗੋਬਿੰਦ ਸਵਾਰੀ ॥**
*(ਭਾਈ ਗੁਰਦਾਸ ਜੀ, ਵਾਰ 1, ਪਉੜੀ 48)*

ਗੁਰਬਾਣੀ ਵਿੱਚ ਤਿੰਨ ਵੇਰ ਸ਼ਬਦ 'ਮਹਲੁ' ਵੀ ਆਇਆ ਹੈ, ਜੋ ਇੱਕ-ਵਚਨ, ਪੁਲਿੰਗ ਵਾਚਕ ਹੈ। ਇਸ ਦੇ ਅਰਥ ਇਸਤਰੀ ਨਹੀਂ ਹੋ ਸਕਦੇ—ਪੰਨਾ 16, 18 ਤੇ 1193.

ਹੁਣ ਜੇ 'ਮਹਲਾ' ਦਾ ਪਾਠ 'ਮਹੱਲਾ' ਹੋਵੇ ਤਾਂ ਇਥੇ ਵੀ ਪਾਠ 'ਮਹੱਲੁ' ਪੜ੍ਹਨਾ ਪਵੇਗਾ, ਜੋ ਕਿਸੇ ਤਰ੍ਹਾਂ ਵੀ ਸ਼ੁੱਧ ਨਹੀਂ ਅਤੇ ਨਾ ਹੀ ਕਦੇ ਕਿਸੇ ਪਾਠੀ ਨੇ ਅਜਿਹਾ ਪਾਠ ਕੀਤਾ ਹੈ। ਇਥੇ 'ਮਹਲੁ' ਇੱਕ-ਵਚਨ, ਪੁਲਿੰਗ ਵਾਚਕ ਹੈ, ਇਸਤਰੀ-ਲਿੰਗ ਵਾਚਕ ਨਹੀਂ।

## ਹੋਰ ਸਬੂਤ

1. ***ਪਰਚੀਆਂ ਸੇਵਾ ਦਾਸ*** (ਭਾਸ਼ਾ ਵਿਭਾਗ, ਦੂਜੀ ਵਾਰ, 1978) ਵਿੱਚੋਂ:

(ੳ) ਫਿਰ ਦਸਾ 'ਮਹਲਾ' ਕੀ ਉਸਤਤ ਕੇ ਸਲੋਕ ਲਿਖੇ। *(ਪੰਨਾ 49)*
[ਦਸਾਂ ਮਹਲਾਂ]

(ਅ) ਗੁਰੂ ਤੇਗ ਬਹਾਦਰ ਪਲਟੀਆ, ਆਪਣੀ ਜੋਤਿ ਅਥਾਹੁ।
ਗੁਰੂ ਗੋਬਿੰਦ ਸਿੰਘ ਨਾਮੁ ਜਿਹਿ, 'ਦਸਵਾਂ ਮਹਲ ਪਾਤਸਾਹੁ'। *(ਪੰਨਾ 51)*

(ੲ) ਅਬ ਪ੍ਰਥਮੇ ਸਾਖੀ 'ਪਹਿਲੇ ਮਹਲਿ ਕੀ' ਤੁਰੀ।
ਜਬ ਗੁਰੂ ਨਾਨਕ ਜੀ 'ਪਹਿਲੇ ਮਹਲਿ' ਰਮਤ ਕਰਤੇ ਥੇ। *(ਪੰਨਾ 51)*

ਵੇਖੋ, ਸਤਿਗੁਰੂਆਂ ਦੀ ਜੋਤਿ ਆਪਸ ਵਿੱਚ ਕਿਵੇਂ ਮਿਲਦੀ ਅਥਵਾ ਹਲੂਲ ਹੁੰਦੀ ਸੀ:

(ੳ) ਗੁਰੂ ਅੰਗਦ ਅਮਰ ਨਿਵਾਜਿਆ, ਸੇਵਾ ਤੇ ਸੁਖ ਦੀਨ।
'ਜਿਓ ਦੀਪਕ ਪ੍ਰਕਾਸ਼ੀਐ, ਦੋਨੋ ਸਮਸਰ ਕੀਨ'॥੬੧॥੪੯॥

(ਅ) ਗੁਰੂ ਹਰਿ ਰਾਇ ਹਰਿ ਕ੍ਰਿਸ਼ਨ ਪਰ, ਕੀਨੀ ਖੁਸ਼ੀ ਅਪਾਰ।
'ਤੱਤ ਸਿਉ ਤਤੁ ਮਿਲਾਇਆ', ਅਕੱਲ ਕਲਾ ਨਿਰਧਾਰ।
[ਭਾਵ, ਜਿਵੇਂ ਇੱਕ ਦੀਵੇ ਤੋਂ ਦੂਸਰਾ ਦੀਵਾ ਜਗਮਗਾ ਜਾਂਦਾ ਹੈ ਤੇ ਦੋਹਾਂ ਦੀ ਰੋਸ਼ਨੀ ਬਰਾਬਰ ਹੁੰਦੀ ਹੈ, ਇਵੇਂ ਹੀ ਪਹਿਲੀ ਗੁਰੂ ਜੋਤੀ ਅਗਲੀ ਗੁਰੂ ਜੋਤੀ ਨੂੰ ਪ੍ਰਕਾਸ਼ਦੀ ਰਹੀ।]

ਜਿਸ ਗੁਰੂ-ਵਿਅਕਤੀ ਵਿੱਚ ਇਹ ਜੋਤਿ ਪ੍ਰਕਾਸ਼ੀ, ਉਸ ਸਰੂਪ, ਸਰੀਰ, ਵਜੂਦ ਜਾਂ ਕਾਇਆਂ ਨੂੰ ਮਹਲੁ ਜਾਂ ਮਹਲਾ ਕਿਹਾ ਗਿਆ ਹੈ, ਨਾ ਕਿ ਜੋਤਿ ਨੂੰ।

2. ਵੇਖੋ, ਪ੍ਰਿੰਸੀਪਲ ਤੇਜਾ ਸਿੰਘ ਜੀ *ਆਸਾ ਦੀ ਵਾਰ* ਦੇ ਸਟੀਕ (ਪੰਨਾ 15, ਛਾਪ ਦੂਜੀ, ਸੁਦਰਸ਼ਨ ਪ੍ਰੈੱਸ, ਪ੍ਰਿੰਟਰ ਲਾਲਾ ਧਨੀ ਰਾਮ ਚਾਤ੍ਰਿਕ) ਵਿੱਚ: 'ਮਹਲਾ' ਦਾ ਉਚਾਰਨ 'ਪਹਿਲਾ' ਵਾਕਰ ਹੈ; ਜਿਵੇਂ:

(ੳ) **ਦਰ 'ਘਰ ਮਹਲਾ' ਸੇਜ ਸੁਖਾਲੀ॥** *(ਗਉੜੀ ਮਹਲਾ ੧, ਪੰਨਾ 225)*

(ਅ) **'ਟਹਲ ਮਹਲ' ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ॥**
*(ਗਉੜੀ ਮਹਲਾ ੫, ਪੰਨਾ 255)*

ਇਹ ਸ਼ਬਦ (ਮਹਲ) ਅਰਬੀ ਤੋਂ ਪੰਜਾਬੀ ਬਣਿਆ ਪੁਲਿੰਗ, ਇੱਕ-ਵਚਨ ਨਾਂਵ ਹੈ, ਅਰਥ ਹਨ: ਵੱਡਾ ਘਰ, ਮਾਲਿਕ ਜਾਂ ਪਾਤਸ਼ਾਹ ਦਾ ਘਰ, ਗੁਰੂ-ਘਰ।

'ਮਹਲਾ ੧' ਨੂੰ 'ਮਹਿਲਾ ਪਹਿਲਾ' ਕਰਕੇ ਪੜ੍ਹਨਾ ਹੈ। ਇਸੇ ਤਰ੍ਹਾਂ '੨' ਨੂੰ 'ਮਹਿਲਾ ਦੂਜਾ' ਕਰਕੇ ਪੜ੍ਹਨਾ ਹੈ।

3. ਜਾਣੇ-ਅਣਜਾਣੇ ਇੱਕ ਉਕਾਈ ਹੋਰ ਕੀਤੀ ਜਾਂਦੀ ਹੈ ਕਿ 'ਸਲੋਕ ਭੀ ਮਹਲੇ ਪਹਿਲੇ ਕੇ' ਵਿੱਚ ਮਹਲੇ ਪਦ ਨੂੰ ਸਿਹਾਰੀ ਨਾ ਹੋਣ ਕਰਕੇ ਇਸ ਨੂੰ ਅਸ਼ੁੱਧ ਤੌਰ ਉੱਤੇ 'ਮਹੱਲੇ' ਕਰਕੇ ਉਚਾਰ ਲਿਆ ਜਾਂਦਾ ਹੈ; ਪਰੰਤੂ 'ਪਹਿਲੇ' ਨੂੰ ਅਧਿਕ ਰਹਿਤ ਕਰਕੇ। ਹਕੀਕਤ ਇਹ ਹੈ ਕਿ 'ਪਹਿਲੇ' ਨੂੰ 'ਪਹਲੇ' ਕਰਕੇ ਲਿਖਿਆ ਜਾਂਦਾ, ਤਾਂ ਵੀ ਗੁਰਬਾਣੀ ਦੀ ਲਿਖਣ-ਸ਼ੈਲੀ ਅਨੁਸਾਰ, ਉਚਾਰਨ ਅੱਧਕ ਰਹਿਤ ਹੀ ਹੋਣਾ ਸੀ, ਜਿਵੇਂ:

(ੳ) 1. **'ਕਹਨਿ' ਧਿਆਇਨਿ ਸੁਣਨਿ ਨਿਤ ਸੇ ਭਗਤ ਸੁਹਾਵੈ॥**
*(ਬਸੰਤ ਮਹਲੁ ੫, ਪੰਨਾ 1193)*

2. **'ਕਹਨ' ਕਹਾਵਨ ਕਉ ਕਈ ਕੇਤੈ॥** *(ਕਾਨੜਾ ਮਹਲਾ ੫, ਪੰਨਾ 1302)*

(ਅ) 1. **ਪਹਿਲੈ 'ਪਹਰੈ' ਫੁਲੜਾ...॥** *(ਸਲੋਕ ਫਰੀਦ ਜੀ, ਪੰਨਾ 1384)*

2. **ਪਹਿਲੈ 'ਪਹਰੈ' ਰੈਣਿ ਕੈ...॥** *(ਪੰਨੇ 74 ਤੇ 77)*

(ੲ) 1. **'ਸਹ' ਦੇਖੇ ਬਿਨੁ ਪ੍ਰੀਤਿ ਨ ਊਪਜੈ...॥** *(ਸਿਰੀਰਾਗ ਮਹਲਾ ੩, ਪੰਨਾ 83)*

2. **'ਸਹਿ' ਤੁਠੈ ਨਉ ਨਿਧਿ ਪਾਈਆ॥** *(ਆਸਾ ਮਹਲਾ ੧, ਪੰਨਾ 473)*

ਸਪੱਸ਼ਟ ਹੈ ਕਿ ਸਿਹਾਰੀ-ਸਹਿਤ 'ਹ', ਸਿਹਾਰੀ-ਰਹਿਤ 'ਹ' ਦਾ ਉਚਾਰਨ ਨਿਰਧਾਰਤ ਕਰ ਦੇਂਦਾ ਹੈ, ਜੋ ਦੋਹਾਂ ਹਾਲਤਾਂ ਵਿੱਚ ਹੀ ਅਧਿਕ-ਰਹਿਤ ਹੈ। ਇਸ ਲਈ, ਜੋ ਉਚਾਰਨ 'ਪਹਲੇ' ਜਾਂ 'ਪਹਿਲੇ' ਦਾ ਹੈ, ਉਹੀ 'ਮਹਲੇ' ਦਾ ਹੈ।

ਸੋ, ਸੁਜਾਨ ਪਾਠਕ ਜੀ ਵੇਖਣਗੇ ਕਿ ਭਾਈ ਸਾਹਿਬ ਭਾਈ ਵੀਰ ਸਿੰਘ, ਪ੍ਰਿੰਸੀਪਲ ਤੇਜਾ ਸਿੰਘ, ਪ੍ਰਿੰਸੀਪਲ ਸਾਹਿਬ ਸਿੰਘ, ਡਾਕਟਰ ਤਾਰਨ ਸਿੰਘ, ਗਿਆਨੀ ਸੰਤ ਸਿੰਘ ਮਸਕੀਨ ਆਦਿ ਹੋਰ ਵਿਦਵਾਨ ਵੀ 'ਮਹਲਾ' ਦਾ ਸ਼ੁੱਧ ਉਚਾਰਨ 'ਮੈਹਲਾ' ਜਾਂ 'ਮਹਿਲਾ' ਕਰਕੇ ਹੀ ਮੰਨਦੇ ਤੇ ਕਰਦੇ ਹਨ; 'ਮਹੱਲੁ', 'ਮਹੱਲਾ' ਜਾਂ 'ਮਹੱਲੇ' ਕਰਕੇ ਨਹੀਂ।

ਇਹ ਵੀ ਚੇਤੇ ਰੱਖਣ ਵਾਲੀ ਗੱਲ ਹੈ ਕਿ ਸਿਰਲੇਖਾਂ ਵਿੱਚ ਸ਼ਬਦ 'ਮਹਲਾ' ਨਾਲ ਪਹਿਲਾ, ਦੂਜਾ, ਤੀਜਾ (ਪੁਲਿੰਗ ਵਾਚਕ, ਸੰਖਿਅਕ ਵਿਸ਼ੇਸ਼ਣ) ਆਇਆ ਹੈ, ਪਹਿਲੀ, ਦੂਜੀ, ਤੀਜੀ ਨਹੀਂ। ਇਸ ਲਈ 'ਮਹਲਾ' ਪੁਲਿੰਗ-ਵਾਚਕ ਹੋਇਆ, ਨਾ ਕਿ ਇਸਤਰੀ-ਵਾਚਕ।

## ਬ-ਜ਼ਾਹਰ ਵਾਧੂ ਲੱਗੀਆਂ ਦਿੱਸਦੀਆਂ ਲਗਾਂ-ਮਾਤ੍ਰਾਂ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਵਿੱਚ ਆਈਆਂ ਲਗਾਂ-ਮਾਤ੍ਰਾਂ, ਵਿਸ਼ੇਸ਼ ਕਰਕੇ ਸ਼ਬਦਾਂ ਦੇ ਅੰਤ ਵਿੱਚ ਆਈ ਸਿਹਾਰੀ ਤੇ ਔਂਕੜ, ਬਹੁਤ ਵੇਰ, ਉਚਾਰਨ ਵਿੱਚ ਆਉਣ ਲਈ ਨਹੀਂ, ਅਰਥ-ਭਾਵ ਸਪੱਸ਼ਟ ਕਰਨ ਹਿਤ ਹਨ। ਪੰਜਵੇਂ ਗੁਰਦੇਵ ਜੀ ਦਾ ਵੰਨਗੀ ਮਾਤਰ ਲਿਆ ਇਹ ਫ਼ੁਰਮਾਨ, ਇਸ ਨੁਕਤੇ ਨੂੰ ਸਪੱਸ਼ਟ ਕਰਦਾ ਹੈ :

**ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ॥**
**ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ॥**

*(ਰਾਮਕਲੀ ਮਹਲਾ ੫, ਪੰਨਾ 965)*

ਉਪਰੋਕਤ ਸਲੋਕ ਵਿੱਚ ਪਦ 'ਆਹਰ' (ਨਾਂਵ) ਤਿੰਨਾਂ ਰੂਪਾਂ ਵਿੱਚ ਵਰਤਿਆ ਗਿਆ ਹੈ। ਇਸ ਦੇ ਅਰਥ : ਉੱਦਮ, ਧੰਧਾ ਅਤੇ ਉਚਾਰਨ ਤਾਂ ਇੱਕੋ ਹੈ; ਪਰੰਤੂ, 'ਵਚਨ' ਤੇ 'ਕਾਰਕ' ਵੱਖ ਵੱਖ ਹੋਣ ਕਰਕੇ ਵਰਤੋਂ ਇੱਕ-ਸਮਾਨ ਨਹੀਂ। ਪਹਿਲੇ 'ਆਹਰ' ਦੇ ਬਾਅਦ 'ਸਭਿ' (ਅਨਿਸਚਿਤ ਸੰਖਿਅਕ ਵਿਸ਼ੇਸ਼ਣ) ਆਇਆ ਹੈ। ਇਹ ਬਹੁ-ਵਚਨੀ ਹੈ ਅਤੇ ਗੁਰਬਾਣੀ ਵਿੱਚ ਵਰਤੇ ਗਏ ਨੇਮ ਅਨੁਸਾਰ, ਇਸ ਦਾ 'ਰ' ਮੁਕਤਾ ਅੰਤ ਹੈ। ਅਰਥ ਹੈ : 'ਸਾਰੇ ਧੰਧੇ'। ਦੂਜੀ ਵੇਰ ਲਿਖੇ 'ਆਹਰੁ' ਦੇ 'ਰ' ਹੇਠ ਔਂਕੜ ਅਤੇ ਪਹਿਲਾਂ, 'ਇਕੁ' (ਪੁਲਿੰਗ ਵਾਚਕ ਸੰਖਿਅਕ ਵਿਸ਼ੇਸ਼ਣ) ਹੋਣ ਕਰਕੇ

ਇਹ ਇੱਕ-ਵਚਨ ਹੈ। ਅਰਥ ਹਨ : 'ਇੱਕ ਧੰਧਾ', 'ਇੱਕ ਕੰਮ' (ਵਾਹਿਗੁਰੂ ਨਾਮ ਜਪਣ ਦਾ ਧੰਧਾ)। ਤੀਜੇ 'ਆਹਰਿ' ਦੇ 'ਰ' ਨੂੰ ਸਿਹਾਰੀ ਹੈ। ਇਹ ਇੱਕ-ਵਚਨ ਕਰਣ-ਕਾਰਕ ਹੈ ਅਤੇ ਅਰਥ ਹਨ : 'ਜਿਸ ਆਹਾਰ ਰਾਹੀਂ ਜਾਂ ਦੁਆਰਾ'।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਲਗਾਂ-ਮਾਤ੍ਰਾਂ ਬਾਰੇ ਵਰਤੇ ਨੇਮ ਇਤਨੇ ਸਪੱਸ਼ਟ ਹਨ ਕਿ ਸੂਝਵਾਨ ਸੱਜਣ ਇਨ੍ਹਾਂ ਨੂੰ ਵਾਚ-ਵਿਚਾਰ ਕੇ ਅੱਸ਼ ਅੱਸ਼ ਕਰ ਉਠਦਾ ਅਤੇ ਸਤਿਗੁਰਾਂ ਤੋਂ ਬਲਿਹਾਰ ਜਾਂਦਾ ਹੈ। ਸੰਖੇਪ ਵਜੋਂ, ਇਹ ਪੰਜ-ਸੱਤ ਉਦਾਹਰਣਾਂ ਹੀ ਇਸ ਖ਼ੂਬਸੂਰਤੀ ਨੂੰ ਉਜਾਗਰ ਕਰਨ ਲਈ ਕਾਫ਼ੀ ਹਨ :

(1) ਸਾਰੀ ਪਾਵਨ ਬੀੜ ਵਿੱਚ ਜਦ 'ਕਾਮਣਿ' ਪਦ ਦੇ 'ਣ' ਨਾਲ ਸਿਹਾਰੀ ਆਈ ਹੈ ਤਾਂ ਅਰਥ ਹੈ : 'ਇਸਤਰੀ'। ਪਰੰਤੂ ਜਦ ਇਹ 'ਿ' ਰਹਿਤ 'ਕਾਮਣ' ਹੈ, ਤਾਂ ਅਰਥ ਹਨ : 'ਟੂਣਾ'; ਜਿਵੇਂ :

(ੳ) **'ਕਾਮਣਿ' ਤਉ ਸੀਗਾਰੁ ਕਰਿ ਜਾ ਪਹਿਲਾਂ ਕੰਤੁ ਮਨਾਇ ॥**
[ਇਸਤਰੀ] *(ਸੂਹੀ ਮਹਲਾ ੩, ਪੰਨਾ 788)*

(ਅ) **ਆਉ ਸਖੀ ਗੁਣ 'ਕਾਮਣ' ਕਰੀਹਾ ਜੀਉ ॥**
[ਟੂਣੇ] *(ਗਉੜੀ ਮਾਝ ਮਹਲਾ 8, ਪੰਨਾ 173)*

(2) ਪ੍ਰਸਾਦੁ/ਪ੍ਰਸਾਦਿ :

(ੳ) **ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥**
**ਨਾਨਕ ਪ੍ਰਭ ਸਰਣਾਗਤੀ ਕਰਿ 'ਪ੍ਰਸਾਦੁ' ਗੁਰਦੇਵ ॥**
*(ਗਉੜੀ ਸੁਖਮਨੀ ਮ: ੫, ਪੰਨਾ 269)*

'ਪ੍ਰਸਾਦੁ' ਨਾਂਵ, ਇੱਕ-ਵਚਨ, ਕਰਮ ਕਾਰਕ ਹੈ ਤੇ ਅਰਥ ਹੈ : 'ਕਿਰਪਾ'। "ਹੇ ਗੁਰਦੇਵ! ਕਿਰਪਾ ਕਰ।"

(ਅ) **ਜਿਹ 'ਪ੍ਰਸਾਦਿ' ਛਤੀਹ ਅੰਮ੍ਰਿਤ ਖਾਹਿ ॥** *(ਗਉੜੀ ਸੁਖਮਨੀ ਮ: ੫, ਪੰਨਾ 269)*

'ਪ੍ਰਸਾਦਿ' ਨਾਂਵ, ਇੱਕ-ਵਚਨ ਕਰਣ-ਕਾਰਕ ਦਾ ਅਰਥ ਹੈ : 'ਕਿਰਪਾ ਦੁਆਰਾ'। ਵੇਖੋ, ਇਸ ਅਸਟਪਦੀ ਵਿੱਚ 'ਪ੍ਰਸਾਦਿ' 37 ਵੇਰ ਇਹਨਾਂ ਅਰਥਾਂ ਵਿੱਚ ਆਇਆ ਹੈ।

*ਨੋਟ :* ਮੂਲ ਮੰਤ੍ਰਾਂ ਅਥਵਾ ਮੰਗਲਾਂ ਵਿੱਚ ਆਏ 'ਗੁਰ ਪ੍ਰਸਾਦਿ' ਦਾ ਅਰਥ ਵੀ 'ਗੁਰੂ ਦੀ ਕਿਰਪਾ ਦੁਆਰਾ' ਹੀ ਸ਼ੁੱਧ ਹੈ। ਦੋਹਾਂ ਰੂਪਾਂ ਦਾ ਉਚਾਰਨ ਇੱਕ-ਸਮਾਨ ਹੈ।

(3) ਏਕੁ, ਇਕ, ਇਕੁ/ਇਕਿ, ਇਕਨਾ।

'ਇਕ' ਤੇ 'ਇਕੁ'—ਇੱਕ-ਵਚਨ, ਸਾਧਾਰਨ ਸੰਖਿਅਕ ਵਿਸ਼ੇਸ਼ਣ ਹਨ; ਪਰੰਤੂ 'ਇਕਿ', 'ਇਕਨਾ' ਸਾਰੇ ਥਾਈਂ ਬਹੁ-ਵਚਨ ਸੰਖਿਅਕ ਵਿਸ਼ੇਸ਼ਣ ਕਰਕੇ ਵਰਤਿਆ ਗਿਆ ਹੈ :

(ੳ) 1. **...'ਇਕ' ਦੂ 'ਇਕੁ' ਸਿਆਣਾ ॥** *(ਜਪੁ ਜੀ, ਪੰਨਾ 5)*
2. **ਮਨ 'ਏਕੁ' ਨ ਚੇਤਸਿ ਮੂੜ ਮਨਾ ॥** *(ਆਸਾ ਮ: ੧, ਪੰਨਾ 12)*

(ਅ) **'ਇਕਨਾ' ਹੁਕਮੀ ਬਖਸੀਸ 'ਇਕਿ' ਹੁਕਮੀ ਸਦਾ ਭਵਾਈਅਹਿ ॥**
*(ਜਪੁ ਜੀ, ਪੰਨਾ 1)*

(ੲ) **ਸਹਸ ਸਿਆਣਪਾ ਲਖ ਹੋਹਿ ਤ 'ਇਕ' ਨ ਚਲੈ ਨਾਲਿ ॥** *(ਜਪੁ ਜੀ, ਪੰਨਾ 1)*

'ਇਕ' ਇੱਕ-ਵਚਨ ਇਸਤਰੀ-ਲਿੰਗ।

(4) **ਓਅੰਕਾਰਿ ਬ੍ਰਹਮਾ ਉਤਪਤਿ ॥**
**ਓਅੰਕਾਰੁ ਕੀਆ ਜਿਨਿ ਚਿਤਿ ॥** *(ਰਾਮਕਲੀ ਮਹਲਾ ੧, ਪੰਨਾ 929)*

(ੳ) 'ਓਅੰਕਾਰਿ': ਵਾਹਿਗੁਰੂ ਦੁਆਰਾ, ਰਾਹੀਂ ਤੋਂ (ਕਰਣ ਕਾਰਕ ਜਾਂ ਅਪਾਦਾਨ ਕਾਰਕ)।

(ਅ) 'ਓਅੰਕਾਰੁ': ਵਾਹਿਗੁਰੂ ਨੂੰ (ਕਰਮ ਕਾਰਕ)। ਅਰਥ ਹੋਏ: ਓਅੰਕਾਰ ਦੁਆਰਾ ਬ੍ਰਹਮਾ ਪੈਦਾ ਹੋਇਆ; ਜਿਸ ਨੇ ਓਅੰਕਾਰ ਨੂੰ ਚਿਤ ਵਿੱਚ ਧਾਰਨ ਕੀਤਾ।

(5) **ਤਿਸ ਦੈ 'ਚਾਨਣਿ' ਸਭ ਮਹਿ 'ਚਾਨਣੁ' ਹੋਇ ॥** *(ਧਨਾਸਰੀ ਮਹਲਾ ੧, ਪੰਨਾ 13)*
[ਚਾਨਣਿ—ਪ੍ਰਕਾਸ਼ ਦੁਆਰਾ। ਚਾਨਣੁ—ਪ੍ਰਕਾਸ਼।]

(6) ਵਾਚੋ, ਇਹ ਪਾਠ:
**ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥**
*(ਗਉੜੀ ਪੂਰਬੀ ਮਹਲਾ ੫, ਪੰਨਾ 13)*

'ਕਰਉ' ਦਾ ਉਚਾਰਨ ਹੈ: 'ਕਰਉਂ' ਤੇ ਅਰਥ ਹਨ: ਮੈਂ ਬੇਨਤੀ ਕਰਦਾ ਹਾਂ, ਮੇਰੇ ਮਿੱਤਰ, ਤੁਸੀਂ ਸੁਣੋ।

ਗੁਰਬਾਣੀ ਨੂੰ ਜਿਵੇਂ ਲਿਖਿਆ ਹੈ, ਤਿਵੇਂ ਉਚਾਰਨ ਕਰਨ ਵਾਲੇ ਸੱਜਣ ਆਪਣੇ ਪੱਖ ਵਿੱਚ, ਆਮ ਤੌਰ ਉੱਤੇ ਗੁਰਬਾਣੀ ਦੀ ਇਹ ਤੁਕ ਪੇਸ਼ ਕਰਿਆ ਕਰਦੇ ਹਨ:

**ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ ॥**
*(ਬਸੰਤੁ ਮਹਲਾ ੧, ਪੰਨਾ 1171)*

ਮਹਲੇ ਪਹਿਲੇ ਦਾ ਇਹ ਸ਼ਬਦ ਪੰਨਾ 1171 ਉੱਤੇ ਵਿਦਮਾਨ ਹੈ:

**ਸਾਹੁਰੜੀ ਵਥੁ ਸਭੁ ਕਿਛੁ ਸਾਝੀ ਪੇਵਕੜੈ ਧਨ ਵਖੇ ॥**
**ਆਪਿ ਕੁਚਜੀ ਦੋਸੁ ਨ ਦੇਊ ਜਾਣਾ ਨਾਹੀ ਰਖੇ ॥੧॥**
**ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ ॥**
**ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ ॥੧॥ਰਹਾਉ॥**
**ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ੍ ਜਾਣਹੁ ਨਾਰੀ ॥**
**ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ ॥੨॥**
**ਜੇ ਤੂੰ ਪੜਿਆ ਪੰਡਿਤੁ ਬੀਨਾ ਦੁਇ ਅਖਰ ਦੁਇ ਨਾਵਾ ॥**
**ਪ੍ਰਣਵਤਿ ਨਾਨਕੁ ਏਕੁ ਲੰਘਾਏ ਜੇ ਕਰਿ ਸਚਿ ਸਮਾਵਾਂ ॥੩॥**
*(ਬਸੰਤੁ ਮਹਲਾ ੧, ਪੰਨਾ 1171)*

*ਨੋਟ*: ਇਸ ਸ਼ਬਦ ਵਿੱਚ ਆਏ ਕੁਝ ਕੁ ਪਦਾਂ ਦਾ ਸ਼ੁੱਧ ਉਚਾਰਨ ਇਉਂ ਹੋਵੇਗਾ: ਸਾਂਝੀ, ਵੱਖੇ, ਕੁਚੱਜੀ, ਦੇਊਂ (ਮੈਂ ਦੇਂਦੀ ਹਾਂ), ਰੱਖੇ, ਅੱਖਰ, ਗਾਵਾਂ (ਮੈਂ ਗਾਵਾਂ), ਪਹਿਰਹਿ (ਤੂੰ ਪਾਵੇਂ), ਨਾਵਾਂ, ਸਚਿ ਸਮਾਵਾਂ (ਮੈਂ ਸੱਚ ਵਿੱਚ ਸਮਾਵਾਂ)।

1. *ਸ੍ਰੀ ਗੁਰੂ ਗ੍ਰੰਥ ਦਰਪਣ* (ਪ੍ਰੋ. ਸਾਹਿਬ ਸਿੰਘ) ਅਨੁਸਾਰ 'ਰਹਾਉ' ਦੀਆਂ ਇਹਨਾਂ ਦੋਹਾਂ ਤੁਕਾਂ ਦੇ ਅਰਥ ਇਸ ਪ੍ਰਕਾਰ ਹਨ:

***ਪਦ ਅਰਥ :*** ਅੱਖਰ—ਪਿਛਲੇ ਕੀਤੇ ਕਰਮਾਂ ਦੇ ਸੰਸਕਾਰ ਰੂਪ ਲੇਖ। ਸੇਵੀ ਗਾਵਾਂ—ਉਹੀ ਅੱਖਰ ਮੈਂ ਗਾਂਦੀ ਹਾਂ, ਉਹਨਾਂ ਹੀ ਸੰਸਕਾਰਾਂ ਵਾਲੇ ਕੰਮ ਮੁੜ ਮੁੜ ਕਰਦੀ ਹਾਂ। ਬਾਣੀ—ਬਣਤਰ; ਬਨਾਵਟ, ਘਾੜਤ।

***ਅਰਥ :*** ਹੇ ਮੇਰੇ ਮਾਲਕ ਪ੍ਰਭੂ! ਮੈਂ ਆਪ ਹੀ (ਮਾਇਆ-ਮੋਹ ਦੀ) ਭਟਕਣਾ ਵਿੱਚ ਪੈ ਕੇ ਜੀਵਨ ਦੇ ਸਹੀ ਰਸਤੇ ਤੋਂ ਖੁੰਝ ਗਈ ਹਾਂ। ਮਾਇਆ ਦੇ ਮੋਹ ਵਿੱਚ ਫਸ ਕੇ ਜਿਤਨੇ ਵੀ ਕਰਮ ਮੈਂ ਜਨਮ-ਜਨਮਾਂਤਰਾਂ ਤੋਂ ਕਰਦੀ ਆ ਰਹੀ ਹਾਂ, ਉਹਨਾਂ ਦੇ ਜੋ ਸੰਸਕਾਰ ਮੇਰੇ ਮਨ ਵਿੱਚ ਉਕਰੇ ਪਏ ਹਨ, ਮੈਂ ਉਨ੍ਹਾਂ ਨੂੰ ਹੀ ਗਾਂਦੀ ਚਲੀ ਜਾ ਰਹੀ ਹਾਂ। (ਉਹਨਾਂ ਦੀ ਹੀ ਪ੍ਰੇਰਨਾ ਹੇਠ ਮੁੜ ਮੁੜ ਉਹੋ ਜਿਹੇ ਕਰਮ ਕਰਦੀ ਚਲੀ ਜਾ ਰਹੀ ਹਾਂ)। ਮੈਂ (ਮਨ ਦੀ) ਕੋਈ ਹੋਰ ਘੜਨ ਨਹੀਂ ਜਾਣਦੀ ਹਾਂ। (ਮੈਂ ਕੋਈ ਐਸੇ ਕੰਮ ਕਰਨੇ ਨਹੀਂ ਜਾਣਦੀ, ਜਿਨ੍ਹਾਂ ਨਾਲ ਮੇਰੇ ਅੰਦਰੋਂ ਮਾਇਆ ਦੇ ਮੋਹ ਦੇ ਸੰਸਕਾਰ ਮੁੱਕ ਜਾਣ)।

2. ***ਗੁਰੂ ਸੇਵਕ ਸਭਾ*** (ਬਾਵਾ ਹਰਿਕ੍ਰਿਸ਼ਨ ਸਿੰਘ, ਪ੍ਰਿੰਸੀਪਲ ਤੇਜਾ ਸਿੰਘ ਆਦਿ) ਵੱਲੋਂ ਛਾਪੇ ***ਸ਼ਬਦਾਰਥ*** ਅਨੁਸਾਰ ਇਹਨਾਂ ਤੁਕਾਂ ਦੇ ਅਰਥ ਹਨ :

ਜੋ ਮੇਰੇ ਸਿਰ ਉੱਤੇ ਤੇਰੇ ਵੱਲੋਂ ਹੁਕਮ ਦੀ ਲਿਖਤ ਲਿਖੀ ਹੈ, ਉਸ ਅਨੁਸਾਰ ਕਰਦੀ ਹਾਂ। ਹੋਰ ਕੋਈ ਆਪਣੇ ਵੱਲੋਂ ਬਣਾਵਟ ਨਹੀਂ ਬਣਾ ਸਕਦੀ।

3. ***ਫ਼ਰੀਦਕੋਟੀ ਟੀਕੇ*** ਅਨੁਸਾਰ ਅਰਥ ਹਨ :

ਹੇ ਮੇਰੇ ਸਵਾਮੀ ਪੰਡਿਤ ਜੀ! ਹੰਤਾ ਕਰਕੇ ਮੈਂ ਭਰਮਿ ਮੈਂ ਭੁੱਲੀ ਹੋਈ ਰਾਮ ਨਾਮ ਰੂਪੀ ਅੱਖਰ ਜੋ ਬੇਦ ਸ਼ਾਸਤਰ ਮੈਂ ਮੁਖੀ ਲਿਖੇ ਹੈਂ, ਸੇਈ ਗਾਵਤੀ ਹੂੰ। ਔਰ ਬਾਣੀ ਮੈਂ ਨਹੀਂ ਜਾਣਤੀ ਹੂੰ।

ਹੁਣ ਵਿਚਾਰਵਾਨ ਸੱਜਣ ਆਪ ਹੀ ਨਿਰਣਾ ਕਰ ਲੈਣ ਕਿ ਇਹਨਾਂ ਤੁਕਾਂ ਦੇ ਉਹ ਅਰਥ ਕਿਵੇਂ ਹੋਏ, ਜਿਨ੍ਹਾਂ ਦੇ ਆਧਾਰ 'ਤੇ ਪਜਵਾ, ਗਾਵਾ, ਚੰਗਿਆਈਆ, ਕੇਤੀਆ, ਦੇਦਾ ਆਦਿ ਪਾਠ ਕੀਤੇ ਜਾਂਦੇ ਹਨ। ਗੁਰੂ-ਬਾਣੀ ਦਾ ਯਥਾਰਥ ਅਰਥ-ਭਾਵ ਬਣੇ ਜਾਂ ਨਾ ਬਣੇ; ਪਰੰਤੂ ਕੁਝ ਲੋਕ ਜਾਣੇ ਜਾਂ ਅਣਜਾਣੇ ਐਸੇ ਨਿਰਾਰਥਕ ਪਾਠ ਕਰੀ/ਕਰਾਈ ਜਾਣ ਦਾ ਹੱਠ ਨਹੀਂ ਛੱਡਦੇ।

## ਅੱਧਕ ਦੀ ਵਰਤੋਂ

ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕਿਤੇ ਇੱਕ ਵੇਰ ਵੀ ਅੱਧਕ ਲਿਖਿਆ ਨਹੀਂ ਮਿਲਦਾ; ਪਰੰਤੂ ਇਸ ਦੇ ਉਚਾਰਨ ਤੋਂ ਬਿਨਾਂ ਨਾ ਸ਼ੁੱਧ ਪਾਠ ਬਣਦਾ ਹੈ ਅਤੇ ਨਾ ਹੀ ਛੰਦ ਦੀਆਂ ਮਾਤ੍ਰਾਂ ਪੂਰੀਆਂ ਹੁੰਦੀਆਂ ਹਨ ਤੇ ਚਾਲ ਬਣਦੀ ਹੈ।[2] ਅੱਧਕ ਦੀ ਪਿੰਗਲ-ਪੱਖੋਂ ਇੱਕ ਮਾਤ੍ਰਾ ਹੁੰਦੀ ਹੈ। ਇਸ ਲਈ ਉਚਾਰੇ ਤੋਂ ਬਿਨਾਂ ਨਹੀਂ ਸਰਦਾ। ਸਲੋਕ ਹੈ : "ਕੰਨਿ ਮੁਸਲਾ ਸੂਫੁ ਗਲਿ"[3]—ਇਥੇ ਪਾਠ ਕਰਨਾ ਹੈ : 'ਮੁਸੱਲਾ'; ਪਰੰਤੂ ਅੱਧਕ ਤੋਂ ਬਿਨਾਂ ਪਾਠ ਹੋਵੇਗਾ : 'ਮੁਸਲਾ'। 'ਮੁਸੱਲਾ' ਦਾ ਅਰਥ ਹੈ : ਫੂਹੜੀ, ਸਫ਼ ਅਤੇ 'ਮੁਸਲਾ'

---

2. ਦਮਦਮੀ ਟਕਸਾਲ ਵੱਲੋਂ ਪ੍ਰਕਾਸ਼ਤ ***ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ*** (ਸੰਨ 1974) ਅਤੇ ***ਗੁਰਬਾਣੀ ਪਾਠ ਦਰਪਣ*** (ਸੰਨ 1996) ਟੀਕਾਕਾਰ ਸੱਚਖੰਡਵਾਸੀ ਬ੍ਰਹਮ ਗਿਆਨੀ ਸੰਤ ਗੁਰਬਚਨ ਸਿੰਘ ਜੀ 'ਖ਼ਾਲਸਾ' ਵਿਚ ਪਾਠ ਅੱਧਕ ਲਾ ਕੇ ਉਚਾਰਨ ਕਰਨ ਦੀਆਂ ਅਨੇਕਾਂ ਮਿਸਾਲਾਂ ਹਨ।

3. ਸਲੋਕ ਫਰੀਦ ਜੀ, ਪੰਨਾ 1380.

ਦੇ ਅਰਥ ਹਨ : ਮੁਸਲਮਾਨ। ਗੁਰਬਾਣੀ ਵਿੱਚ ਅੱਧਕ ਦੀ ਵਰਤੋਂ ਦੀ ਲੋੜ ਏਨੀ ਅਧਿਕ ਹੈ ਕਿ ਸ਼ਬਦ ਦੀ ਕੋਈ ਤੁਕ ਹੀ ਐਸੀ ਹੋਵੇਗੀ, ਜਿਥੇ ਇਸ ਵਿੱਚ ਵਰਤੇ ਗਏ ਕਿਸੇ ਪਦ (ਲਫ਼ਜ਼) ਨਾਲ ਅੱਧਕ ਲਾ ਕੇ ਉਚਾਰਨ ਕਰਨ ਦੀ ਲੋੜ ਨਾ ਪਵੇ।

ਸਵਾਦਲੀ ਗੱਲ ਇਹ ਹੈ ਕਿ ਇਹ ਲੋਕ ਬਿੰਦੀ, ਟਿੱਪੀ ਤੇ ਅੱਧਕ ਦੀ ਵਰਤੋਂ ਤਾਂ, ਪਾਠ ਵੇਲੇ ਮਜਬੂਰਨ ਕਰੀ ਜਾਂਦੇ ਹਨ, ਪਰ ਨਾਲ ਇਹ ਵੀ ਆਖੀ ਜਾਂਦੇ ਹਨ ਕਿ ਉਹ, ਜਿਵੇਂ ਲਿਖਿਆ ਹੈ, ਉਵੇਂ ਹੀ ਪਾਠ ਕਰਨ ਦੇ ਹਾਮੀ ਹਨ। ਇਹਨੂੰ ਆਖਦੇ ਹਨ—ਪੀਸਣੇ ਕਾ ਪੀਸਣਾ ਔਰ ਰੰਘੜਊ ਕਾ ਰੰਘੜਊ।

ਰੂਸੋ (Rousseu) ਦਾ ਕਥਨ ਹੈ ਕਿ ਸ਼ੁੱਧ ਉਚਾਰਨ ਬੋਲੀ ਦੀ ਆਤਮਾ ਹੈ, ਇਹ ਇਸ ਨੂੰ ਦੋਵੇਂ—ਭਾਵ ਤੇ ਸਚਾਈ—ਬਖ਼ਸ਼ਦਾ ਹੈ :

> Accent is the soul of language,
> it gives to it both feeling and truth.

ਵਿਚਾਰ-ਹੀਨ ਪਠਨ-ਪਾਠ ਨੂੰ ਤਾਂ ਸਤਿਗੁਰਾਂ ਨੇ ਪਾਣੀ ਰਿੜਕਣ ਅਤੇ ਹਉਮੈ ਨੂੰ ਹੋਰ ਪੱਠੇ ਪਾਉਣ ਤੁੱਲ ਕਿਹਾ ਹੈ। ਗੁਰਬਾਣੀ ਦੀ ਵਿਚਾਰ (ਕਿਉਂਕਿ) ਅੱਖਰਾਂ ਤੇ ਬੋਲੀ ਵਿੱਚ ਅੰਕਿਤ ਹੋਈ ਗੁਰਬਾਣੀ ਰਾਹੀਂ ਪ੍ਰਾਪਤ ਹੋਣੀ ਹੈ, ਇਸ ਲਈ ਗੁਰੂ ਕੇ ਸਿੱਖ ਨਿਤਾਪ੍ਰਤਿ ਅਰਦਾਸ ਵਿੱਚ, ਬਜਾਅ ਤੌਰ ਉੱਤੇ, ਅਰਜ਼ੋਈ ਕਰਦੇ ਹਨ ਕਿ "ਅਕਾਲ ਪੁਰਖ ਵਾਹਿਗੁਰੂ ਉਨ੍ਹਾਂ ਨੂੰ ਸ਼ੁੱਧ ਗੁਰਬਾਣੀ ਪੜ੍ਹਨ ਦਾ ਬਲ ਬਖ਼ਸ਼ਣ।"

ਹਾਂ, ਸ਼ੁੱਧ ਉਚਾਰਨ ਤੋਂ ਮੇਰਾ ਕਦਾਚਿਤ ਇਹ ਭਾਵ ਨਹੀਂ ਕਿ ਤੱਤ-ਸਮ ਰੂਪ ਵਿੱਚ ਵਰਤੇ ਸ਼ਬਦਾਂ (ਗੋਸ਼, ਪੇਸ਼, ਸ਼ਬ, ਸ਼ੇਰ, ਆਸ਼ਕ, ਮਸ਼ੱਕਤ ਆਦਿ) ਦੇ ਨਾਲ, ਤਦ-ਭਾਵ ਰੂਪ ਵਿੱਚ ਵਰਤੇ ਸ਼ਬਦਾਂ ਨੂੰ ਵੀ ਉਹਨਾਂ ਦੇ ਅਸਲੀ ਰੂਪਾਂ ਵਿੱਚ ਉਚਾਰਨ ਦੀ ਖੁੱਲ੍ਹ ਲੈ ਲੈਣੀ ਹੈ। ਉਦਾਹਰਣ ਵਜੋਂ : ਖਿਜਮਤ (ਪੰਨਾ 99), ਪਰਵਦਗਾਰ (ਪੰਨਾ 721), ਭਿਸਤਿ ਤੇ ਪੁਰਸਲਾਤ (ਪੰਨਾ 793), ਪਲੀਤੁ, ਸਿਰਠੀ ਤੇ ਵਖਤ ਨੂੰ ਖਿਦਮਤ, ਪਰਵਰਦਗਾਰ, ਬਹਿਸ਼ਤ, ਪੁੱਲਿ-ਸਰਾਂਤ ਪਲੀਦ, ਸ੍ਰਿਸ਼ਟੀ ਤੇ ਵਕਤ ਉਚਾਰਨ ਦੀ ਖੁੱਲ੍ਹ ਨਹੀਂ ਲੈਣੀ। ਜਿਵੇਂ ਲਿਖੇ ਹਨ, ਤਿਵੇਂ ਹੀ ਉਚਾਰਨ ਕਰਨਾ ਹੈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਇੱਕ ਸਿੱਖ—ਭਾਈ ਗੋਪਾਲਾ ਜੀ—ਪਾਸੋਂ ਸ੍ਰੀ ਜਪੁ ਜੀ ਸਾਹਿਬ ਦਾ ਸ਼ੁੱਧ ਪਾਠ ਸਰਵਣ ਕਰਨ ਅਤੇ ਉਸ ਦੇ ਚਿਤਵਨ ਅਨੁਸਾਰ ਉਸ ਨੂੰ ਸਭ ਤੋਂ ਵਧੀਆ ਘੋੜਾ ਤੇ ਖ਼ਿਲਅਤ ਬਖ਼ਸ਼ਿਸ਼ ਕਰਨ ਦੀ ਸਾਖੀ, ਸ਼ੁੱਧ ਗੁਰਬਾਣੀ ਉਚਾਰਨ ਦੀ ਮਹੱਤਤਾ ਹੋਰ ਵੀ ਉਜਾਗਰ ਕਰਦੀ ਹੈ।

ਉਚਾਰਨ ਦਾ ਇਹ ਅਤਿ ਅਹਿਮ ਮਸਲਾ ਤੇ ਗੁਰਬਾਣੀ ਵਿਚਾਰ, ਗੁਰੂ ਤੇ ਪੰਥ ਦੀ ਯੱਕ-ਜਹਿਤੀ ਤੇ ਬਿਰਧੀ ਨਾਲ ਸੰਬੰਧਿਤ ਹੋਣ ਕਰਕੇ, ਹਰੇਕ ਦੂਰ-ਅੰਦੇਸ਼ ਪੰਥ-ਦਰਦੀ ਦੇ ਧਿਆਨ ਦਾ ਮੁਥਾਜ ਹੈ। ਸੋ, ਗੁਰੂ ਕੇ ਸਿੱਖਾਂ ਨੇ ਪੰਥ ਦੀ ਏਕਤਾ, ਮਜ਼ਬੂਤੀ, ਚੜ੍ਹਦੀ ਕਲਾ ਤੇ ਬੋਲਬਾਲੇ ਹਿੱਤ ਬਖ਼ਸ਼ੀ ਗਈ ਇਹ ਸੇਧ ਕਦਾਚਿਤ ਅੱਖੀਓਂ ਪਰੋਖੇ ਨਹੀਂ ਕਰਨੀ ਅਤੇ ਵਖੇਵੇਂ ਛੱਡ ਕੇ ਗੁਰਾਂ ਵੱਲੋਂ ਨਿਯਤ ਨੇਮਾਂ ਅਨੁਸਾਰ ਇੱਕ ਸਾਰ ਸ਼ੁੱਧ ਪਾਠ ਕਰਨਾ ਹੀ ਸਾਡਾ ਸਭ ਦਾ ਨਿਸ਼ਾਨਾ ਹੈ :

**ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥** *(ਸੋਰਠਿ ਮ: ੩, ਪੰਨਾ 646)*

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਬਾਣੀ ਦੀ ਤਰਤੀਬ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਦਿ ਵਿੱਚ ਸੰਪੂਰਣ ਮੰਗਲ ਅਥਵਾ ਮੂਲਮੰਤ੍ਰ (੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ) ਹੈ, ਉਪਰੰਤ ਜਪੁ (ਜੀ) ਸਾਹਿਬ ਦੀਆਂ 38 ਪਉੜੀਆਂ ਹਨ ਅਤੇ ਆਦਿ ਅੰਤ ਵਿੱਚ ਇੱਕ ਇੱਕ ਸਲੋਕ। ਫੇਰ 'ਸੋਦਰੁ' ਦੇ ਪੰਜ ਸ਼ਬਦ ਹਨ ਅਤੇ ਚਾਰ ਸ਼ਬਦ ਹਨ, 'ਸੋ ਪੁਰਖੁ' ਦੇ। ਇਸ ਉਪਰੰਤ ਪੰਜ ਸ਼ਬਦ ਹਨ, 'ਸੋਹਿਲੇ' ਦੇ। ਇਨ੍ਹਾਂ ਤਿੰਨਾਂ ਰਚਨਾਵਾਂ ਵਿੱਚ ਪਹਿਲੀ, ਚੌਥੀ ਤੇ ਪੰਜਵੀਂ ਪਾਤਸ਼ਾਹੀ ਦੇ ਕ੍ਰਮਵਾਰ ਸੱਤ, ਚਾਰ ਤੇ ਤਿੰਨ ਸ਼ਬਦ ਹਨ। ਪੰਨਾ 14 ਤੋਂ ਸ੍ਰੀ ਰਾਗ ਆਰੰਭ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਏ 31 ਰਾਗਾਂ ਦੀ ਆਪਣੀ ਮਾਲਾ (ਤਰਤੀਬ) ਹੈ। ਅੰਤ ਵਿੱਚ ਅੰਕਿਤ 'ਰਾਗਮਾਲਾ' ਨਾਲ ਇਸ ਦਾ ਕੋਈ ਸੰਬੰਧ ਨਹੀਂ। ਜਿਵੇਂ ਆਦਿ ਵਿੱਚ ਜਪੁ (ਜੀ) (8 ਪੰਨੇ) ਰਾਗ-ਮੁਕਤ ਬਾਣੀ ਹੈ; ਤਿਵੇਂ ਸਲੋਕ ਸਹਸਕ੍ਰਿਤੀ ਪੰਨਾ 1353 ਤੋਂ ਲੈ ਕੇ 1430 ਪੰਨੇ ਤਕ ਵੀ ਰਾਗ-ਮੁਕਤ ਬਾਣੀਆਂ ਹਨ (78 ਪੰਨੇ)।

ਹਰੇਕ ਰਾਗ ਵਿੱਚ ਬਾਣੀ ਦੀ ਤਰਤੀਬ ਇਸ ਪ੍ਰਕਾਰ ਹੈ : ਸ਼ਬਦ, ਅਸਟਪਦੀਆਂ, ਛੰਤ, ਵਾਰ ਅਤੇ ਭਗਤਾਂ ਦੀਆਂ ਰਚਨਾਵਾਂ। ਇਹ ਸ਼ਬਦ ਤੇ ਅਸਟਪਦੀਆਂ ਆਦਿ ਵੀ ਗੁਰੂ-ਵਿਅਕਤੀਆਂ ਦੇ ਕ੍ਰਮ ਅਨੁਸਾਰ ਹਨ। ਹਰੇਕ ਸੈੱਟ ਵਿੱਚ ਪਹਿਲਾਂ, ਪਹਿਲੇ ਸਤਿਗੁਰਾਂ ਦੀ, ਫਿਰ ਤੀਜੇ ਸਤਿਗੁਰਾਂ ਅਤੇ ਫਿਰ ਚੌਥੇ ਤੇ ਪੰਜਵੇਂ ਸਤਿਗੁਰੂ ਸਾਹਿਬਾਨ ਦੀ ਬਾਣੀ ਆਉਂਦੀ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕੇਵਲ 62 ਸਲੋਕ ਹੀ ਰਚੇ, ਜੋ ਕੁਝ ਇੱਕ ਵਾਰਾਂ ਦੀਆਂ ਪਉੜੀਆਂ ਨਾਲ ਸੁਸ਼ੋਭਿਤ ਹਨ।

ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ 15 ਰਾਗਾਂ ਵਿੱਚ 59 ਸ਼ਬਦ ਉਚਾਰੇ। ਆਖ਼ਰੀ ਰਾਗ ਜੈਜਾਵੰਤੀ ਵਿੱਚ ਕੇਵਲ ਆਪ ਜੀ ਦੇ ਹੀ ਚਾਰ ਸ਼ਬਦ ਵਿਦਮਾਨ ਹਨ। ਬਾਕੀ 14 ਰਾਗਾਂ ਵਿੱਚ, 55 ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਦੇ 'ਸ਼ਬਦਾਂ' ਤੋਂ ਪਿੱਛੋਂ ਅਤੇ 57 ਸਲੋਕ, ਅੰਤ ਵਿੱਚ ਮੁੰਦਾਵਣੀ ਤੋਂ ਪਹਿਲਾਂ ਸੁਭਾਇਮਾਨ ਹਨ।

## ਤਰਤੀਬ ਬਾਣੀ ਭਗਤਾਂ ਦੀ

ਭਗਤਾਂ ਦੀ ਬਾਣੀ ਅੰਕਿਤ ਕਰਨ ਵੇਲੇ ਉਨ੍ਹਾਂ ਦੀ ਜਗਤ-ਫੇਰੀ ਦੇ ਕਾਲ ਨੂੰ ਮੁੱਖ ਨਹੀਂ ਰੱਖਿਆ ਗਿਆ; ਸਗੋਂ ਇਹ ਤਰਤੀਬ ਵਧੇਰੇ ਕਰਕੇ ਬਾਣੀ ਦੀ ਬਹੁਲਤਾ ਉੱਤੇ ਨਿਰਭਰ ਹੈ।

ਕਬੀਰ ਜੀ, ਨਾਮਦੇਵ ਜੀ, ਰਵਿਦਾਸ ਜੀ ਤੇ ਫਿਰ ਤ੍ਰਿਲੋਚਨ ਜੀ ਜਾਂ ਹੋਰ

ਭਗਤਾਂ ਵਿੱਚੋਂ ਕਿਸੇ ਦੀ ਬਾਣੀ ਅੰਕਿਤ ਮਿਲਦੀ ਹੈ। ਕੁਲ ਬਾਣੀ ਦੇ ਸ਼ਬਦਾਂ ਦਾ ਵੇਰਵਾ ਇਸ ਪ੍ਰਕਾਰ ਹੈ:

| | | | |
|---|---|---|---|
| 1. | ਕਬੀਰ ਜੀ | — | 224 ਸ਼ਬਦ |
| 2. | ਨਾਮਦੇਵ ਜੀ | — | 61 ਸ਼ਬਦ |
| 3. | ਰਵਿਦਾਸ ਜੀ | — | 40 ਸ਼ਬਦ |
| 4. | ਤ੍ਰਿਲੋਚਨ ਜੀ | — | 4 ਸ਼ਬਦ |
| 5. | ਫ਼ਰੀਦ ਜੀ | — | 4 ਸ਼ਬਦ |
| 6. | ਬੇਣੀ ਜੀ | — | 3 ਸ਼ਬਦ |
| 7. | ਧੰਨਾ ਜੀ | — | 3 ਸ਼ਬਦ |
| 8. | ਜੈਦੇਵ ਜੀ | — | 2 ਸ਼ਬਦ |
| 9. | ਭੀਖਣ ਜੀ | — | 2 ਸ਼ਬਦ |
| 10. | ਸੂਰਦਾਸ ਜੀ | — | 1 ਤੁਕ |
| 11. | ਪਰਮਾਨੰਦ ਜੀ | — | 1 ਸ਼ਬਦ |
| 12. | ਸੈਣ ਜੀ | — | 1 ਸ਼ਬਦ |
| 13. | ਪੀਪਾ ਜੀ | — | 1 ਸ਼ਬਦ |
| 14. | ਸਧਨਾ ਜੀ | — | 1 ਸ਼ਬਦ |
| 15. | ਰਾਮਾਨੰਦ ਜੀ | — | 1 ਸ਼ਬਦ |

*ਨੋਟ:* ਸਲੋਕ ਭਗਤਾਂ ਵਿੱਚ 3 ਸਲੋਕ ਮਹਲਾ ਪੰਜਵੇਂ ਦੇ ਵੀ ਹਨ; ਇਹ ਕੁਲ ਜੋੜ 352 ਸ਼ਬਦ ਬਣਦੇ ਹਨ।

ਗਉੜੀ ਰਾਗ ਵਿੱਚ ਭਗਤ ਕਬੀਰ ਜੀ ਦੀਆਂ ਹੋਰ ਤਿੰਨ ਬਾਣੀਆਂ ਹਨ: ਬਾਵਨ ਅਖਰੀ, ਪੰਦਰਹ ਥਿਤੀ ਤੇ ਸੱਤ ਵਾਰ। ਇਸ ਤੋਂ ਇਲਾਵਾ ਕਬੀਰ ਜੀ ਦੇ 243 ਤੇ ਫ਼ਰੀਦ ਜੀ ਦੇ 130 ਸਲੋਕ ਹਨ, ਜਿਨ੍ਹਾਂ ਵਿੱਚੋਂ 18 ਸਲੋਕ ਚੌਹ ਗੁਰੂ-ਵਿਅਕਤੀਆਂ; ਪਹਿਲੀ, ਤੀਜੀ, ਚੌਥੀ ਤੇ ਪੰਜਵੀਂ ਪਾਤਸ਼ਾਹੀ ਦੇ ਹਨ।

ਬਾਬਾ ਸੁੰਦਰ ਜੀ ਦੀ ਬਾਣੀ 'ਸਦੁ' ਦੇ ਰੂਪ ਵਿੱਚ, ਰਾਗ ਰਾਮਕਲੀ ਵਿੱਚ ਮਿਲਦੀ ਹੈ। ਇਸ ਦੀਆਂ ਕੇਵਲ 6 ਪਉੜੀਆਂ ਹਨ।

ਇਸ ਵਿੱਚ ਪ੍ਰਾਣੀ ਦੇ ਸੁਰਗਵਾਸ ਹੋ ਜਾਣ ਉਪਰੰਤ ਹਰੀ ਕੀਰਤਨ ਕਰਨ ਦਾ ਆਦੇਸ਼, ਰੋਣ ਪਿੱਟਣ ਦੀ ਮਨਾਹੀ ਅਤੇ ਫੁੱਲਾਂ ਨੂੰ ਹਰਿਦੁਆਰ ਆਦਿ ਕਿਸੇ ਵੀ ਵਿਸ਼ੇਸ਼ ਥਾਂ ਪਾਉਣ ਤੋਂ ਵਰਜਿਆ ਗਿਆ ਹੈ। (ਵਿਸਥਾਰ ਲਈ ਪੜ੍ਹੋ, ਪ੍ਰੋ. ਸਾਹਿਬ ਸਿੰਘ ਜੀ ਦਾ ਲਿਖਿਆ ਟ੍ਰੈਕਟ *ਸਦੁ*) ਤਿੰਨ ਸਲੋਕ ਭਾਈ ਮਰਦਾਨਾ ਜੀ ਦੇ ਵੀ ਹਨ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਦੁੱਤੀ ਹਨ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਚਾ, ਸੰਸਾਰ ਦੇ ਵੱਡੇ ਵੱਡੇ ਮੱਤਾਂ ਦੇ ਗ੍ਰੰਥਾਂ ਨਾਲੋਂ ਕਈਆਂ ਪੱਖਾਂ ਤੋਂ ਵਿਲੱਖਣ, ਸ਼੍ਰੋਮਣੀ ਤੇ ਅਦੁੱਤੀ ਹੈ। ਇਸ ਦੀ ਸਭ ਤੋਂ ਵੱਡੀ ਵਿਲੱਖਣਤਾ ਤੇ ਵਡਿਆਈ ਇਹ ਹੈ ਕਿ ਇਸ ਵਿੱਚ ਨਾ ਕੇਵਲ ਸਿੱਖ ਸਤਿਗੁਰਾਂ

ਦੀ ਹੀ ਧੁਰੋਂ ਆਈ ਪਵਿੱਤਰ ਬਾਣੀ ਅੰਕਿਤ ਹੈ; ਸਗੋਂ ਦੇਸ਼ ਭਰ ਦੇ ਪੰਜਾਂ ਸਦੀਆਂ ਵਿੱਚ ਵਿਚਰੇ, ਵੱਖ ਵੱਖ ਅਖੌਤੀ ਊਚ-ਨੀਚ ਜਾਤੀਆਂ ਦੇ, ਤੀਹਾਂ ਮਹਾਨ ਪੁਰਸ਼ਾਂ ਦੇ ਪਵਿੱਤਰ ਵਿਚਾਰ ਵੀ ਕਲਮਬੰਦ ਹਨ। ਬੰਗਾਲ ਦੇ ਭਗਤ ਜੈਦੇਵ ਜੀ ਦਾ ਜਨਮ 1170 ਈ: ਵਿੱਚ ਹੋਇਆ। ਸ਼ੇਖ਼ ਫ਼ਰੀਦ ਜੀ ਦਾ 1173 ਵਿੱਚ ਅਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਦਾ 'ਵੱਡਾ ਸਾਕਾ' ਸੰਨ 1675 ਈ: ਵਿੱਚ ਵਾਪਰਿਆ। ਇਸ ਤਰ੍ਹਾਂ, ਇਹ ਪੰਜਾਂ ਸਦੀਆਂ ਦਾ ਉੱਚਤਮ ਗਿਆਨ-ਭੰਡਾਰ ਵੀ ਹੈ ਅਤੇ ਭਾਵਕ-ਏਕਤਾ (Emotional Integration) ਅਤੇ ਸਹਿਵਾਸ (Co-existence) ਦਾ, ਜਿਨ੍ਹਾਂ ਦੀ ਮਨੁੱਖ-ਜਾਤੀ ਨੂੰ ਸਦਾ ਵੱਡੀ ਲੋੜ ਰਹੀ ਹੈ, ਇੱਕ ਬੇਹਤਰੀਨ ਨਮੂਨਾ ਤੇ ਮਖ਼ਜ਼ਨ (ਭੰਡਾਰ) ਵੀ।

ਦੂਜੀ ਵੱਡੀ ਵਿਸ਼ੇਸ਼ਤਾ ਇਸ ਵਿੱਚ ਇਹ ਹੈ ਕਿ ਅਨਮੋਲ ਬਚਨਾਂ ਦਾ ਇਹ ਅਦੁੱਤੀ ਸੰਗ੍ਰਹਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ, ਜੋ ਗੁਰੂ-ਪੀਰੀਅਡ ਦੇ ਮੱਧ ਕਾਲ ਵਿੱਚ ਵਿਚਰੇ, ਆਪਣੀ ਦੇਖ-ਰੇਖ ਵਿੱਚ, ਭਾਈ ਗੁਰਦਾਸ ਜੀ ਜਿਹੇ ਵਿਦਵਾਨ ਪਾਸੋਂ ਸੰਪਾਦਨ ਕਰਵਾਇਆ, ਜਦ ਕਿ ਸੰਸਾਰ ਦੇ ਹੋਰ ਵੱਡੇ ਮੱਤਾਂ ਦੇ ਗ੍ਰੰਥ, ਉਹਨਾਂ ਦੇ ਸੰਚਾਲਕਾਂ (ਬਾਨੀਆਂ) ਤੋਂ ਢੇਰ ਚਿਰ ਪਿੱਛੋਂ, ਉਹਨਾਂ ਦੇ ਪੈਰੋਕਾਰਾਂ ਨੇ ਲਿਖਤ ਵਿੱਚ ਲਿਆਂਦੇ। ਇਸ ਦਾ ਇਹ ਵਾਧਾ ਇਸ ਦੀ ਪ੍ਰਮਾਣੀਕਤਾ ਦਾ ਜ਼ਾਮਨ ਹੈ।

# ਭੱਟਾਂ ਦੀ ਬਾਣੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਤਿਗੁਰਾਂ ਦੀ ਆਪਣੀ ਧੁਰ ਕੀ ਬਾਣੀ ਤੋਂ ਛੁੱਟ ਜਿਥੇ ਦੇਸ ਭਰ ਦੇ ਡੇਢ ਕੁ ਦਰਜਨ ਮਹਾਨ ਭਗਤਾਂ ਤੇ ਸੂਫ਼ੀਆਂ ਦੀ ਸੰਤ-ਬਾਣੀ ਦਰਜ ਹੈ, ਉਥੇ ਭੱਟਾਂ ਵੱਲੋਂ ਉਚਾਰੇ ਗਏ ਸਵੱਯਾਂ ਦਾ ਵੀ ਖ਼ਾਸ ਅਸਥਾਨ ਹੈ। ਇਹ ਬਾਣੀ ਆਪਣੇ ਢੰਗ ਨਾਲ ਇਤਿਹਾਸਕ ਤੇ ਸਿਧਾਂਤਕ ਪੱਖੋਂ, ਸਤਿਗੁਰੂਆਂ ਦੀਆਂ ਅਤਿ ਉੱਚੀਆਂ ਤੇ ਦੈਵੀ ਸ਼ਖ਼ਸੀਅਤਾਂ ਨੂੰ ਚਿਤਰਦੀ ਹੈ। ਇਸ ਲਈ ਇਹ ਸਭ ਦੇ ਅਧਿਐਨ ਦੀ ਹੱਕਦਾਰ ਹੈ।

ਭੱਟ ਕੌਣ ਤੇ ਕਿਤਨੇ ਸਨ ? ਉਹ ਕਿਥੋਂ, ਇਕੱਠੇ ਜਾਂ ਵੱਖ ਵੱਖ ਕਿਹੜੇ ਥਾਂ, ਕਿਸ ਗੁਰੂ-ਵਿਅਕਤੀ ਦੇ ਹਜ਼ੂਰ ਆਏ ? ਇਹ ਪ੍ਰਸ਼ਨ, ਕੁਝ ਸਮਾਂ ਕਾਫ਼ੀ ਮਤਭੇਦ ਦਾ ਵਿਸ਼ਾ ਬਣੇ ਰਹੇ। ਪਰੰਤੂ ਪਾਵਨ ਗੁਰੂ ਗ੍ਰੰਥ ਸਾਹਿਬ ਦੀ ਵਿਲੱਖਣ ਲਿਖਣ-ਸ਼ੈਲੀ ਵਿਆਕਰਣ ਤੇ ਵਿਚਾਰ ਦੀ ਪੱਧਰ ਉੱਤੇ ਕੀਤੀ ਵਰਤਮਾਨ ਖੋਜ ਦੇ ਆਧਾਰ ਉੱਤੇ ਉਪਰੋਕਤ ਪ੍ਰਸ਼ਨ ਦਾ ਤਸੱਲੀਬਖ਼ਸ਼ ਉੱਤਰ, ਸੰਖੇਪ ਤੌਰ ਉੱਤੇ ਕੁਝ ਇਉਂ ਦਿੱਤਾ ਜਾ ਸਕਦਾ ਹੈ।

ਗਿਆਨੀ ਗੁਰਦਿੱਤ ਸਿੰਘ ਜੀ ਅਨੁਸਾਰ :

> ਭਾਈ ਸੰਤ ਸਿੰਘ ਭੱਟ, ਪਿੰਡ ਕਰਸਿੰਧੂ, ਤਹਿਸੀਲ ਜੀਂਦ (ਹਰਿਆਣਾ) ਦੀ ਵਹੀ ਮੁਤਾਬਿਕ ਇਹ ਭੱਟ, ਜਾਤੀ ਦੇ ਸਾਰਸੁਤ ਬ੍ਰਾਹਮਣ ਸਨ। ਅੱਜ ਵੀ ਸੁਲਤਾਨ ਪੁਰ ਭਾਦਸ, ਪਰਗਣਾ ਲਾਡਵਾ, ਜ਼ਿਲ੍ਹਾ ਕਰਨਾਲ ਤੇ ਤਲੌਢਾ, ਪਰਗਣਾ ਜੀਂਦ ਵਿੱਚ ਸਰਸਵਤੀ ਨਦੀ ਦੇ ਕੰਢੇ ਕਈਆਂ ਪਿੰਡਾਂ ਵਿੱਚ ਇਹਨਾਂ ਦੀ ਵਸੋਂ ਹੈ। ਇਹਨਾਂ ਵਿੱਚੋਂ ਹੀ ਇਹ ਅੱਗੇ ਉੱਤਰ ਤੇ ਮੱਧ-ਪ੍ਰਦੇਸ਼ਾਂ ਵਿੱਚ ਖਿਲਰ ਗਏ। ਇਹਨਾਂ ਦਾ ਵੱਡਾ ਵਡੇਰਾ ਭੱਟ ਭਗੀਰਥ ਸੀ। ਇਸ ਦੇ ਪੁੱਤਰ ਸਨ—ਭਿੱਖਾ, ਸੋਖਾ, ਤੋਖਾ, ਗੋਖਾ, ਚੋਖਾ ਤੇ ਰੋਡਾ। ਮਥਰਾ, ਜਾਲਪ ਤੇ ਕੀਰਤ ਤਿੰਨੇ ਭਿੱਖੇ ਦੇ ਤੇ ਭੱਟ ਸਲ੍ਹ ਤੇ ਬਲ੍ਹ ਤੋਖੇ ਦੇ ਪੁੱਤਰ ਸਨ। ਭੱਟ ਹਰਬੰਸ ਗੋਖੇ ਦੀ, ਭੱਟ ਕਲਸਹਾਰ ਤੇ ਭੱਟ ਗਯੰਦ ਚੋਖੇ ਦੀ ਔਲਾਦ ਸਨ।

ਭੱਟਾਂ ਦੀ ਗਿਣਤੀ ਉਹਨਾਂ ਵੱਲੋਂ ਉਚਾਰੇ ਗਏ ਸਵੱਯਾਂ ਤੇ ਛੰਦਾਂ ਦੇ ਅੰਤ ਵਿੱਚ ਦਿੱਤੇ ਗਏ ਅੰਕਾਂ ਦੇ ਜੋੜਾਂ (ਜੁਮਲਿਆਂ) ਅਨੁਸਾਰ ਗਿਆਰਾਂ ਬਣਦੀ ਹੈ; ਪੁਰਾਣੇ ਚਲੇ ਆ ਰਹੇ ਵਿਸ਼ਵਾਸ ਅਨੁਸਾਰ 10, 13, 17 ਜਾਂ 19 ਨਹੀਂ। ਜੇ ਵੱਖ ਵੱਖ ਗਿਣਤੀ ਵਿੱਚ ਦਿੱਤੇ ਸਾਂਝੇ ਨਾਵਾਂ ਨੂੰ ਇੱਕ ਥਾਂ ਕਰ ਲਈਏ ਤਾਂ ਇਹ ਗਿਣਤੀ 22 ਹੋ ਜਾਂਦੀ ਹੈ, ਜੋ ਕਿਸੇ ਤਰ੍ਹਾਂ ਵੀ ਦਰੁਸਤ ਨਹੀਂ। ਹਾਂ, ਗਿਆਰਾਂ ਭੱਟਾਂ ਦੇ ਨਾਮ ਇਸ ਪ੍ਰਕਾਰ ਹਨ :

1. ਕਲਸਹਾਰ (ਕਲ੍ਯ ਜਾਂ ਟਲ੍ਯ[1]), 2. ਜਾਲਪ (ਜਲ੍ਯ), 3. ਕੀਰਤ, 4. ਭਿੱਖਾ, 5. ਸਲ੍ਯ, 6. ਭਲ੍ਯ, 7. ਨਲ੍ਯ, 8. ਗਯੰਦ, 9. ਮਥਰਾ, 10. ਬਲ੍ਯ, 11. ਹਰਿਬੰਸ।

ਉਪਰੋਕਤ ਸਾਰੇ ਭੱਟ, ਕਲਸਹਾਰ ਭੱਟ ਦੀ ਜਥੇਦਾਰੀ ਹੇਠ, ਇਕੱਠੇ ਹੀ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿੱਚ, ਸ੍ਰੀ ਗੋਇੰਦਵਾਲ ਸਾਹਿਬ, ਉਸ ਸਮੇਂ ਹਾਜ਼ਰ ਹੋਏ, ਜਦੋਂ ਸ੍ਰੀ ਗੁਰੂ ਰਾਮਦਾਸ ਜੀ ਨੂੰ ਸ੍ਰੀ ਗੋਇੰਦਵਾਦ ਵਿਖੇ ਜੋਤੀ ਜੋਤਿ ਸਮਾਇਆਂ ਅਜੇ ਥੋੜ੍ਹੇ ਹੀ ਦਿਨ ਹੋਏ ਸਨ। ਭੱਟਾਂ ਨੇ ਆਪਣੀ ਬਾਣੀ ਵਿੱਚ ਕਿਤੇ ਵੀ ਕਰਤਾਰਪੁਰ ਸਾਹਿਬ, ਖਡੂਰ ਸਾਹਿਬ ਜਾਂ ਸ੍ਰੀ ਅੰਮ੍ਰਿਤਸਰ ਦਾ ਜ਼ਿਕਰ ਨਹੀਂ ਕੀਤਾ, ਜਦ ਕਿ ਭੱਟ ਨਲ੍ਯ ਨੇ ਸਾਫ਼ ਤੌਰ 'ਤੇ ਗੋਇੰਦਵਾਲ ਦਾ ਜ਼ਿਕਰ ਇਹਨਾਂ ਸ਼ਬਦਾਂ ਵਿੱਚ ਕੀਤਾ ਹੈ:

**ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲੵਨ ਤੀਰਿ ਬਿਪਾਸ ਬਨਾਯਉ ॥**

*(ਪੰਨਾ 1400)*

[*ਅਰਥ:* (ਸ੍ਰੀ ਗੁਰੂ ਅਮਰਦਾਸ ਜੀ ਨੇ) ਬੈਕੁੰਠ ਵਰਗਾ ਗੋਬਿੰਦਵਾਲ, ਬਿਆਸ ਦੇ ਕੰਢੇ ਉੱਤੇ ਬਣਾ ਦਿੱਤਾ ਹੈ।]

ਭੱਟਾਂ ਦਾ ਸਤਿਗੁਰੂਆਂ ਦੀ ਉਸਤਤਿ ਕਰਨ ਦਾ ਤਰੀਕਾ ਇਉਂ ਹੈ, ਜਿਵੇਂ ਕਿ ਉਹ ਸੰਬੰਧਿਤ ਗੁਰੂ-ਵਿਅਕਤੀ ਦੀ ਸਰੀਰਕ ਹਜ਼ੂਰੀ ਵਿੱਚ ਸਨਮੁਖ ਖਲੋਤੇ, ਉਹਨਾਂ ਦੀ ਵਡਿਆਈ ਕਰ ਰਹੇ ਹੋਣ। ਇਸ ਤੋਂ ਸਾਧਾਰਨ ਪਾਠਕ ਨੂੰ ਇਹ ਭੁਲੇਖਾ ਪੈਣ ਦੀ ਸੰਭਾਵਨਾ ਹੋ ਸਕਦੀ ਹੈ ਕਿ ਅਮਕਾ ਅਮਕਾ ਭੱਟ ਅਮਕੇ ਅਮਕੇ ਜਾਂ ਵੱਖ ਵੱਖ ਗੁਰੂ ਜੀ ਦੇ ਦਰਬਾਰ ਵਿੱਚ ਹਾਜ਼ਰ ਹੋ ਕੇ ਮਹਿਮਾ ਕਰ ਰਿਹਾ ਹੈ।

ਪਰੰਤੂ ਅਸੀਂ ਵੇਖਦੇ ਹਾਂ ਕਿ ਭੱਟ ਕਲਸਹਾਰ ਪੰਜਾਂ ਹੀ ਸਤਿਗੁਰੂਆਂ ਦੀ ਵਡਿਆਈ ਇਉਂ ਕਰਦਾ ਹੈ, ਜਿਵੇਂ ਕਿ ਉਹ ਉਹਨਾਂ ਦੇ ਸਨਮੁਖ ਖਲੋਤਾ, ਸਤਿਗੁਰਾਂ ਨੂੰ ਸੰਬੋਧਨ ਕਰ ਰਿਹਾ ਹੋਵੇ, ਹਾਲਾਂਕਿ ਇਹ ਸੰਭਵ ਨਹੀਂ ਕਿ ਭੱਟ ਕਲਸਹਾਰ ਪੰਜਾਂ ਹੀ ਸਤਿਗੁਰੂਆਂ ਦੇ ਦਰਬਾਰ ਵਿੱਚ ਹਾਜ਼ਰ ਹੋਇਆ ਹੋਵੇ। ਸਿੱਧੀ ਜਿਹੀ ਗੱਲ ਹੈ ਕਿ ਪੰਜਵੇਂ ਸਤਿਗੁਰੂ ਜੀ ਦੇ ਦਰਬਾਰ ਵਿੱਚ ਆਇਆ, ਇਹ ਭੱਟ ਹੋ ਚੁੱਕੇ ਪਹਿਲੇ, ਦੂਜੇ, ਤੀਜੇ ਤੇ ਚੌਥੇ ਸਤਿਗੁਰੂਆਂ ਦੀ ਵਡਿਆਈ ਤਾਂ ਕਰ ਸਕਦਾ ਹੈ; ਪਰੰਤੂ ਪਹਿਲੀ ਪਾਤਸ਼ਾਹੀ ਦੇ ਹਜ਼ੂਰ ਹਾਜ਼ਰ ਹੋ ਕੇ, ਦੂਜੇ ਤੇ ਤੀਜੇ ਸਤਿਗੁਰਾਂ ਦੀ ਵਡਿਆਈ ਕਰਨੀ ਸੰਭਵ ਨਹੀਂ।

ਵੇਖੋ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤਿ ਕਰਦਾ ਹੋਇਆ ਭੱਟ ਕਲਸਹਾਰ, ਨਾਲ ਹੀ ਦੂਜੇ ਤੇ ਤੀਜੇ ਸਤਿਗੁਰਾਂ ਦੀ ਮਹਿਮਾ ਵੀ ਇਉਂ ਕਥਨ ਕਰਦਾ ਹੈ:

**ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥**
**ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥**
**ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥**
**ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥**
**ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥**
**ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥** *(ਪੰਨਾ 1390)*

1. ਕਈਆਂ ਪ੍ਰਾਚੀਨ ਲਿਖਤੀ ਬੀੜਾਂ ਵਿੱਚ ਪਾਠ "ਸੋ ਕਹੁ ਕਲ ਗੁਰ ਸੇਵੀਐ... ॥"

ਹੋਰ ਵੇਖੋ, ਭੱਟ ਹਰਿਬੰਸ ਮਹਲੇ ਪੰਜਵੇਂ ਦੇ ਸਵੱਯਾਂ ਵਿੱਚ ਕਹਿੰਦਾ ਹੈ ਕਿ ਭਾਵੇਂ ਸ੍ਰੀ ਗੁਰੂ ਰਾਮਦਾਸ ਜੀ ਸਰੀਰਕ ਤੌਰ ਉੱਤੇ ਤਾਂ ਜੋਤੀ ਜੋਤਿ ਸਮਾ ਗਏ ਹਨ, ਪਰ ਉਹਨਾਂ ਦਾ ਜੱਸ ਸੰਸਾਰ ਵਿੱਚ ਸਮਾਨ ਪਸਰ ਰਿਹਾ ਹੈ। ਇਸ ਲਈ ਕੌਣ ਕਹਿ ਸਕਦਾ ਹੈ ਕਿ ਉਹ ਹੁਣ ਸਾਥੋਂ ਸਦੀਵੀ ਤੌਰ ਉੱਤੇ ਵਿਛੜ ਗਏ ਹਨ :

**ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਪਹਿ ਗਯਉ ॥**
**ਹਰਿਬੰਸ ਜਗਤਿ ਜਸੁ ਸੰਚਰ੍ਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥**

*(ਪੰਨਾ 1409)*

ਭੱਟਾਂ ਨੇ ਆਪਣੀ ਇਹ ਬਾਣੀ ਕੇਵਲ ਉਚਾਰੀ ਹੈ, ਲਿਖੀ ਨਹੀਂ। ਇਸ ਨੂੰ ਪਾਵਨ ਆਦਿ ਬੀੜ ਵਿੱਚ ਚੜ੍ਹਾਉਣ ਦਾ ਕੰਮ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤਾ ਜਾਂ ਕਰਵਾਇਆ। ਇਸੇ ਲਈ ਭੱਟ ਬਾਣੀ ਦੀ ਲਿਖਤ ਦੇ ਵੀ ਉਹੀ ਵਿਆਕਰਣਿਕ ਨੇਮ ਹਨ, ਜੋ ਸਤਿਗੁਰਾਂ ਦੀ ਆਪਣੀ ਬਾਣੀ ਦੇ।

ਭੱਟ ਹਰਿਬੰਸ ਦੇ ਉਪਰੋਕਤ ਸਵੱਯੇ ਵਿੱਚ ਹੀ ਵੇਖੋ, ਜਦ 'ਗੁਰ' ਪਦ ਪਹਿਲੇ ਤਿੰਨਾਂ ਗੁਰ-ਵਿਅਕਤੀਆਂ ਨਾਲ ਸੰਬੰਧਿਤ ਅਥਵਾ ਵਿਸ਼ੇਸ਼ਣ ਹੋ ਕੇ ਆਇਆ ਹੈ ਤਾਂ ਉਥੇ ਇਹ ਬਹੁ-ਵਚਨ ਹੈ ਅਤੇ ਇਸ ਦਾ 'ਰ' ਔਂਕੜ-ਰਹਿਤ ਹੈ, ਪਰੰਤੂ ਤੁਰੰਤ ਬਾਅਦ ਜਦ 'ਗੁਰ' ਪਦ, ਇਕੱਲੇ ਸ੍ਰੀ ਗੁਰੂ ਰਾਮਦਾਸ ਜੀ ਨਾਲ ਵਰਤਿਆ ਗਿਆ ਹੈ ਤਾਂ ਇਹ ਇੱਕ-ਵਚਨ ਹੈ ਅਤੇ ਪਾਵਨ ਆਦਿ ਬੀੜ ਦੀ ਲਿਖਣ-ਸ਼ੈਲੀ ਅਥਵਾ ਵਿਆਕਰਣਿਕ ਨੇਮਾਂ ਅਨੁਸਾਰ ਇਸ ਦੇ 'ਰ' ਨੂੰ ਔਂਕੜ ਲਾਇਆ ਗਿਆ ਹੈ।

ਭੱਟਾਂ ਦੀ ਬਾਣੀ ਸੰਬੰਧੀ ਇਹ ਇਤਰਾਜ਼ ਕੀਤਾ ਜਾਂਦਾ ਹੈ ਕਿ ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ਸਤਿਗੁਰੂਆਂ ਲਈ ਨਾਰਾਇਣ ਤੇ ਹਰੀ ਦੇ ਪਦ ਵਰਤੇ ਹਨ; ਜਿਵੇਂ :

(ੳ) **ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥**

*(ਪੰਨਾ 1408)*

(ਅ) **ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ ਹਰਿ ॥**

*(ਪੰਨਾ 1409)*

ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਗੁਰਬਾਣੀ ਨੂੰ ਗਹੁ ਨਾਲ ਵਿਚਾਰਿਆਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਉਥੇ ਸਤਿਗੁਰਾਂ ਨੂੰ ਅਕਾਲ ਪੁਰਖ ਤੇ ਅਜੂਨੀ ਤਾਂ ਨਹੀਂ; ਪਰੰਤੂ ਉਸ ਦਾ ਰੂਪ ਕਰਕੇ ਜ਼ਰੂਰ ਮੰਨਿਆ ਗਿਆ ਹੈ; ਜਿਵੇਂ :

(ੳ) **ਨਾਨਕ ਸੋਧੇ ਸਿੰਮ੍ਰਿਤਿ ਬੇਦ ॥**
**ਪਾਰਬ੍ਰਹਮ ਗੁਰ ਨਾਹੀ ਭੇਦ ॥** *(ਭੈਰਉ ਮਹਲਾ ੫, ਪੰਨਾ 1142)*

(ਅ) **ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥**
**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥**

*(ਸੂਹੀ ਮਹਲਾ ੫, ਪੰਨਾ 750)*

(ੲ) **ਗੁਰੁ ਸੁਖਦਾਤਾ ਗੁਰੁ ਕਰਤਾਰੁ ॥**
**ਜੀਅ ਪ੍ਰਾਣ ਨਾਨਕ ਗੁਰੁ ਆਧਾਰੁ ॥** *(ਗਉੜੀ ਮਹਲਾ ੫, ਪੰਨਾ 187)*

(ਸ) **ਰਵਿਦਾਸ ਧਿਆਏ ਪ੍ਰਭ ਅਨੂਪ॥**
**ਗੁਰ ਨਾਨਕ ਦੇਵ ਗੋਵਿੰਦ ਰੂਪ॥** *(ਬਸੰਤੁ ਮਹਲਾ ੫, ਪੰਨਾ 1192)*

ਭੱਟਾਂ ਦੇ ਸਵੱਈਆਂ ਤੋਂ ਪਹਿਲਾਂ 20 ਸਵੱਯੇ 'ਸ੍ਰੀ ਮੁਖਬਾਕ੍ਯ ਮਹਲਾ ੫' ਦੇ ਸਿਰਲੇਖ ਹੇਠ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਉਚਾਰੇ ਗਏ ਹਨ। ਇਹਨਾਂ ਵਿੱਚ ਅਕਾਲ ਪੁਰਖ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਡਿਆਈ ਕੀਤੀ ਗਈ ਹੈ। ਪਰੰਤੂ, ਜਦ ਭੱਟਾਂ ਨੇ ਪੰਜਵੇਂ ਸਤਿਗੁਰੂ ਦੀ ਮਹਿਮਾ ਵਿੱਚ ਬਾਣੀ ਉਚਾਰੀ ਹੈ ਤਾਂ ਦੋਹਾਂ ਵਿੱਚ ਅੰਤਰ ਦੱਸਣ ਹਿਤ ਸਿਰਲੇਖ 'ਸਵਈਏ ਮਹਲੇ ਪੰਜਵੇ ਕੇ ੫' ਦਿੱਤਾ ਗਿਆ ਹੈ।

ਭੱਟਾਂ ਦੀ ਬਾਣੀ ਦੀ ਗਿਣਤੀ ਅਤੇ ਜਿਸ ਵਿੱਚ ਗੁਰੂ ਸਾਹਿਬ ਅਥਵਾ ਸਾਹਿਬਾਨ ਦੀ ਉਸਤਤਿ ਉਹਨਾਂ ਕੀਤੀ, ਉਸ ਦਾ ਸੰਖੇਪ ਵੇਰਵਾ ਇਸ ਪ੍ਰਕਾਰ ਹੈ :

| | | | *ਸਵੱਯੇ* |
|---|---|---|---|
| 1. | ਭੱਟ ਕਲਸਹਾਰ | ਪੰਜਾਂ ਸਤਿਗੁਰਾਂ ਦੀ ਉਸਤਤਿ ਵਿੱਚ | 54 |
| 2. | ਭੱਟ ਜਾਲਪ | ਤੀਜੇ ਸਤਿਗੁਰਾਂ ਦੀ ਉਸਤਤਿ ਵਿੱਚ | 5 |
| 3. | ਭੱਟ ਕੀਰਤ | ਤੀਜੇ ਤੇ ਚੌਥੇ ਸਤਿਗੁਰਾਂ ਦੀ ਉਸਤਤਿ ਵਿੱਚ | 8 |
| 4. | ਭੱਟ ਭਿੱਖਾ | ਤੀਜੇ ਸਤਿਗੁਰਾਂ ਦੀ ਉਸਤਤਿ ਵਿੱਚ | 2 |
| 5. | ਭੱਟ ਸਲ੍ਯ | ਤੀਜੇ ਤੇ ਚੌਥੇ ਸਤਿਗੁਰਾਂ ਦੀ ਉਸਤਤਿ ਵਿੱਚ | 3 |
| 6. | ਭੱਟ ਭਲ੍ਯ | ਤੀਜੇ ਸਤਿਗੁਰਾਂ ਦੀ ਉਸਤਤਿ ਵਿੱਚ | 1 |
| 7. | ਭੱਟ ਨਲ੍ਯ | ਚੌਥੇ ਸਤਿਗੁਰਾਂ ਦੀ ਉਸਤਤਿ ਵਿੱਚ | 16 |
| 8. | ਭੱਟ ਗਯੰਦ | ਚੌਥੇ ਸਤਿਗੁਰਾਂ ਦੀ ਉਸਤਤਿ ਵਿੱਚ | 13 |
| 9. | ਭੱਟ ਮਥਰਾ | ਚੌਥੇ ਤੇ ਪੰਜਵੇਂ ਸਤਿਗੁਰਾਂ ਦੀ ਉਸਤਤਿ ਵਿੱਚ | 14 |
| 10. | ਭੱਟ ਬਲ੍ਯ | ਚੌਥੇ ਸਤਿਗੁਰਾਂ ਦੀ ਉਸਤਤਿ ਵਿੱਚ | 5 |
| 11. | ਭੱਟ ਹਰਿਬੰਸ | ਪੰਜਵੇਂ ਸਤਿਗੁਰਾਂ ਦੀ ਉਸਤਤਿ ਵਿੱਚ | 2 |
| | | ਕੁਲ ਗਿਣਤੀ | 123 |

ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਉਸਤਤਿ ਵਿੱਚ ਕੇਵਲ ਭੱਟ ਕਲਸਹਾਰ ਨੇ ਦਸ ਦਸ ਸਵੱਈਏ ਆਖੇ, ਸ੍ਰੀ ਗੁਰੂ ਅਮਰਦਾਸ ਜੀ ਦੀ ਵਡਿਆਈ ਵਿੱਚ ਛਿਆਂ ਮਿਲ ਕੇ 22, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੱਸ ਵਿੱਚ ਭੱਟ ਕਲਸਹਾਰ, ਮਥਰਾ ਤੇ ਹਰਿਬੰਸ ਨੇ ਕੁਲ 21 ਅਤੇ ਸ੍ਰੀ ਗੁਰੂ ਰਾਮਦਾਸ ਜੀ ਦੀ ਮਹਿਮਾ ਵਿੱਚ ਸੱਤਾਂ ਰਲ ਕੇ 60 ਸਵੱਈਏ ਉਚਾਰਨ ਕੀਤੇ।

ਇਸ ਸਾਰੀ ਵਿਚਾਰ ਦਾ ਸੰਖੇਪ ਇਹ ਹੋਇਆ ਕਿ ਸ੍ਰੀ ਗੁਰੂ ਰਾਮਦਾਸ ਜੀ ਨੇ ਸੁਰਗਵਾਸ ਹੋਣ ਦਾ ਸਮਾਂ ਨੇੜੇ ਜਾਣ ਕੇ ਗੁਰਗੱਦੀ ਦੀ ਜ਼ਿੰਮੇਵਾਰੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸੌਂਪੀ ਅਤੇ ਆਪ ਸਿਰੀ ਰਾਮਦਾਸਪੁਰੇ ਅਥਵਾ ਗੁਰੂ ਕੇ ਚੱਕ ਤੋਂ ਗੋਇੰਦਵਾਲ ਸਾਹਿਬ ਜਾ ਬਿਰਾਜੇ, ਜਿਥੇ ਸੰਨ 1581 ਵਿੱਚ ਆਪ ਜੀ ਜੋਤੀ ਜੋਤਿ ਸਮਾ ਗਏ।

ਦਸਤਾਰ-ਬੰਦੀ ਆਦਿ ਦੀ ਰਸਮ ਵੇਲੇ, ਜਿਥੇ ਦੂਰੋਂ ਦੂਰੋਂ ਹੋਰ ਸਿੱਖ ਸੰਗਤਾਂ

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨਾਂ ਨੂੰ ਆਈਆਂ, ਉਥੇ ਇਹ ਭੱਟ ਵੀ ਸ੍ਰੀ ਗੋਇੰਦਵਾਲ ਪੁੱਜੇ। ਸਤਿਗੁਰਾਂ ਦੇ ਦਰਸ਼ਨ ਕਰ ਕੇ ਨਿਹਾਲ ਹੋਏ, ਚਿੱਤ ਆਪ-ਮੁਹਾਰਾ ਸਤਿਗੁਰਾਂ ਦੀ ਸਿਫ਼ਤਿ-ਸਾਲਾਹ ਕਰਨ ਨੂੰ ਉਮਾਹ ਵਿੱਚ ਆਇਆ ਅਤੇ ਉਹਨਾਂ ਨੇ ਸਤਿਗੁਰਾਂ ਦੀ ਉਪਮਾ ਵਿੱਚ ਇਹ ਸਵੱਯੇ ਉਚਾਰੇ।

## ਇਤਰਾਜ਼

ਭਗਤ ਤੇ ਭੱਟ ਬਾਣੀ ਦੇ ਵਿਰੋਧੀ ਸੱਜਣ, ਇਹ ਇਤਰਾਜ਼ ਕਰਦੇ ਹਨ ਕਿ ਭੱਟਾਂ ਨੇ ਗੁਰ-ਉਪਮਾ ਕਰਦਿਆਂ ਐਸੇ ਅਵਤਾਰਾਂ ਦੇ ਨਾਮ ਲਏ ਹਨ, ਜਿਨ੍ਹਾਂ ਨਾਲ ਜੁੜੀਆਂ ਮਿਥਿਹਾਸਕ ਸਾਖੀਆਂ ਗੁਰਮਤਿ ਆਸ਼ੇ ਦੇ ਅਨੁਕੂਲ ਨਹੀਂ।

## ਉੱਤਰ

ਇਸ ਮਸਲੇ ਨੂੰ ਵਿਚਾਰਨ ਵੇਲੇ ਸਾਨੂੰ ਇਹ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਭਗਤ ਅਵਤਾਰਵਾਦ ਦੇ ਕਾਇਲ ਅਤੇ ਬ੍ਰਾਹਮਣ ਤੇ ਹਿੰਦੂ ਇਤਿਹਾਸ ਦੇ ਪੰਡਿਤ ਹੋਣ ਦੇ ਨਾਤੇ, ਉਹ ਸਤਿਗੁਰੂਆਂ ਦੀ ਵੱਡੀ ਵਡਿਆਈ ਉਹਨਾਂ ਅਵਤਾਰਾਂ ਆਦਿ ਨਾਲ ਉਪਮਾ ਦੇ ਕੇ ਹੀ ਕਰ ਸਕਦੇ ਸਨ, ਜਿਨ੍ਹਾਂ ਨੂੰ ਉਹ ਆਪਣਾ ਪੂਜਯ, ਵੱਡਾ ਅਤੇ ਅਤਿ ਸਤਿਕਾਰਤ ਸਮਝਦੇ ਸਨ। ਉਹ ਆਪਣੇ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਹੀ ਕ੍ਰਿਸ਼ਨ ਤੇ ਰਾਮ ਰੂਪ ਸਮਝਦੇ ਹਨ, ਜੋ ਆਪਣੇ ਆਪਣੇ ਜੁਗ ਦੇ ਸ਼੍ਰੋਮਣੀ ਹੋ ਗੁਜ਼ਰੇ ਹਨ। ਇਹ ਸਤਿਗੁਰਾਂ ਦੀ ਸ਼ਰਧਾ-ਭਰਪੂਰ ਉਸਤਤਿ ਹੋਈ ਜਾਂ ਵਿਆਜ ਉਸਤਤਿ ਨਿੰਦਿਆ ? ਇੱਕ ਲੋਕ-ਕਥਾ ਪ੍ਰਸਿੱਧ ਹੈ ਕਿ ਇੱਕ ਪੇਂਡੂ ਮਾਈ ਨੇ ਤਹਿਸੀਲਦਾਰ ਉੱਤੇ ਖ਼ੁਸ਼ ਹੋ ਕੇ ਉਸ ਨੂੰ ਅਸੀਸ ਦਿੱਤੀ ਸੀ : "ਤੈਨੂੰ ਰੱਬ ਪਟਵਾਰੀ ਚਾ ਕਰੇ।" ਮਾਈ ਦੀਆਂ ਨਜ਼ਰਾਂ ਵਿੱਚ ਪਟਵਾਰੀ ਤੋਂ ਵੱਧ ਹੋਰ ਉਚੇਰਾ ਰੁਤਬਾ ਕੋਈ ਨਹੀਂ ਸੀ।

ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਆਦਿ ਬੀੜ ਅਤੇ ਭਾਈ ਮਨੀ ਸਿੰਘ ਜੀ ਵੱਲੋਂ ਸ੍ਰੀ ਦਮਦਮਾ ਸਾਹਿਬ ਵਿਖੇ ਲਿਖੀ ਬੀੜ ਅਥਵਾ ਇਹਨਾਂ ਦੇ ਉਤਾਰਿਆਂ ਵਿੱਚ ਭਗਤ ਤੇ ਭੱਟ ਬਾਣੀ ਬਾਕਾਇਦਾ ਥਾਂ ਸਿਰ ਦਰਜ ਮਿਲਦੀ ਹੈ। ਇਸ ਲਈ ਸਾਨੂੰ ਭਗਤ ਤੇ ਭੱਟ ਬਾਣੀ ਨੂੰ ਯੋਗ ਆਦਰ ਸਤਿਕਾਰ ਦੇ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਗੁਰਮਤਿ ਦੀ ਉਸ ਵਿਸ਼ਾਲ ਦ੍ਰਿਸ਼ਟੀ ਦੀ ਮਹਾਨ ਖ਼ੂਬਸੂਰਤੀ ਨੂੰ ਸਦਾ ਕਾਇਮ ਰੱਖਣਾ ਚਾਹੀਦਾ ਹੈ, ਜਿਸ ਦਾ ਸੰਖੇਪ ਜ਼ਿਕਰ 'ਭਾਵਕ ਏਕਤਾ' ਤੇ 'ਸਹਿਵਾਸ' ਦੇ ਅਦੁੱਤੀ ਗੁਣਾਂ ਹੇਠ ਇਸ ਲੇਖ ਦੇ ਮੁੱਢ ਵਿੱਚ ਕੀਤਾ ਜਾ ਚੁੱਕਾ ਹੈ।

# ਵਾਰਾਂ

ਗੁਰੂ-ਵਿਅਕਤੀਆਂ ਦੀ ਬਾਣੀ ਵਿੱਚ ਸ਼ਬਦਾਂ, ਅਸਟਪਦੀਆਂ, ਛੰਤਾਂ, ਵਾਰਾਂ, ਥਿੱਤਾਂ, ਪਟੀਆਂ, ਬਾਰਹਮਾਹ ਤੇ ਬਾਵਨ ਅਖਰੀ ਆਦਿ ਤੋਂ ਬਿਨਾਂ 22 ਵਾਰਾਂ ਵੀ ਸ਼ਾਮਿਲ ਹਨ। ਇਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

| *ਗੁਰੂ ਸਾਹਿਬਾਨ* | *ਵਾਰਾਂ* | *ਰਾਗ* |
|---|---|---|
| 1. ਗੁਰੂ ਨਾਨਕ ਦੇਵ ਜੀ | 3 | ਮਾਝ, ਆਸਾ ਤੇ ਮਲਾਰ |
| 2. ਗੁਰੂ ਅਮਰਦਾਸ ਜੀ | 4 | ਗੂਜਰੀ, ਸੂਹੀ, ਰਾਮਕਲੀ, ਮਾਰੂ |
| 3. ਗੁਰੂ ਰਾਮਦਾਸ ਜੀ | 8 | ਸਿਰੀ ਰਾਗ, ਗਉੜੀ, ਬਿਹਾਗੜਾ, ਵਡਹੰਸ, ਸੋਰਠਿ, ਬਿਲਾਵਲ, ਸਾਰੰਗ ਤੇ ਕਾਨੜਾ |
| 4. ਗੁਰੂ ਅਰਜਨ ਦੇਵ ਜੀ | 6 | ਗਉੜੀ, ਗੂਜਰੀ, ਜੈਤਸਰੀ, ਰਾਮਕਲੀ, ਮਾਰੂ, ਬਸੰਤ |

ਸੱਤੇ ਬਲਵੰਡ ਦੀ ਇੱਕ ਵਾਰ (8 ਪਉੜੀਆਂ)। ਰਾਗ ਰਾਮਕਲੀ ਵਿੱਚ ਰਾਗਾਂ ਅਨੁਸਾਰ ਵਾਰਾਂ ਦਾ ਵੇਰਵਾ ਇਸ ਪ੍ਰਕਾਰ ਹੈ :

| | | |
|---|---|---|
| ਗਉੜੀ | — | 2 |
| ਗੂਜਰੀ | — | 2 |
| ਰਾਮਕਲੀ | — | 3 |
| ਮਾਰੂ | — | 2 |

ਬਾਕੀ ਵਾਰਾਂ, ਇਨ੍ਹਾਂ 13 ਰਾਗਾਂ ਵਿੱਚ, ਇੱਕ ਇੱਕ ਕਰਕੇ ਅੰਕਿਤ ਹਨ :
ਸਿਰੀ ਰਾਗ, ਮਾਝ, ਆਸਾ, ਬਿਹਾਗੜਾ, ਵਡਹੰਸ, ਸੋਰਠਿ, ਜੈਤਸਰੀ, ਸੂਹੀ, ਬਿਲਾਵਲ, ਬਸੰਤ, ਸਾਰੰਗ, ਮਲਾਰ, ਕਾਨੜਾ।

ਇਥੇ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਸੱਤੇ ਬਲਵੰਡ ਦੀ ਵਾਰ ਅਤੇ ਰਾਗ ਬਸੰਤ ਦੀ ਵਾਰ ਤੋਂ ਬਿਨਾਂ ਬਾਕੀ ਹਰੇਕ ਵਾਰ ਦੀਆਂ ਪਉੜੀਆਂ ਤੋਂ ਪਹਿਲਾਂ ਵੱਖ ਵੱਖ ਗੁਰ-ਵਿਅਕਤੀਆਂ ਦੇ ਸਲੋਕ ਦਰਜ ਹਨ। ਕਿਤੇ ਇਹ ਸਲੋਕ ਉਸੇ ਗੁਰ-ਵਿਅਕਤੀ ਦੇ ਹਨ, ਜਿਸ ਦੀ ਕਿ ਉਹ ਵਾਰ ਹੈ; ਕਿਤੇ ਰਲਵੇਂ-ਮਿਲਵੇਂ ਅਤੇ ਕਿਤੇ ਦੂਸਰੇ ਗੁਰ-ਵਿਅਕਤੀਆਂ ਦੇ। ਰਾਗਾਂ ਵਿੱਚ ਇਹ ਸਲੋਕ ਸ਼ਾਮਿਲ ਕਰਨ ਦਾ ਉਪਕਾਰ ਪੰਜਵੇਂ ਪਾਤਸ਼ਾਹ ਨੇ ਸੰਪਾਦਨਾ ਸਮੇਂ ਕੀਤਾ।

ਬਾਈ ਵਾਰਾਂ ਵਿੱਚੋਂ ਨੌਂ ਦੇ ਮੁੱਢ ਵਿੱਚ, ਜੋਧਿਆਂ ਦੀਆਂ ਵਾਰਾਂ ਦੇ ਨਾਉਂ ਦੇ ਕੇ ਸੰਕੇਤ ਦਿੱਤਾ ਗਿਆ ਹੈ ਕਿ ਸੰਬੰਧਿਤ ਵਾਰ ਦੀਆਂ ਪਉੜੀਆਂ ਨੂੰ ਅਮਕੇ ਜੋਧੇ ਦੀ ਵਾਰ ਦੀ ਧੁਨਿ ਉੱਤੇ ਗਾਉਣਾ ਹੈ। *ਮਹਾਨ ਕੋਸ਼* ਦੇ ਕਰਤਾ ਲਿਖਦੇ ਹਨ : "ਬਹੁਤੇ ਲੇਖਕਾਂ ਨੇ ਲਿਖਿਆ ਹੈ ਕਿ ਧੁਨੀਆਂ ਛੇਵੇਂ ਸਤਿਗੁਰੂ ਨੇ ਚੜ੍ਹਾਈਆਂ ਹਨ, ਪਰ ਇਹ ਅਸਤਿ ਹੈ।"[1] ਸ੍ਰੀ ਕਰਤਾਰਪੁਰ ਵਾਲੀ ਪਾਵਨ ਆਦਿ ਬੀੜ ਵਿੱਚ ਇਹ ਧੁਨੀਆਂ ਉਸੇ ਲਿਖਤ ਵਿੱਚ ਮੌਜੂਦ ਹਨ, ਜਿਸ ਵਿੱਚ ਲਿਖਾਰੀ ਨੇ ਬਾਣੀ ਲਿਖੀ ਹੈ, ਭਾਵ ਇਹ ਕਾਰਜ ਵੀ ਪੰਜਵੇਂ ਗੁਰੂ ਜੀ ਨੇ ਹੀ ਕੀਤਾ ਕਰਵਾਇਆ।

---

1. ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਪੰਨਾ 669.

# ਅੰਕ-ਪ੍ਰਬੰਧ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਏ ਅੰਕਾਂ ਦੀ ਖ਼ਾਸ ਮਹੱਤਤਾ ਹੈ। ਇਹ ਅੰਕ ਦੋ ਪ੍ਰਕਾਰ ਦੇ ਹਨ : ਇੱਕ ਉਹ ਜੋ ਹਰੇਕ ਸ਼ਬਦ, ਅਸ਼ਟਪਦੀ ਤੇ ਛੰਤ ਦੇ ਬੰਦਾਂ ਤੇ ਪਉੜੀਆਂ ਆਦਿ ਦੇ ਬਾਅਦ ਗਿਣਤੀ ਵਜੋਂ ਆਉਂਦੇ ਹਨ ਅਤੇ ਦੂਸਰੇ ਉਹ ਸ਼ਬਦਾਂ ਆਦਿ ਦੇ ਸੰਗ੍ਰਹਿ ਦੇ ਅੰਤ ਵਿੱਚ ਵੱਡੇ ਜੋੜਾਂ ਅਥਵਾ ਗਿਣਤੀ ਲਈ ਵਰਤੇ ਗਏ ਹਨ।

ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ 370, ਰਾਗੁ ਆਸਾ, ਘਰੁ ੨, ਮ: ੫ :

**ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ॥**

ਇਸ ਸੈੱਟ ਦੇ ਅੰਤ ਵਿੱਚ ਪੰਨਾ 379 ਉੱਤੇ ਅੰਕ ॥੪॥੩੭॥ ਲਿਖਿਆ ਹੈ। ਇਥੇ ਇਹ ॥੪॥ ਤਾਂ ਅੰਤਲੇ ਸ਼ਬਦ ਦੇ ਪਦਿਆਂ ਦਾ ਜੋੜ ਹੈ ਤੇ ॥੩੭॥ ਇਸ ਸੰਗ੍ਰਹਿ ਦੇ ਕੁਲ ਸ਼ਬਦਾਂ ਦਾ।

ਫਿਰ ਵੇਖੋ, ਪੰਨਾ 380 ਉੱਤੇ ਜੋੜ ॥੪॥੧॥੩੮॥ ਹੈ। ਇਥੇ ਇੱਕ ਸ਼ਬਦ ਮਹਲੇ ਪੰਜਵੇਂ ਦਾ, ੩ ਘਰ ਵਿਚਲਾ, ਨਾਲ ਰਲ ਗਿਆ ਅਤੇ ਜੋੜ ਹੋ ਗਿਆ ॥੪॥੧॥੩੮॥ ਇਸ ਉਪਰੰਤ ਗੁਰੂ ਜੀ ਦਾ ਘਰ ੫ ਵਿੱਚ ਇੱਕ ਹੋਰ ਸ਼ਬਦ ਰਲਿਆ, ਤਾਂ ਅੰਕ ਹੋ ਗਿਆ ॥੪॥੧॥੩੯॥ ੪ ਅੰਕ ਇਸ ਸ਼ਬਦ ਦੇ ਪਦਾਂ ਲਈ ਹੈ, ਇੱਕ ਅੰਕ ਇਸ ਸ਼ਬਦ ਲਈ ਅਤੇ ॥੩੯॥ ਦਾ ਜੋੜ ਬਣਿਆ = ੩੭ + ੧ + ੧। ਫਿਰ 380 ਪੰਨੇ ਉੱਤੇ ਆਰੰਭ ਹੋਏ ਮ: ੫ ਦੇ ਰਾਗ ਆਸਾ, ਘਰ ੫ ਵਿੱਚ, ਜਦ ੧੨ ਸ਼ਬਦ ਹੋਰ ਆ ਮਿਲੇ ਤਾਂ ਪੰਨਾ 384 ਉੱਤੇ ਜੁਮਲਾ (ਜੋੜ) ਹੋਇਆ, ॥੪॥੧੨॥੫੧॥ (ਇਹ ਜੋੜ ਇਉਂ, ਇਸ ਤਰ੍ਹਾਂ, ਕੇਵਲ ਇੱਕ ਗੁਰੂ ਜੀ ਦੀ ਵੱਖ ਵੱਖ ਰਚਨਾ ਦਾ ਹੀ ਨਹੀਂ, ਸਗੋਂ ਇੱਕ ਤੋਂ ਵਧੇਰੇ ਵਿਅਕਤੀਆਂ ਦੀ ਬਾਣੀ ਦੇ ਜੁਮਲਿਆਂ ਦਾ ਵੀ ਦਿੱਤਾ ਗਿਆ ਹੈ। ਹੋਰ ਉਦਾਹਰਣ ਲਈ ਵੇਖੋ 1430 ਪੰਨੇ ਵਾਲੀ ਪਾਵਨ ਬੀੜ ਦੇ ਪੰਨਾ 64 ਉੱਤੇ ਪਹਿਲੇ ਸਤਿਗੁਰਾਂ ਦੀਆਂ 17 ਅਸਟਪਦੀਆਂ ਦਾ ਜੋੜ : ੮—੧੭ (੮ ਅੰਕ ਦਾ ਸੰਬੰਧ ਆਖ਼ਰੀ ਅਸਟਪਦੀਆਂ ਦੇ ਅੱਠਾਂ ਪਦਿਆਂ ਨਾਲ ਹੈ) ਹੁਣ ਲਵੋ ਪੰਨਾ 70 ਦਾ ਜੋੜ। ਇਹ ਹੈ : ੮—੧੭—੮—੨੫। ਪਹਿਲੀ ਪਾਤਸ਼ਾਹੀ ਦੀਆਂ 17 ਅਸਟਪਦੀਆਂ ਵਿੱਚ 8 ਅਸਟਪਦੀਆਂ ਤੀਜੇ ਗੁਰੂ ਜੀ ਦੀਆਂ ਆ ਜੁੜੀਆਂ ਤੇ ਇਹ ਜੁਮਲਾ ਹੋ ਗਿਆ ੧੭ + ੮ = ੨੫। ਚੇਤੇ ਰਹੇ ਕਿ ਹਰ ਜੋੜ ਦਾ ਪਹਿਲਾ ਅੰਕ ਆਖ਼ਰੀ ਸ਼ਬਦ ਆਦਿ ਦੇ ਪੰਨਿਆਂ ਨਾਲ ਸੰਬੰਧਿਤ ਹੁੰਦਾ ਹੈ। ਵੱਡੇ ਜੋੜ ਨਾਲ ਇਸ ਦਾ ਕੋਈ ਸੰਬੰਧ ਨਹੀਂ ਹੁੰਦਾ। ਅੱਗੇ ਪੰਨਾ ਵੇਖੋ 71, ਪੰਜਵੀਂ ਪਾਤਸ਼ਾਹੀ ਦੇ 2 ਸ਼ਬਦ ਹੋਰ ਵਿੱਚ ਪੈ ਕੇ ਜੁਮਲਾ

ਹੋ ਗਿਆ ੨—੨੭ (੧੭ + ੮ + ੨ = ੨੭)। ਫਿਰ ਪਹਿਲੀ ਪਾਤਸ਼ਾਹੀ ਦੇ ਘਰ ੩ ਵਿਚਲੇ ਦੋ ਸ਼ਬਦ ਹੋਰ ਆ ਮਿਲੇ ਤਾਂ ਹੋਰ ਵੱਡਾ ਜੁਮਲਾ ਹੋ ਗਿਆ —੨੭—੨—੨੯ (੧੭ + ੮ + ੨ + ੨ = ੨੯)।

## ਇਨ੍ਹਾਂ ਅੰਕਾਂ ਦਾ ਪ੍ਰਯੋਜਨ ਅਤੇ ਲਾਭ

ਕਈ ਥਾਈਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਅੰਕਾਂ ਦਾ ਭਾਵ ਸਪੱਸ਼ਟ ਕੀਤਾ ਹੈ। ਇਸ ਸੰਬੰਧ ਵਿੱਚ ਇਹ ਕੁਝ ਉਦਾਹਰਣਾਂ ਪੇਸ਼ ਹਨ:

(1) ਵੇਖੋ, ਪਾਵਨ ਬੀੜ ਦਾ ਪੰਨਾ 64; ਮਹਲੇ ੧ ਦੀਆਂ 17 ਅਸਟਪਦੀਆਂ ਮੁੱਕਣ ਉਪਰੰਤ ਅੰਕ ੧੭ ਵਰਤ ਕੇ ਅੱਗੇ ਇਹ ਸੰਕੇਤ ਕਰ ਦਿੱਤਾ ਗਿਆ ਹੈ—॥੮॥੧੭ ਮਹਲੇ ਪਹਿਲੇ ਦੀਆਂ ਸਤਾਰਹ ਅਸਟਪਦੀਆਂ।

(2) ਪੰਨਾ 228, ਰਾਗ ਗਉੜੀ 16 ਅਸਟਪਦੀਆਂ ਸੰਪੂਰਨ ਕਰ ਕੇ ਅਖ਼ੀਰ ਉੱਤੇ ਅੰਕ ੧੬ ਦੇ ਕੇ ਸਪੱਸ਼ਟ ਕਰ ਦਿੱਤਾ ਗਿਆ —੮॥੧੬॥ ਸੋਲ੍ਹਾਂ ਅਸਟਪਦੀਆਂ ਗੁਆਰੇਰੀ ਗਉੜੀ ਕੀਆਂ।

(3) ਪੰਨਾ 330, ਰਾਗ ਗਉੜੀ ਕਬੀਰ ਦੇ ਸ਼ਬਦਾਂ ਉੱਤੇ ਅਖ਼ੀਰ ਉੱਤੇ ਅੰਕ ੩੫ ਲਿਖ ਕੇ ਇਹ ਇਬਾਰਤ ਲਿਖ ਦਿੱਤੀ ਹੈ —੨॥੩੫॥ ਗਉੜੀ ਗੁਆਰੇਰੀ ਦੇ ਪਦੇ ਪੈਂਤੀਸ।

ਇਨ੍ਹਾਂ ਅੰਕਾਂ ਦਾ ਇੱਕ ਲਾਭ ਤਾਂ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸ਼ਬਦ ਲੱਭਣ ਆਦਿ ਦੀ ਸਹੂਲਤ ਹੁੰਦੀ ਹੈ ਅਤੇ ਦੂਜਾ ਇਹ ਕਿ ਕਿਸੇ ਵੱਲੋਂ ਇਸ ਵਿੱਚ ਪਿੱਛੋਂ ਕੋਈ ਵਾਧਾ ਘਾਟਾ ਕਰਨ ਦੀ ਗੁੰਜਾਇਸ਼ ਨਹੀਂ ਰਹਿੰਦੀ। ਇਸ ਦਾ ਸਬੂਤ ਇਸ ਗੱਲ ਤੋਂ ਮਿਲਦਾ ਹੈ ਕਿ ਲਿਖਤੀ ਬੀੜਾਂ ਵਿੱਚ ਕੁਝ ਸ਼ਬਦਾਂ ਦਾ ਵਾਧਾ ਘਾਟਾ ਕਰਨ ਵਾਲੇ ਲੋਕ, ਇਹ ਵਾਧਾ: ਸਲੋਕ ਮਹਲਾ ੫—"ਤੇਰਾ ਕੀਤਾ ਜਾਤੋ ਨਾਹੀ..." ਤੋਂ ਬਾਅਦ ਹੀ ਕਰ ਸਕੇ ਹਨ। ਪਾਵਨ ਬੀੜ ਦੇ ਮੁੱਢਲੇ ਅਥਵਾ ਅਸਲੀ ਰੂਪ ਵਿੱਚ ਇਹ ਸੰਭਵ ਨਹੀਂ ਹੋ ਸਕਿਆ। ਤੀਜਾ ਲਾਭ ਹੈ ਬਾਣੀ ਰਚਣਹਾਰਾਂ ਦੀ ਗਿਣਤੀ ਲੱਭ ਸਕਣੀ; ਜਿਵੇਂ: ਭੱਟਾਂ ਦੀ।

# ਮੰਗਲ-ਪ੍ਰਬੰਧ

ਧਰਮ ਗ੍ਰੰਥ ਅਥਵਾ ਹੋਰ ਰਚਨਾਵਾਂ ਦੇ ਆਰੰਭ ਵਿੱਚ ਸਵੈ-ਇਸ਼ਟ ਦੇਵ ਦੀ ਆਰਾਧਨਾ ਵਜੋਂ ਮੰਗਲ (ਮੰਗਲਚਾਰ, ਮੰਗਲਾਚਾਰ, ਮੰਗਲਾਚਰਨ) ਲਿਖਣ ਦਾ ਰਿਵਾਜ ਬੜਾ ਪੁਰਾਣਾ ਹੈ। ਵੇਦਾਂ ਤੇ ਉਪਨਿਸ਼ਦਾਂ ਵਿੱਚ ਇਸ ਦੀ ਵਰਤੋਂ 'ਓਅੰ ਮੰਗਲ' ਕਰਕੇ ਕੀਤੀ ਗਈ ਹੈ ਤੇ ਕੁਰਾਨ ਸ਼ਰੀਫ਼ ਵਿੱਚ 'ਬਿੱਸਮਿੱਲਾ ਹਿਰਹਮਾਨੁੱਰਹੀਮ' ਕਰਕੇ।

ਵਿਦਵਾਨਾਂ ਨੇ ਮੰਗਲਾਚਰਨ ਦੇ ਤਿੰਨ ਭੇਦ ਮੰਨੇ ਹਨ:

(1) **ਵਸਤੂ ਨਿਰਦੇਸ਼ਾਤਮਿਕ:** ਗ੍ਰੰਥ ਵਿੱਚ ਜਿਸ ਦਾ ਜ਼ਿਕਰ ਕਰਨਾ ਹੈ, ਉਸ ਦੇ ਹੀ ਗੁਣ, ਮਹਿਮਾ, ਲੱਛਣ, ਬੋਧ ਕਰਾਉਣ ਵਾਲਾ ਮੰਗਲ; ਜੈਸੇ: ੧ਓ ਸਤਿ ਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ, ਆਦਿ।

(2) **ਅਸ਼ੀਰਵਾਦਾਤਮਿਕ:** ਜਿਸ ਤੋਂ ਕਲਿਆਣ ਦੀ ਕਾਮਨਾ ਕੀਤੀ ਜਾਵੇ; ਜਿਵੇਂ: ਵਾਹਿਗੁਰੂ ਜੀ ਕੀ ਫ਼ਤਹਿ॥ ਜਾਂ ਜੈ ਤੇਗੰ, ਸ੍ਰੀ ਜੈ ਤੇਗੰ॥

(3) **ਨਮਸਕਾਰਾਤਮਿਕ:** ਜਿਸ ਵਿੱਚ ਪ੍ਰਣਾਮ ਕੀਤਾ ਜਾਵੇ; ਜਿਵੇਂ: ਨਮਸਕਾਰ ਗੁਰਦੇਵ ਕੋ...।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਵਧੇਰੇ ਕਰਕੇ ਵਸਤੂ ਨਿਰਦੇਸ਼ਾਤਮਿਕ ਮੰਗਲ ਦੀ ਵਰਤੋਂ ਹੋਈ ਹੈ।

ਪਾਠ ਕਰਨ ਵਾਲੇ ਸੱਜਣ ਜਾਣਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜਦ ਕੋਈ ਨਵਾਂ ਰਾਗ ਆਰੰਭ ਹੁੰਦਾ ਹੈ ਜਾਂ ਕਿਸੇ ਗੁਰੂ, ਭਗਤ, ਵਿਅਕਤੀ, ਸ਼ਬਦਾਂ ਦੇ ਸੰਗ੍ਰਹਿ (Set), ਅਸਟਪਦੀਆਂ ਤੇ ਘਰ ਆਦਿ ਦੀ ਤਬਦੀਲੀ ਹੁੰਦੀ ਹੈ ਤਾਂ ਆਮ ਕਰਕੇ ਸੰਪੂਰਨ ਜਾਂ ਸੰਖੇਪ ਮੰਗਲ ਦੀ ਵਰਤੋਂ ਕੀਤੀ ਗਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਏ ਕੁਲ ਮੰਗਲਾਂ ਦੀ ਗਿਣਤੀ 568 ਹੈ ਅਤੇ ਇਹ ਇਹਨਾਂ ਪੰਜਾਂ ਰੂਪਾਂ ਵਿੱਚ ਸੁਸ਼ੋਭਿਤ ਹਨ:

| | | |
|---|---|---|
| 1. ਸੰਪੂਰਨ ਮੰਗਲ | ੧ਓ ਸਤਿ ਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ | 33 |
| 2. ਸੰਖੇਪ ਮੰਗਲ | ੧ਓ ਸਤਿ ਨਾਮੁ ਕਰਤਾ ਪੁਰਖ ਗੁਰ ਪ੍ਰਸਾਦਿ॥ | 9 |
| 3. ਸੰਖੇਪ ਮੰਗਲ | ੧ਓ ਸਤਿ ਨਾਮੁ ਗੁਰਪ੍ਰਸਾਦਿ॥ | 2 |
| 4. ਸੰਖੇਪ ਮੰਗਲ | ੧ਓ ਸਤਿ ਗੁਰ ਪ੍ਰਸਾਦਿ॥ | 523 |

| | | |
|---|---|---|
| 5. ਅਤਿ ਸੰਖੇਪ ਮੰਗਲ | ੴ (ਪੜਿ ਪੁਸਤਕ ਸੰਧਿਆ) ਸਲੋਕ ਉਪਰੰਤ (ਅਤੇ ਰਾਗੁ ਸੋਰਠਿ ਸ਼ਬਦ ਭਗਤ ਨਾਮਦੇਵ ਜੀ ਦਾ ਮੰਗਲ ਕਰਤਾਰਪੁਰੀ ਬੀੜ ਵਿੱਚ 'ੴ ਸਤਿਗੁਰ ਪ੍ਰਸਾਦਿ' ਦੀ ਥਾਂ 'ੴ' ਹੈ)[1] | 1 |
| | ਕੁਲ ਜੋੜ | 568 |

## ਪ੍ਰਾਚੀਨ ਹੱਥ ਲਿਖਤ ਬੀੜਾਂ ਵਿੱਚ ਮੰਗਲ ਅੰਕਿਤ ਕਰਨ ਦੀ ਵਿਧੀ

### ਪਹਿਲੀ ਵਿਧੀ

ਸ੍ਰੀ ਕਰਤਾਰਪੁਰ ਵਾਲੀ ਆਦਿ ਬੀੜ ਅਤੇ ਉਸੇ ਸ਼ੈਲੀ ਤੇ ਸਮੇਂ ਦੀਆਂ ਹੋਰ ਅਨੇਕਾਂ ਲਿਖਤੀ ਬੀੜਾਂ ਵਿੱਚ ਸੱਜੇ ਪਾਸੇ ਨੂੰ ਸ੍ਰੇਸ਼ਟ ਸਮਝਦਿਆਂ ਹੋਇਆਂ, ਸਾਰੇ ਮੰਗਲ, ਅੱਧ ਤੋਂ ਸੱਜੇ ਪਾਸੇ ਅੰਕਿਤ ਹਨ ਅਤੇ ਰਾਗਾਂ ਦੇ ਸਿਰਲੇਖ ਖੱਬੇ ਪਾਸੇ। ਸੰਪੂਰਨ ਮੰਗਲ ਦੋ ਦੋ, ਤਿੰਨ ਤਿੰਨ ਪਾਲਾਂ ਵਿੱਚ ਹੁੰਦੇ ਹੋਏ ਵੀ ਸੱਜੇ ਪਾਸੇ ਹੀ ਦਿੱਤੇ ਗਏ ਹਨ। ਇਹ ਮੰਗਲ ਸੱਜੇ ਪਾਸੇ, ਕਦੀ ਰਾਗ ਦੇ ਸਿਰਲੇਖ ਨਾਲੋਂ ਉਚੇਰੇ ਹਨ ਤੇ ਕਦੀ ਬਰਾਬਰ, ਹੇਠਾਂ ਕਰਕੇ ਨਹੀਂ; ਜਿਹਾ ਕਿ ਖੱਬੇ ਪਾਸੇ ਲਿਖੇ ਸਿਰਲੇਖ ਨਾਲੋਂ ਇੱਕ, ਦੋ ਜਾਂ ਤਿੰਨਾਂ ਪਾਲਾਂ ਵਿੱਚ ਸੱਜੇ ਪਾਸੇ ਲਿਖੇ ਮੰਗਲ ਦੇ ਨਮੂਨੇ :

1. ੴ ਸਤਿਗੁਰਪ੍ਰਸਾਦਿ[2]
2. ੴ ਸਤਿਨਾਮੁਕਰਤਾਪੁਰਖਨਿਰਭਉਨਿਰਵੈਰੁ<br>ਅਕਾਲਮੂਰਤਿਅਜੂਨੀਸੈਭੰਗੁਰਪ੍ਰਸਾਦਿ ॥
3. ੴ ਸਤਿਨਾਮੁਕਰਤਾਪੁਰਖਨਿਰਭਉਨਿ<br>ਰਵੈਰੁਅਕਾਲਮੂਰਤਿਅਜੂਨੀਸੈਭੰਗੁ<br>ਰਪ੍ਰਸਾਦਿ ॥

ਰਾਗ ਦੇ ਸਿਰਲੇਖ ਨਾਲੋਂ ਸੱਜੇ ਪਾਸੇ ਉਚੇਰੇ ਮੰਗਲ ਦੀ ਇੱਕ ਉਦਾਹਰਣ :

4. ੴ ਸਤਿਨਾਮੁਕਰਤਾਪੁਰਖਨਿਰਭਉ<br>ਨਿਰਵੈਰੁਅਕਾਲਮੂਰਤਿਅਜੂਨੀ<br>ਰਾਗਬਿਹਾਗੜਾਚਉਪਦੇਮਹਲਾ ੫ ਘਰੁ ੨    ਸੈਭੰਗੁਰਪ੍ਰਸਾਦਿ ॥

ਜਿਹੜੇ ਸੱਜਣ ਬਗ਼ੈਰ ਪ੍ਰਾਚੀਨ ਲਿਖਤ-ਸ਼ੈਲੀ ਨੂੰ ਸਮਝੇ, ਇਹ ਹੱਠ ਕਰਦੇ ਹਨ ਕਿ ਜਿਵੇਂ ਲਿਖਿਆ ਹੈ, ਤਿਵੇਂ ਹੀ ਖੱਬੇ ਤੋਂ ਸੱਜੇ ਪੜ੍ਹੀ ਜਾਣਾ ਚਾਹੀਦਾ ਹੈ, ਉਹ ਵਾਚਣ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਬੀੜ ਵਿੱਚੋਂ ਹੇਠਾਂ ਦਿੱਤੀ ਇੱਕ ਉਦਾਹਰਣ ਜੋ ਪੰਨਾ 203 ਉੱਤੇ ਹੇਠਵੇਂ ਅੰਕਿਤ ਹੈ :

---

1. ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਵੀ *ਗੁਰਮਤਿ ਮਾਰਤੰਡ* (ਛਾਪਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵਿੱਚ ਇਹੀ ਪੰਜ ਪ੍ਰਕਾਰ ਦੇ ਮੰਗਲ ਦਿੱਤੇ ਹਨ।
2. ਇਹ ਚਾਰੇ ਮੰਗਲ ਸ੍ਰੀ ਕਰਤਾਰਪੁਰ ਵਾਲੀ ਬੀੜ ਤੋਂ ਲਏ ਗਏ ਹਨ।

ਰਾਗਗਉੜੀਅਸਟਪਦੀਆ ੧ਓ ਸਤਿਗੁਰ ਪ੍ਰਸਾਦਿ॥
ਮਹਲਾ੧ਗਉੜੀਗੁਆਰੇਰੀ॥

**ਵਿਚਾਰ**

ਜੇ ਦਰਸ਼ਨ ਦੇ ਰਹੇ ਰੂਪ ਨੂੰ ਬਿਨਾਂ ਸਮਝੇ, ਲਿਖੇ ਮੁਜਬ, ਇੰਨ-ਬਿੰਨ ਹੀ ਪੜ੍ਹਨਾ ਹੋਵੇ ਤਾਂ ਗੁਰਮੁਖੀ ਖੱਬੇ ਪਾਸਿਉਂ ਲਿਖੀਦੀ ਮੰਨ ਕੇ ਇਸ ਸਿਰਲੇਖ ਤੇ ਮੰਗਲ ਨੂੰ ਇਉਂ ਪੜ੍ਹਿਆ ਤੇ ਲਿਖਿਆ ਜਾਵੇਗਾ :

ਰਾਗਗਉੜੀਅਸਟਪਦੀਆ ੧ਓ ਸਤਿਗੁਰਪ੍ਰਸਾਦਿ॥ ਮਹਲਾ ੧, ਗਉੜੀ ਗੁਆਰੇਰੀ॥[3]

ਪਰੰਤੂ ਐਸਾ ਨਾ ਹੀ ਕੋਈ ਛਾਪਦਾ ਹੈ, ਨਾ ਹੀ ਪੜ੍ਹਦਾ ਹੈ, ਨਾ ਹੀ ਪੜ੍ਹਨਾ ਉਚਿਤ ਹੈ।

ਇਸੇ ਵਿਚਾਰ ਦੀ ਲੜੀ ਵਿੱਚ ਵਾਚੋ, ਸੁਖਮਨੀ ਸਾਹਿਬ ਦਾ ਸਿਰਲੇਖ ਤੇ ਮੰਗਲ ਜੋ ਬਾਜ਼ਾਰ ਵਿੱਚ ਪ੍ਰਾਪਤ ਛਪੀਆਂ ਬੀੜਾਂ ਤੇ ਸੁੰਦਰ ਗੁਟਕਿਆਂ ਵਿੱਚ ਮਿਲਦਾ ਹੈ। (ਖੇਦ ਹੈ ਕਿ ਕੁਝ ਸਭਾ ਸੁਸਾਇਟੀਆਂ ਤੇ ਵਿਅਕਤੀਆਂ ਨੇ ਇਸ ਅਸ਼ੁੱਧ ਨੂੰ ਇਸ ਰੂਪ ਤੇ ਤਰਤੀਬ ਵਿੱਚ ਕਾਇਮ ਰੱਖ ਕੇ ਵੱਡੀ ਮੱਲ ਮਾਰੀ ਤੇ ਗੁਰ-ਆਸ਼ੇ ਦੀ ਪੂਰਤੀ ਸਮਝੀ ਹੈ।)

ਗਉੜੀ ਸੁਖਮਨੀ ਮਹਲਾ ੫
ਸਲੋਕ
੧ਓ ਸਤਿ ਗੁਰ ਪ੍ਰਸਾਦਿ
ਆਦਿ ਗੁਰਏ ਨਮਹ॥ ਜੁਗਾਦਿ ਗੁਰਏ ਨਮਹ॥

ਵਿਚਾਰਵਾਨ ਸੱਜਣ ਗਹੁ ਨਾਲ ਵੇਖਣ, ਵਿਚਾਰਣ ਕਿ ਇਹ ਤਰਤੀਬ ਮੂਲੋਂ ਹੀ ਅਸ਼ੁੱਧ ਹੈ। 'ਸਲੋਕ' ਦੇ ਸਿਰਲੇਖ ਉਪਰੰਤ 'ਸਲੋਕ' ਆਉਣਾ ਚਾਹੀਦਾ ਸੀ, ਨਾ ਕਿ '੧ਓ ਸਤਿਗੁਰ ਪ੍ਰਸਾਦਿ' ਦਾ ਮੰਗਲ। '੧ਓ ਸਤਿਗੁਰ ਪ੍ਰਸਾਦਿ' ਤਾਂ ਸਲੋਕ ਨਹੀਂ, ਸਗੋਂ ਮੰਗਲ ਜਾਂ ਸੰਖੇਪ ਮੂਲ-ਮੰਤ੍ਰ ਹੈ।

ਇਹ ਗ਼ਲਤੀ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਅਤੇ ਹੋਰ ਲਿਖਤੀ ਬੀੜਾਂ ਦੀ ਸ਼ੈਲੀ ਨੂੰ ਨਾ ਸਮਝਦਿਆਂ ਹੋਇਆਂ ਹੇਠ ਲਿਖੇ ਅਨੁਸਾਰ ਵਿਦਮਾਨ ਲਿਖਤ ਤੋਂ ਲੱਗੀ ਹੈ :

ਗਉੜੀਸੁਖਮਨੀਮਹਲਾ ੫ ਸਲੋਕ ੧ਓ ਸਤਿ ਗੁਰਪ੍ਰਸਾਦਿ
ਆਦਿ ਗੁਰਏਨਮਹ॥ ਜੁਗਾਦਿਗੁਰਏਨਮਹ॥

ਜੇ '੧ਓ ਸਤਿਗੁਰਪ੍ਰਸਾਦਿ' ਦੇ ਮੰਗਲ ਨੂੰ ਪ੍ਰਾਚੀਨ ਲਿਖਣ-ਸ਼ੈਲੀ ਸਮਝ ਕੇ, ਛਾ[illegible] ਵੇਲੇ ਪਹਿਲ ਦਿੱਤੀ ਜਾਂਦੀ, ਤਾਂ ਗੁਰੂ ਆਸ਼ੇ ਦੀ ਇਹ ਅਵੱਗਿਆ ਨਾ ਹੁੰਦੀ [illegible]ਬੰਧੀ ਹੋਰ ਵਾਚੋ ਅੰਤਿਕਾ - 6)।

[illegible] ਬੀੜਾਂ ਲਿਖਣ ਦਾ ਕੰਮ ਸੂਝਵਾਨ ਪ੍ਰੇਮੀਆਂ ਸਿੱਖਾਂ ਦੇ ਨਾਲ ਨਾਲ

---

[illegible]ਣਾਂ ਲਿਖਤੀ ਬੀੜਾਂ ਵਿੱਚੋਂ ਵੇਖੀਆਂ ਜਾ ਸਕਦੀਆਂ ਹਨ ਅਤੇ ਛਾਪੇ ਦੀਆਂ [illegible]ਖਤ-ਢੰਗ ਦੇ ਦਰਸ਼ਨ ਹੋ ਸਕਦੇ ਹਨ।

ਕਿੱਤਾਕਾਰ (Professional) ਲਿਖਾਰੀਆਂ ਦੇ ਹੱਥ ਵੀ ਆ ਗਿਆ ਤਾਂ ਉਹਨਾਂ ਰਾਗਾਂ ਦੇ ਸਿਰਲੇਖਾਂ ਦੀ ਸੱਜੇ, ਖੱਬੇ ਦੀ ਤਰਤੀਬ ਨੂੰ ਸਹੀ ਤੌਰ ਉੱਤੇ ਨਾ ਸਮਝਦਿਆਂ ਹੋਇਆਂ, ਜਿਵੇਂ ਲਿਖਿਆ ਦਿੱਸਦਾ ਸੀ, ਤਿਵੇਂ ਉੱਘੜ-ਦੁੱਘੜ ਲਿਖ ਮਾਰਿਆ। ਐਸੀ ਕਿਸੇ ਬੀੜ ਤੋਂ ਹੀ, ਪਹਿਲਾਂ ਨਵਲ ਕਿਸ਼ੋਰ ਪ੍ਰੈਸ, ਲਖਨਊ ਦੇ ਪੱਥਰ ਦੇ ਛਾਪੇ ਵਿੱਚ ਬੀੜ ਛਪੀ ਅਤੇ ਫਿਰ ਉਸ ਤੋਂ ਹੀ ਲਾਹੌਰ ਵਾਲੇ ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਆਦਿ ਨੇ ਛਾਪ ਕੇ ਪੰਥ ਵਿੱਚ ਪ੍ਰਚੱਲਿਤ ਕਰ ਦਿੱਤੀ।

## ਤੀਜੀ ਵਿਧੀ

ਗੁਰੂ ਕਾਲ ਵਿੱਚ ਹੀ ਜਦ ਸੂਝਵਾਨ ਸੁਘੜ ਲਿਖਾਰੀਆਂ ਨੇ ਮੰਗਲਾਚਰਨਾਂ ਤੇ ਸਿਰਲੇਖਾਂ ਦੀ ਇਹ ਅਸ਼ੁੱਧ ਤਰਤੀਬ ਦੇਖੀ ਤਾਂ ਉਨ੍ਹਾਂ ਨੇ ਸਾਰੇ ਦੇ ਸਾਰੇ ਮੰਗਲ ਸਪੱਸ਼ਟ ਉਪਰ ਕਰ ਕੇ ਅੰਕਿਤ ਕਰਨੇ ਆਰੰਭ ਦਿੱਤੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਰੈਫ਼ਰੈਂਸ ਲਾਇਬ੍ਰੇਰੀ ਵਿੱਚ ਹੀ ਲੇਖਕ ਨੂੰ ਅਜਿਹੀਆਂ ਸੈਂਕੜੇ ਲਿਖਤੀ ਬੀੜਾਂ ਦੇ ਦਰਸ਼ਨ ਕਰਨ ਦਾ ਅਵਸਰ ਪ੍ਰਾਪਤ ਹੋਇਆ ਹੈ। ਇਥੇ ਵਿਸਥਾਰ ਦੇ ਡਰ ਤੋਂ ਕੇਵਲ ਕੁਝ ਬੀੜਾਂ ਦਾ ਵੰਨਗੀ ਵਜੋਂ ਹਵਾਲਾ ਦੇਣਾ ਉਚਿਤ ਜਾਤਾ ਹੈ।

ਇੱਕ ਬੀੜ ਭਾਈ ਹਰਿਦਾਸ ਜੀ ਦੀ ਲਿਖੀ ਹੋਈ ਹੈ। ਆਪ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚੌਂਹ ਲਿਖਾਰੀਆਂ ਵਿੱਚੋਂ ਇੱਕ ਉੱਘੇ ਲਿਖਾਰੀ ਸਨ। ਇਸ ਇਤਿਹਾਸਕ ਬੀੜ ਵਿੱਚ ਨਾ ਕੇਵਲ ਸਾਰੇ ਮੰਗਲ ਹੀ ਸਿਰਲੇਖਾਂ ਨਾਲੋਂ ਸਪੱਸ਼ਟ ਪਹਿਲਾਂ ਜਾਂ ਉਪਰ ਲਿਖੇ ਮਿਲਦੇ ਹਨ; ਸਗੋਂ, ਸ੍ਰੀ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਦੀ ਸਾਰੀ ਬਾਣੀ ਵੀ ਵੱਖ ਵੱਖ 15 ਰਾਗਾਂ ਵਿੱਚ ਥਾਂ ਸਿਰ ਅੰਕਿਤ ਹੈ। ਇਸ ਪਾਵਨ ਬੀੜ ਦੇ ਅੰਤ ਵਿੱਚ ਜੋ ਸ਼ਬਦ ਲਿਖੇ ਮਿਲਦੇ ਹਨ, ਉਹ ਗੁਰੂ ਕੇ ਸਿੱਖ ਦੇ ਸਿਦਕ, ਸ਼ਰਧਾ ਤੇ ਨਿਮਰਤਾ ਦੀ ਸਿਖਰ ਹਨ :

> ਗ੍ਰੰਥ ਸੰਪੂਰਨ ਹੋਆ, ਲਿਖਿਆ ਹਰਿਦਾਸ ਲਿਖਾਰੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਿਖਾਰੀ ਲਿਖਿਆ। ਭੂਲ ਚੂਕ ਹੋਵੇ ਸੋ ਸੋਧਨਾ, ਗੁਲਾਮ ਪਤਿਤੁ ਅਘਪਤਿਤੁਮਹਾਂਪਤਤ ਹਰਿਦਾਸ ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ।

ਇਹ ਗੱਲ ਵਧੇਰੇ ਸਪੱਸ਼ਟ ਕਰਨ ਲਈ ਕਿ ਸ੍ਰੀ ਕਰਤਾਰਪੁਰ ਵਾਲੀ ਆਦਿ ਬੀੜ ਵਿੱਚ ਸਿਰਲੇਖਾਂ ਨਾਲੋਂ ਸੱਜੇ ਪਾਸੇ ਉਚੇਰੇ ਮੰਗਲ ਤਾਂ ਕੀ, ਰਾਗ ਦੇ ਸਿਰਲੇਖਾਂ ਦੇ ਐਨ ਬਰਾਬਰ ਲਿਖੇ ਮੰਗਲਾਚਰਨ ਵੀ ਸਿਰਲੇਖਾਂ ਨਾਲੋਂ ਪਹਿਲਾਂ ਅੰਕਿਤ ਕੀਤੇ ਗਏ ਹਨ, ਇਹ ਕੁਝ ਕੁ ਉਦਾਹਰਣ ਵਾਚਨ-ਯੋਗ ਹਨ :

(1) (ੳ) ਸ੍ਰੀ ਰਾਗ ਮਹਲਾ ੩ ਅਸਟਪਦੀ ੧ੴ ਸਤਿ ਗੁਰ ਪ੍ਰਸਾਦਿ (ਆ) *(ਪੰਨਾ 93)*

(ਅ) ਗਉੜੀ ਪੂਰਬੀ ਮਹਲਾ ੫ ੧ੴ ਸਤਿਗੁਰ ਪ੍ਰਸਾਦਿ *(ਪੰਨਾ 195)*

(ੲ) ਗਉੜੀ ਕੀ ਵਾਰ ਮਹਲਾ ੫ ਰਾਇ ਕਮਾਲ ਦੀ ਮੋਜ ੧ੴ ਸਤਿਗੁਰ ਪ੍ਰਸਾਦਿ ਦੀ ਕੀ ਧੁਨ ਉਪਰ ਗਾਵਣੀ। *(ਪੰਨਾ 257)*

*ਨੋਟ :* 'ਕਮਾਲਦੀ' ਦਾ ਪੂਰਾ ਨਾਉਂ 'ਕਮਾਲੁੱਦੀਨ' ਅਤੇ 'ਮੌਜਦੀ' ਦਾ 'ਮੌਜੁੱਦੀ ਤਲਵੰਡੀ' ਹੈ।

ਉਪਰੋਕਤ ਤਿੰਨਾਂ ਉਦਾਹਰਣਾਂ ਤੋਂ ਇਹ ਗੱਲ ਸਾਫ਼ ਸਿੱਧ ਹੋ ਜਾਂਦੀ ਹੈ ਕਿ ਸੱਜੇ ਪਾਸੇ ਮੰਗਲਾਚਰਨ ਪਹਿਲਾਂ ਲਿਖਿਆ ਹੋਣ ਕਰਕੇ ਰਾਗ ਦੇ ਸਿਰਲੇਖ ਦੇ 'ਆ' ਨੂੰ ਉਪਰ ਚੜ੍ਹਾਉਣਾ ਪਿਆ ਹੈ। ਅੰਕ '੫' ਨੂੰ ਹੇਠਾਂ ਲਿਖਣਾ ਪਿਆ ਹੈ ਅਤੇ 'ਮੌਜਦੀ' ਪਦ ਦੇ ਪਹਿਲੇ ਹਿੱਸੇ 'ਮੌਜ' ਨੂੰ ਉਪਰ ਲਿਖ ਕੇ, ਦੂਜੇ ਹਿੱਸੇ 'ਦੀ' ਨੂੰ ਦੂਜੀ ਪਾਲ ਵਿੱਚ ਲਿਖਣਾ ਪਿਆ ਹੈ। ਜੇ ਉਸੇ ਸਤਰ ਵਿੱਚ ਸਾਹਮਣੇ ਸੱਜੇ ਪਾਸੇ ਮੰਗਲਾਚਰਨ ਪਹਿਲਾਂ ਲਿਖਿਆ ਨਾ ਹੁੰਦਾ ਤਾਂ 'ਮੌਜਦੀ' ਪਦ ਨੂੰ ਤੋੜਨ, ਮਹਲਾ '੫' ਨੂੰ ਹੇਠਾਂ ਕਰਨ ਜਾਂ ਅਸਟਪਦੀਆ ਦੇ 'ਆ' ਨੂੰ ਉਪਰ ਚੜ੍ਹਾ ਕੇ ਲਿਖਣ ਦੀ ਕੀ ਲੋੜ ਸੀ? ਉਥੇ ਬੀੜ ਵਿੱਚ '੧ੴ' ਤੋਂ ਅੱਗੇ ਕਾਫ਼ੀ ਥਾਂ ਖ਼ਾਲੀ ਪਈ ਹੈ ਅਤੇ ਮੰਗਲਾਚਰਨ ਜ਼ਰਾ ਕੁ ਅੱਗੇ ਸਰਕਾਇਆ ਜਾ ਸਕਦਾ ਸੀ।

(2) ਮੂਲ ਮੰਤ੍ਰ ਅਥਵਾ 'ਮੰਗਲ' ਦੇ ਪ੍ਰਿਥਮ ਅਸਥਾਨ ਨੂੰ ਸਮਝਣ ਲਈ ਭਾਈ ਪਾਖਰ ਮੱਲ 'ਢਿਲੋਂ', ਜੋ ਸ੍ਰੀ ਦਸਮੇਸ਼ ਜੀ ਦਾ ਲਿਖਾਰੀ ਵੀ ਸੀ, ਦੀ ਲਿਖੀ ਬੀੜ ਵਿੱਚੋਂ ਇਹ ਨਮੂਨਾ ਪੇਸ਼ ਹੈ—ਵਿਚਾਰੋ ਤੇ ਦੇਖੋ ਕਿ ਇਥੇ ਲਿਖੇ ਮੰਗਲ ਨੂੰ ਕਿਥੇ ਵਾਚਾਂਗੇ? ਆਦਿ ਵਿੱਚ ਜਾਂ ਰਾਗ ਬਸੰਤ ਮ: ੧ ਤੋਂ ਬਾਅਦ? ਅਵੱਸ਼ ਮੰਗਲ ਸੱਜੇ ਪਾਸੇ ਪਹਿਲਾਂ ਅੰਕਿਤ ਕੀਤਾ ਗਿਆ ਹੈ।

ਇਸ ਬੀੜ ਦੇ ਅੰਤ ਵਿੱਚ ਇਹ ਲਿਖਤ ਵਾਚਣ ਯੋਗ ਹੈ:

(ੳ) ੧ੴ ਸੰਬਤ 1745 ਮਾਘ ਸੁਦੀ ਗ੍ਰੰਥ ਜੀ ਲਿਖਿਆ ਪੂਰਨ ਹੋਆ॥ ਲਿਖਾਰੀ, ਪਾਖਰ ਮਲ ਢਿਲੋਂ, ਵਾਸੀ ਖਾਰਾ ਚੰਭਲ ਪੋਤ੍ਰਾ ਚੌਧਰੀ ਲੰਗਾਹ ਕਾ। ਵਹਗੁਰੂ। ਇਸ ਬੀੜ ਦਾ ਆਰੰਭ ਇਸ ਪ੍ਰਕਾਰ ਹੈ:

| | | | |
|---|---|---|---|
| ਸੂਚੀ ਪਤਿ ਪੋਥੀ ਕਾ ਤਤਕਰਾ ਲਿਖਿਆ<br>ਰਾਗ ਕਾ ਤਤਕਰਾ ਸ਼ਬਦਾਂ ਕਾ | | ੧ੴ ਸਤਿਗੁਰਪ੍ਰਸਾਦਿ — | |
| ਜਪੁ ਸ੍ਰੀ ਗੁਰੂ ਰਾਮ ਦਾਸ ਜੀਉ ਕਿਆਂ ਦਸਖਤਾਂ ਕਾ ਨਕਲ | | | |
| — — — | | — ਰਾਗ ਸਾਰੰਗ ਮਹਲਾ ੧ | ੨੬ |
| — — — — | | — — — | — |
| ੫੫੮ ਰਾਗ ਬਸੰਤ ਮਹਲਾ ੧ | ੬੬੪ | .............................. | |

(3) ਵਿਸਥਾਰ ਲਈ ਵੇਖੋ, ਸੰਮਤ 1711 ਵਾਲੀ ਬੀੜ ਤੇ ਨੋਟ ਕਰੋ ਮੂਲ ਮੰਤ੍ਰ ਤਥਾ ਮੰਗਲਾਚਰਨ ਦਾ ਅਸਥਾਨ:

| | | |
|---|---|---|
| ਪਤ ਸੂਚੀ ਪਤ੍ਰ ਪੋਥੀ ਕਾ ਤਤਕਰਾ ਰਾਗ ਕਾ<br>੧੯ ਜੋਤੀ ਜੋਤ ਸਮਾਵਣੇ ਕਾ ਚਲਿਤ੍ਰ...<br>ਸੰਬਤੁ ੧੭੧੧ ਮਿਤੀ ਜੇਠੋ ਸੁਦੀ ਏਕਮ<br>ਪੋਥੀ ਲਿਖ ਪਹੁਚੇ... ... ... ...<br>੪੯੫ ਮਾਰੂ | | ੧ੴ<br>ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿ<br>ਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ<br>ਪ੍ਰਸਾਦਿ<br>ਤੁਖਾਰੀ |
| | ੫੩੯ | — — — |

ਉਪਰੋਕਤ ਹਵਾਲੇ ਵਾਲੀਆਂ ਦੋਹਾਂ ਬੀੜਾਂ ਵਿੱਚ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਸਮਾਨ ਸਾਰੇ ਮੰਗਲ ਸੱਜੇ ਪਾਸੇ ਪਹਿਲਾਂ ਅੰਕਿਤ ਹਨ ਅਤੇ

ਰਾਗ ਦੇ ਸਿਰਲੇਖ ਖੱਬੇ ਪਾਸੇ, ਬਾਅਦ ਵਿੱਚ। ਅੱਧਾ ਤਤਕਰਾ ਲਿਖਣ ਉਪਰੰਤ ਦੂਜੇ ਜਾਂ ਤੀਜੇ ਖ਼ਾਨੇ ਵਿੱਚ ਜਾ ਕੇ ਮੰਗਲ ਹਰ ਹਾਲਤ, ਸੱਜੇ ਪਾਸੇ, ਪਹਿਲਾਂ ਅੰਕਿਤ ਹੋਇਆ।

ਸੋ, '੧ੴ ਸਤਿ ਨਾਮੁ ਕਰਤਾ......................ਗੁਰ ਪ੍ਰਸਾਦਿ' ਨੂੰ ਮੰਗਲ ਕਹਿ ਲਈਏ ਜਾਂ ਮੂਲ ਮੰਤ੍ਰ, ਇਸ ਦਾ ਅਸਥਾਨ ਮੁੱਢ ਵਿੱਚ ਹੀ ਹੈ ਅਤੇ ਇਸੇ ਕਾਰਨ ਹੀ ਇਸ ਨੂੰ ਮੂਲ ਮੰਤ੍ਰ ਕਿਹਾ ਜਾਂਦਾ ਹੈ। ਮੂਲ ਦੇ ਅਰਥ ਹਨ ਹੀ ਆਦਿ ਅਥਵਾ ਮੁੱਢ। ਕਿਸੇ ਦਾ ਇਸ ਨੂੰ ਮੰਗਲ ਅਤੇ ਮੂਲ ਮੰਤ੍ਰ ਵੀ ਮੰਨਣਾ ਤੇ ਰਾਗਾਂ ਦੇ ਸਿਰਲੇਖਾਂ ਨਾਲੋਂ ਬਾਅਦ ਵਿੱਚ ਵੀ ਲਿਖਣਾ ਜਾਂ ਪੜ੍ਹਨਾ, ਕਿਤਨਾ ਹਾਸੋ-ਹੀਣਾ ਹੈ, 'ਵਿਦਵਾਨ ਸੱਜਣ' ਆਪ ਹੀ ਵੇਖ, ਵਿਚਾਰ ਲੈਣ।

(ੳ) ਮੰਗਲਾਚਰਨ ਤਥਾ ਮੂਲ ਮੰਤ੍ਰ ਦੇ ਸਹੀ ਅਸਥਾਨ ਬਾਰੇ ਵਾਚੋ, ਅੰਤਿਕਾ ਗਿਆਨੀ ਹਰਿਭਜਨ ਸਿੰਘ ਹੈੱਡ-ਗ੍ਰੰਥੀ। ਆਪ ਦੀ ਇਹ ਮੰਗ ਸੁਭਾਵਿਕ ਹੈ।

(ਅ) ਹੋਰ ਵਾਚੋ, ਪ੍ਰਿੰਸੀਪਲ ਹਰਿਭਜਨ ਸਿੰਘ ਜੀ ਦੀ ਪੁਸਤਕ *ਵਿਸ਼ੇਸ਼ ਗੁਰਮਤਿ ਲੇਖ* ਵਿੱਚੋਂ "ਵਿਆਖਿਆ ਮੂਲ ਮੰਤ੍ਰ ਅਥਵਾ ਮੰਗਲਾਚਰਨ"।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੰਗਲ-ਪ੍ਰਬੰਧ ਤੇ ਅਸਥਾਨ ਨੂੰ ਸਮਝਣ ਵਿੱਚ ਇੱਕ ਹੱਠ-ਰਹਿਤ ਖੋਜੀ ਤੇ ਗੁਰਬਾਣੀ ਦੀ ਸ਼ਾਨ ਨੂੰ ਦੋਬਾਲਾ ਕਰਨ ਵਾਲੇ ਸੱਜਣ ਲਈ ਇਹ ਕੁਝ ਕੁ ਹੋਰ ਨੁਕਤੇ ਤੇ ਪ੍ਰਮਾਣ ਵੀ ਬੇਹੱਦ ਸਹਾਇਕ ਹੋ ਸਕਦੇ ਹਨ:

(1) ਇਹ ਮੰਨੀ-ਪ੍ਰਮੰਨੀ ਗੱਲ ਹੈ ਕਿ ਮੂਲ ਮੰਤ੍ਰ '੧ੴ ਸਤਿਗੁਰਪ੍ਰਸਾਦਿ॥' ਗੁਰੂ ਸਾਹਿਬ ਦਾ ਮੁਖਵਾਕ ਹੈ, ਭਗਤਾਂ ਦਾ ਨਹੀਂ। ਨਿਯਮ ਅਨੁਸਾਰ ਸਤਿਗੁਰੂ ਜੀ ਨੇ ਭਗਤ ਬਾਣੀ ਦਰਜ ਕਰਨ ਵੇਲੇ ਇਹ ਮੰਗਲ ਹਰੇਕ ਭਗਤ ਦੇ ਸ਼ਬਦ-ਸੰਗ੍ਰਹਿ ਦੇ ਸ਼ੁਰੂ ਵਿੱਚ ਦਰਜ ਕੀਤਾ ਹੈ ਤੇ ਇਹੀ ਇਸ ਦਾ ਯੋਗ ਥਾਂ ਹੈ। ਪਰ ਅਨਜਾਣ-ਪੁਣੇ ਤੇ ਬੇ-ਸਮਝੀ ਵਿੱਚ ਉਕਾਈ ਕਰਨ ਵਾਲਿਆਂ ਨੇ ਇਸ ਨੂੰ ਅਸਲ ਥਾਂ ਤੋਂ ਬਦਲ ਕੇ ਤੇ ਹੇਠਾਂ ਲਿਖ ਕੇ ਇਹ ਭੁਲੇਖਾ ਪਾ ਦਿੱਤਾ ਹੈ, ਜਿਵੇਂ ਕਿ ਮੰਗਲਾਚਰਨ ਭਗਤਾਂ ਦਾ ਮੁਖਵਾਕ ਹੋਵੇ। ਵੇਖੋ ਪੰਨਾ 91। ਇਥੇ ਮੰਗਲਾਚਰਨ ਠੀਕ ਥਾਂ ਪੁਰ ਅੰਕਿਤ ਹੈ:

(ੳ) ੧ੴ ਸਤਿਗੁਰਪ੍ਰਸਾਦਿ॥ ਸਿਰੀ ਰਾਗੁ॥ ਕਬੀਰ ਜੀਉਕਾ॥
ਏਕੁਸੁਆਨੁਕੈਘਰਿਗਾਵਣਾ॥ ਜਨਨੀਜਾਨਤ... ... ...

ਦੂਜਾ ਵੇਖੋ ਪੰਨਾ 93, ਜਿਥੇ ਉਕਾਈ ਕੀਤੀ ਗਈ ਹੈ:

(ਅ) ਸਿਰੀਰਾਗਬਾਣੀਭਗਤਬੈਣੀਜੀਉਕੀ
ਪਹਿਰਆਕੈਘਰਿਗਾਵਣਾ॥
੧ੴ ਸਤਿਗੁਰ ਪ੍ਰਸਾਦਿ॥ ਰੇ ਨਰ... ... ...

ਇਥੇ ਇਸ ਗ਼ਲਤ ਤਰਤੀਬ ਤੋਂ ਮੂਲ ਮੰਤ੍ਰ ਭਗਤ ਬੈਣੀ ਜੀ ਦਾ ਮੁਖਵਾਕ ਸਮਝਿਆ ਜਾਏਗਾ, ਜਦ ਕਿ ਅਸਲ ਵਿੱਚ ਉਹ ਇਉਂ ਹੈ ਨਹੀਂ।

(2) ਗੁਰਬਾਣੀ ਦੀ ਖੋਜ ਵੀ ਇਹੀ ਸਿੱਧ ਕਰਦੀ ਹੈ ਕਿ ਸਭ ਤੋਂ ਪਹਿਲੇ, ਆਦਿ ਵਿੱਚ 'ਓਅੰਕਾਰ' ਹੀ ਸੀ। ਉਸ ਤੋਂ ਪਸਾਰਾ ਹੈ, ਜਿਵੇਂ: "ਓਅੰਕਾਰ ਆਦਿ ਮੈ ਜਾਨਾ" ਜਾਂ "ਓਅੰ ਆਦਿ ਰੂਪੈ॥ ਅਨਾਦੀ ਸਰੂਪੈ॥", "ਪ੍ਰਿਥਮ ਕਾਲ ਜਬ ਕਰਾ ਪਸਾਰਾ॥" ਅਤੇ "ਓਅੰਕਾਰ ਤੇ ਸ੍ਰਿਸਟਿ ਉਪਾਰਾ" ਆਦਿ।

ਮੰਗਲਾਚਰਨ ਵਾਲਾ '੧ਓ' ਵੀ ਤਾਂ ਪ੍ਰਭੂ ਦਾ ਹੀ ਲਖਾਇਕ ਹੈ। ਇਸ ਲਈ ਇਸ ਦੀ ਯੋਗ ਥਾਂ 'ਆਦਿ' ਵਿੱਚ ਹੀ ਹੈ ਅਤੇ ਇਹੀ ਸ੍ਰੇਸ਼ਟ ਥਾਂ ਸਤਿਗੁਰਾਂ ਨੇ ਇਸ ਨੂੰ ਦਿੱਤੀ ਹੈ।

(3) ਸਾਰੇ ਧਰਮ ਗ੍ਰੰਥਾਂ ਵਿੱਚ ਮੰਗਲ ਆਰੰਭ ਵਿੱਚ ਹੀ ਲਿਖਿਆ ਮਿਲਦਾ ਹੈ। ਬਚਿੱਤਰ ਨਾਟਕ ਵਿੱਚ ਵੀ ਸੱਤ ਪ੍ਰਕਾਰ ਦਾ ਮੰਗਲ ਆਉਂਦਾ ਹੈ, ਜੋ ਸਦਾ ਸਪੱਸ਼ਟ ਕਰਕੇ ਬਾਣੀ ਦੇ ਆਰੰਭ ਵਿੱਚ ਪਹਿਲਾਂ ਹੀ ਲਿਖਿਆ ਗਿਆ ਹੈ।[4] ਇੱਕ ਥਾਂ ਵੀ ਸਿਰਲੇਖ ਨਾਲੋਂ ਹੇਠਾਂ ਨਹੀਂ। ਐਸੀ ਸਥਿਤੀ ਵਿੱਚ ਉਹਨਾਂ ਲੋਕਾਂ ਦੀ ਇਹ ਦਲੀਲ ਕਿਤਨੀ ਥੋਥੀ ਹੈ, ਜੋ ਇਹ ਸਿੱਧ ਕਰਨ ਦਾ ਨਿਰਾਰਥ ਜਤਨ ਕਰਦੇ ਹਨ ਕਿ ਦਸਵੇਂ ਪਾਤਸ਼ਾਹ ਨੇ (1762) ਵਿੱਚ ਸ੍ਰੀ ਦਮਦਮੇ ਸਾਹਿਬ ਬੀੜ ਉਚਾਰਨ ਸਮੇਂ ਮੰਗਲਾਂ ਤੇ ਸਿਰਲੇਖਾਂ ਦੀ ਤਰਤੀਬ ਇੱਕ ਨਹੀਂ ਰੱਖੀ ਸੀ।

(4) ਸਤਿਕਾਰ ਦੇ ਖ਼ਿਆਲ ਨਾਲ ਵੀ ਹਰ ਪੂਜਣ ਯੋਗ ਤੇ ਮਾਨਣੀਯ ਸੱਜਣ ਜਾਂ ਵਸਤੂ ਨੂੰ ਸਾਰੇ ਸੱਭਯ ਸੰਸਾਰ ਵਿੱਚ, ਸੱਜੇ ਪਾਸੇ ਸਜਾਉਣ ਜਾਂ ਬਿਠਾਉਣ ਦੀ ਮਰਿਆਦਾ ਹੈ। ਅਸੀਂ ਆਪਣੇ ਇਸ਼ਟ ਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੱਜੇ ਹੱਥ ਰੱਖ ਕੇ ਹੀ ਪਰਿਕਰਮਾ ਜਾਂ ਫੇਰੇ ਕਰਦੇ ਹਾਂ। ਮੰਗਲ ਨੂੰ ਆਦਿ ਗੁਰੂ ਗ੍ਰੰਥ ਸਾਹਿਬ ਵਿੱਚ ਹਰ ਥਾਂ ਸੱਜੇ ਪਾਸੇ ਅੰਕਿਤ ਕਰਨ ਦਾ ਕਾਰਨ ਵੀ ਇਹੋ ਹੈ।

(5) ਭਾਈ ਮਨੀ ਸਿੰਘ ਜੀ, ਜਿਨ੍ਹਾਂ ਨੂੰ ਸ੍ਰੀ ਦਮਦਮੇ ਸਾਹਿਬ ਵਾਲੀ ਪਾਵਨ ਬੀੜ ਦਾ ਲਿਖਾਰੀ ਮੰਨਿਆ ਜਾਂਦਾ ਹੈ, ਆਪਣੀ ਪੋਥੀ ਜਨਮਸਾਖੀ *ਗਿਆਨ ਰਤਨਾਵਲੀ* ਵਿੱਚ, ਜਿਸ ਦਾ ਨਾਮ *ਜਨਮਸਾਖੀ ਭਾਈ ਮਨੀ ਸਿੰਘ ਜੀ ਵਾਲੀ* ਕਰਕੇ ਪ੍ਰਸਿੱਧ ਹੈ, ਮੂਲ ਮੰਤ੍ਰ ਜਾਂ ਮੰਗਲ ਦਾ ਸਹੀ ਥਾਂ, ਇਸ ਤਰ੍ਹਾਂ ਨਿਰੂਪਨ ਕਰਦੇ ਹਨ :

> ੧ਓ ਸਤਿ ਨਾਮੁ
>
> ਕਰਤਾਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ ਨਾਮ ਸਭ ਦੇਵਾਂ ਦਾ ਦੇਵ ਹੈ। ਕੋਈ ਦੇਵੀ ਨੂੰ ਮਨਾਵਦਾ ਹੈ। ਕੋਈ ਸ਼ਿਵ ਨੂੰ, ਕੋਈ ਗਣੇਸ਼ ਨੂੰ, ਕੋਈ ਹੋਰ ਦੇਵਤਿਆਂ ਨੂੰ। ਗੁਰ ਕੇ ਸਿਖ ਸਤਿਨਾਮੁ ਨੂੰ ਅਰਾਧਤੇ ਹੈਂ, ਜਿਸ ਕਰ ਸਭ ਵਿਘਨ ਨਾਸ ਹੋਂਦੇ ਹਨ। ਤਾਂ ਤੇ ਸਤਿਨਾਮ ਦਾ ਮੰਗਲਚਾਰ ਆਦਿ ਰੱਖਾ ਗਿਆ ਹੈ।

***ਜ਼ਰੂਰੀ ਨੋਟ :*** ਮੰਗਲ-ਪ੍ਰਬੰਧ ਅਤੇ ਇਸ ਬਾਰੇ ਹੋਏ ਵਾਦ-ਵਿਵਾਦ ਬਾਰੇ ਵਾਚੋ, ਭਾਗ ਦੂਜਾ।

---

4. (ੳ) ੧ਓ, (ਅ) ੧ਓ ਸਤਿਗੁਰ ਪ੍ਰਸਾਦਿ, (ੲ) ੧ਓ ਸ੍ਰੀ ਵਾਹਿਗੁਰੂ ਜੀ ਕੀ ਫ਼ਤੇ ਹੈ, (ਸ) ੧ਓ ਸ੍ਰੀ ਵਾਹਿਗੁਰੂ ਜੀ ਕੀ ਫਤੈਹ, (ਹ) ੧ਓ ਹੁਕਮ ਸਤਿ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ, (ਕ) ੧ਓ ਵਾਹਿਗੁਰੂ ਜੀ ਕੀ ਫ਼ਤਹ, (ਖ) ੧ਓ ਵਾਹਿਗੂਰੂ ਜੀ ਕੀ ਫ਼ਤੇ, ਵਾਹਿਗੂਰੂ ਜੀ ਕੀ ਫ਼ਤਹ। ਸਾਰੀ ਥਾਈਂ ਇਹ ਮੰਗਲ ਸਿਰਲੇਖਾਂ ਨਾਲੋਂ ਪਹਿਲਾਂ ਹਨ। *(ਗੁਰਮਤਿ ਮਾਰਤੰਡ, ਭਾਗ ਦੂਜਾ, ਪੰਨਾ 594)*

# ਗੁਰਬਾਣੀ ਦੀ ਲਿਖਣ-ਵਿਧੀ ਤੇ ਨਵੇਂ ਸ਼ਬਦਾਂ ਦੀ ਘਾੜਤ

ਗੁਰਬਾਣੀ ਲਿਖਣ ਦੇ ਆਪਣੇ ਵਿਆਕਰਣ ਨੇਮ ਹਨ ਅਤੇ ਆਪਣੀ ਲਿਖਣ-ਵਿਧੀ ਅਥਵਾ ਸ਼ੈਲੀ। ਜਿਥੋਂ ਤਕ ਲਿਖਤ ਦਾ ਸੰਬੰਧ ਹੈ, ਪ੍ਰਾਚੀਨ ਬੀੜਾਂ ਵਿੱਚ ਇਹ ਹੱਥ-ਲਿਖਤ ਵੱਖ ਵੱਖ ਵੰਨਗੀ ਦੀ ਹੁੰਦੀ ਹੋਈ ਵੀ, ਲੜੀਵਾਰ (ਜੁੜਵੀਂ) ਹੀ ਸੀ, ਪਦ-ਛੇਦ ਨਹੀਂ। ਲੜੀਵਾਰ ਲਿਖਤ ਦੇ ਕਈ ਕਾਰਨ ਹੋ ਸਕਦੇ ਸਨ; ਜਿਹਾ ਕਿ :

(ੳ) ਕਾਗ਼ਜ਼, ਸਿਆਹੀ ਆਦਿ ਸਾਮੱਗਰੀ ਦੀ ਘਾਟ;

(ਅ) ਛਪਾਈ ਲਈ ਵਰਤਮਾਨ ਛਾਪੇ ਦੀਆਂ ਮਸ਼ੀਨਾਂ ਤੇ ਹੋਰ ਮਸ਼ੀਨੀ ਸਾਧਨਾਂ ਦਾ ਅਭਾਵ;

(ੲ) ਉਸ ਸਮੇਂ ਹਿੰਦੀ, ਸੰਸਕ੍ਰਿਤ ਆਦਿ ਭਾਸ਼ਾਵਾਂ ਨੂੰ ਇੱਕ ਲੜੀ ਦੇ ਰੂਪ ਵਿੱਚ ਲਿਖਣ-ਵਿਧੀ ਦਾ ਪ੍ਰਚਲਿਤ ਹੋਣਾ;

(ਸ) ਕਰੜੀ ਘਾਲਣਾ ਉਪਰੰਤ ਵਿਦਵਾਨ ਬਣੇ ਸੱਜਣਾਂ ਦਾ, ਲੜੀਵਾਰ ਲਿਖਤ ਨੂੰ ਪੜ੍ਹਨ ਵਿੱਚ, ਕਿਸੇ ਪ੍ਰਕਾਰ ਦੀ ਔਕੜ ਮਹਿਸੂਸ ਨਾ ਕਰਨਾ;

(ਹ) ਵਿਦਵਾਨਾਂ ਅਤੇ ਗ੍ਰੰਥਾਂ ਦੀ ਘਾਟ ਹੋਣ ਕਾਰਨ, ਪਾਠਕਾਂ ਦੀ ਗਿਣਤੀ ਦਾ ਘੱਟ ਹੋਣਾ;

(ਕ) ਵਿਦਵਾਨਾਂ ਪਾਸੋਂ ਹੀ ਸ਼ਰਧਾ ਤੇ ਸਤਿਕਾਰ ਨਾਲ ਪਾਠ ਆਦਿ ਸੁਨਣ ਤੇ ਸਿੱਖਿਆ ਗ੍ਰਹਿਣ ਕਰਨ ਉੱਤੇ ਸੰਤੁਸ਼ਟ ਰਹਿਣ ਦੀ ਰੁਚੀ ਤੇ ਰਿਵਾਜ ਦਾ ਹੋਣਾ; ਆਦਿ ਆਦਿ।

ਆਓ, ਇਸ ਅਤਿ ਅਹਿਮ ਮਸਲੇ ਉੱਤੇ ਸ਼ਰਧਾ-ਪੂਰਵਕ; ਪਰੰਤੂ ਬਾ-ਦਲੀਲ ਤੇ ਯਥਾਰਥ ਵਿਚਾਰ ਕਰੀਏ :

1. ਗੁਰਬਾਣੀ ਨੂੰ ਲੜੀਵਾਰ ਛਾਪਣ ਦੇ ਹਾਮੀ ਸੱਜਣ ਇਸ ਸੰਬੰਧ ਵਿੱਚ ਬੜੀਆਂ ਜਜ਼ਬਾਤੀ ਤੇ ਅਵਿਗਿਆਨਕ ਦਲੀਲਾਂ ਪੇਸ਼ ਕਰਦੇ ਹਨ। ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗਿਆਨੀ ਗਿਆਨ ਸਿੰਘ ਵੱਲੋਂ ਵਰਤੇ ਸ਼ਬਦ "ਪਰਗਟ ਗੁਰਾਂ ਕੀ ਦੇਹ" ਤੋਂ ਦੇਹੀ (ਸਰੀਰ) ਦਾ ਵਾਚਕ ਅਰਥ-ਭਾਵ ਲੈ ਕੇ, ਪਦ-ਛੇਦ ਕਰਨ ਨੂੰ ਸਤਿਗੁਰੂਆਂ ਦੇ ਅੰਗ ਅੰਗ ਵੱਖ ਕਰਨ ਤੁਲ ਦਰਸਾਉਂਦੇ ਹਨ। ਉਹ ਭੁੱਲ ਜਾਂਦੇ ਹਨ ਕਿ ਇਹ ਲਫ਼ਜ਼ੀ ਅਰਥ-ਭਾਵ ਕਈ ਤਰ੍ਹਾਂ ਦੀਆਂ ਉਲਝਣਾਂ ਪੈਦਾ ਕਰਨ ਦਾ ਕਾਰਨ

ਬਣ ਸਕਦਾ ਹੈ।[1] ਆਪਣੇ ਪੱਖ ਦੀ ਪੁਸ਼ਟੀ ਵਿੱਚ ਉਹ ਭਾਈ ਮਨੀ ਸਿੰਘ ਜੀ ਦੇ ਬੰਦ ਬੰਦ ਕੱਟੇ ਜਾਣ ਵਾਲੀ ਸਾਖੀ ਦਾ ਅਸੰਬੰਧਿਤ ਤੇ ਗ਼ਲਤ ਤੌਰ ਉੱਤੇ ਪ੍ਰਯੋਗ ਕਰਦੇ ਹਨ। ਉਹ ਭੁੱਲ ਜਾਂਦੇ ਹਨ ਕਿ ਗੁਰਬਾਣੀ ਦੇ ਦੋ ਸਰੂਪ ਹਨ: ਇੱਕ ਅਧਿਆਤਮਕ ਤੇ ਦੂਜਾ ਵਰਣਾਤਮਕ। ਅਧਿਆਤਮਕ ਭਾਵ ਮੁੱਖ ਅਤੇ ਸਤਿਗੁਰੂਆਂ ਦਾ ਆਤਮਿਕ ਸਰੂਪ ਹੈ; ਉਹਨਾਂ ਦੀ ਜੋਤਿ ਦੇਹ। ਦੇਹਾਂ ਤਾਂ ਸਭ ਦੀਆਂ ਇੱਕ-ਸਮਾਨ ਬਿਨਸਣਹਾਰ ਹਨ। ਹਾਂ, ਜੋਤਿ ਕਾਰਨ ਦੇਹੀ ਦਾ ਸਤਿਕਾਰ ਵੀ ਹੈ। ਜਿੰਨੀ ਕਿਸੇ ਦੀ ਆਤਮਿਕ ਪੱਧਰ ਉੱਤਮ ਤੇ ਉਚੇਰੀ ਹੈ, ਓਨੀ ਹੀ ਉਹਦੀ ਦੇਹ ਵੀ ਸਤਿਕਾਰਤ ਹੈ, ਜਿਸ ਵਿੱਚ ਇਹ ਜੋਤਿ ਵਰਤਦੀ ਹੈ। ਪਰੰਤੂ ਦੇਹ ਜੋਤਿ ਨਹੀਂ; ਸਗੋਂ "ਖਾਕ, ਬਾਦ, ਆਤਸ਼, ਅਉਰ ਆਬ" (ਮਿੱਟੀ, ਹਵਾ, ਅੱਗ ਤੇ ਪਾਣੀ) ਆਦਿ ਤੱਤਾਂ ਦਾ ਸੁਮੇਲ ਹੈ। ਇਸੇ ਤਰ੍ਹਾਂ ਜਿਸ ਕਾਗ਼ਜ਼ ਉੱਤੇ ਅੱਖਰਾਂ ਦੇ ਮੇਲ ਨਾਲ "ਧੁਰ ਕੀ ਬਾਣੀ" ਅੰਕਿਤ ਹੈ, ਉਹ ਇੱਕ ਹੱਦ ਤਕ ਸ੍ਰੇਸ਼ਟ ਹੈ; ਪਰੰਤੂ ਕਾਗ਼ਜ਼, ਸਿਆਹੀ ਆਦਿ ਸਾਮੱਗਰੀ ਗੁਰਬਾਣੀ ਨਹੀਂ। ਇਸ ਨੂੰ ਸਤਿਗੁਰਾਂ ਦੀ ਆਤਮਿਕ ਜੋਤਿ ਸਵੀਕਾਰਨਾ ਭੁੱਲ ਹੈ, ਭੁਲੇਖਾ ਹੈ, ਗੁਰਮਤਿ ਦੇ ਵਿਪਰੀਤ ਹੈ।

2. ਜਿਸ ਕਾਗ਼ਜ਼ ਉੱਤੇ ਜਿਸ ਸਿਆਹੀ ਆਦਿ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿੱਚ ਗੁਰਬਾਣੀ ਸੁਸ਼ੋਭਿਤ ਹੈ, ਉਸ ਨਾਲ ਦੇ ਕਾਗ਼ਜ਼ ਆਦਿ ਨੂੰ ਹੋਰ ਚੰਗੀਆਂ ਮੰਦੀਆਂ ਪੁਸਤਕਾਂ ਲਿਖਣ, ਛਾਪਣ ਲਈ ਵੀ ਵਰਤਿਆ ਜਾ ਸਕਦਾ ਹੈ। ਸੋ, ਸਰਬ ਸ੍ਰੇਸ਼ਟ ਤੇ ਮੁੱਖ ਬਾਣੀ ਹੀ ਹੋਈ, ਨਾ ਕਿ ਕਾਗ਼ਜ਼। ਇਹ ਤਾਂ ਇੱਕ ਤਰ੍ਹਾਂ ਨਾਲ 'ਬਾਣੀ' ਨੂੰ ਲਿਖਤੀ ਰੂਪ ਵਿੱਚ ਨਿਰੋਲ, ਸ਼ੁੱਧ ਤੇ ਸੁਰੱਖਿਅਤ ਰੱਖਣ ਦਾ ਸਾਧਨ ਹੈ।

3. ਗੁਰਬਾਣੀ ਨੂੰ ਵੱਖ ਵੱਖ ਸੈਂਚੀਆਂ ਪੋਥੀਆਂ ਤੇ ਗੁਟਕਿਆਂ ਆਦਿ ਦੇ ਰੂਪ ਵਿੱਚ ਪਦ-ਛੇਦ ਕਰ ਕੇ ਛਾਪਿਆ ਜਾਣਾ ਤਾਂ ਸਭ ਨੂੰ ਪ੍ਰਵਾਨ ਹੈ; ਪਰੰਤੂ ਸਮੁੱਚੀ ਬਾਣੀ ਨੂੰ ਅਜਿਹੇ ਰੂਪ ਵਿੱਚ ਛਾਪਣਾ ਵਰਜਿਤ। ਭਲਾ ਅਜਿਹਾ ਕਿਉਂ ? ਇਹ ਮੰਤਕ ਸਮਝ ਤੋਂ ਬਾਹਰ ਹੈ। ਗੁਰਬਾਣੀ ਤਾਂ ਗੁਰਬਾਣੀ ਹੀ ਹੈ। 'ਸ਼ਬਦ ਗੁਰੂ' ਮੰਨਣ ਦੀ ਤਾਕੀਦ ਤਾਂ ਆਦਿ ਗੁਰੂ ਜੀ ਨੇ ਕਰ ਦਿੱਤੀ ਸੀ। ਵਿਚਾਰਵਾਨਾਂ ਨੇ ਬਾਣੀ (ਬੋਲੀ) ਦੇ ਚਾਰ ਅਸਥਾਨ ਮੰਨੇ ਹਨ:

(ੳ) ਪਰਾ—ਮੂਲਾਧਾਰ ਵਿੱਚ ਰਹਿਣ ਵਾਲਾ ਸ਼ਬਦ;
(ਅ) ਪਸੰਤੀ—ਪਸ਼ਯੰਤੀ, ਮੂਲਧਾਰ ਤੋਂ ਉਠ ਕੇ ਹਿਰਦੇ ਵਿੱਚ ਆਇਆ ਸ਼ਬਦ;
(ੲ) ਮੱਧਮਾ (ਮਧਯਮਾ)—ਹਿਰਦੇ ਤੋਂ ਕੰਠ ਵਿੱਚ ਆਇਆ ਸ਼ਬਦ;
(ਸ) ਬੈਖਰੀ (ਵੈਖਰੀ)—ਮੁਖ ਤੋਂ ਉਚਾਰਨ ਹੋਇਆ ਸ਼ਬਦ।

ਉਪਰੋਕਤ ਵੰਡ ਤੋਂ ਸਪੱਸ਼ਟ ਹੈ ਕਿ ਬਾਣੀ ਦਾ ਕੇਵਲ ਬੈਖਰੀ ਰੂਪ ਹੀ ਉਚਾਰਿਆ ਤੇ ਅੱਖਰਾਂ ਜਾਂ ਚਿੰਨ੍ਹਾਂ ਵਿੱਚ (ਅੱਖਰ ਵੀ ਆਖ਼ਰ ਇੱਕ ਤਰ੍ਹਾਂ ਦੇ ਚਿੰਨ੍ਹ ਹੀ ਹਨ) ਸਾਂਭਿਆ ਜਾ ਸਕਦਾ ਹੈ। ਇਸੇ ਨੂੰ ਅਸੀਂ ਅੱਖਰਾਂ ਰਾਹੀਂ ਵੇਖ ਕੇ, ਕੰਨਾਂ ਰਾਹੀਂ ਸੁਣ ਕੇ ਜਾਂ ਹੱਥਾਂ ਰਾਹੀਂ ਛੂਹ ਕੇ (ਪਰੇਲ ਸਿਸਟਮ ਦੁਆਰਾ) ਸਮਝ ਸਮਝਾ ਸਕਦੇ ਹਾਂ।

---

1. ਭਾਈ ਪ੍ਰਹਿਲਾਦ ਸਿੰਘ ਨੇ ਆਪਣੇ ਰਹਿਤਨਾਮੇ ਵਿੱਚ ਪੰਥ ਖ਼ਾਲਸਾ ਨੂੰ "ਪ੍ਰਗਟ ਗੁਰਾਂ ਕੀ ਦੇਹ" ਮੰਨਣ ਦੀ ਤਾਕੀਦ ਕੀਤੀ ਹੈ।

4. ਸਤਿਗੁਰਾਂ ਨੂੰ ਅਨੁਭਵੀ ਅਵਸਥਾ, ਅਥਵਾ ਪ੍ਰਭੂ ਨਾਲ ਇੱਕ-ਸੁਰਤਾ ਦੀ ਹਾਲਤ ਵਿੱਚ ਜੋ ਬਾਣੀ ਧੁਰੋਂ ਆਈ, ਉਹ ਬੈਖਰੀ ਬਾਣੀ ਦੇ ਰੂਪ ਵਿੱਚ ਹੀ ਸਾਡੇ ਪਾਸ ਪਹੁੰਚੀ, ਤੇ ਹੁਣ ਮੌਜੂਦ ਹੈ। ਜ਼ਰਾ ਸੋਚੋ, ਸਤਿਗੁਰਾਂ ਵੱਲੋਂ ਜਦ ਬੈਖਰੀ ਰੂਪ ਵਿੱਚ ਬਾਣੀ ਉਚਾਰੀ ਜਾਂ ਗਾਈ ਗਈ, ਤਾਂ ਉਹ ਪਦ-ਛੇਦ ਰੂਪ ਵਿੱਚ ਸੀ, ਨਾ ਕਿ ਲੜੀਵਾਰ ਰੂਪ ਵਿੱਚ ? ਸੋ ਬਾਣੀ ਦਾ ਉਚਾਰਨ ਪਹਿਲਾਂ ਹੋਇਆ ਅਤੇ ਲਿਖਤ ਬਾਅਦ ਵਿੱਚ ਹੋਈ। ਪਦ-ਛੇਦ ਰੂਪ ਵਿੱਚ ਉਚਾਰੀ ਗਈ ਬਾਣੀ ਨੂੰ ਜਗਤ-ਜੀਵਾਂ ਦੀ ਕਲਿਆਨ ਲਈ ਸਤਿਗੁਰਾਂ ਨੇ ਉਸ ਸਮੇਂ ਦੇ ਰਿਵਾਜ ਮੁਤਾਬਿਕ ਲਿਖਵਾ ਕੇ, ਸਾਂਭਣਾ ਯੋਗ ਜਾਤਾ। ਅਸੀਂ ਉਸ ਦਾ ਪਾਠ ਪਦ-ਛੇਦ ਰੂਪ ਵਿੱਚ ਹੀ ਉਚਾਰ ਕੇ ਕਰਦੇ ਜਾਂ ਕਰ ਸਕਦੇ ਹਾਂ। ਜੇ ਸਤਿਗੁਰਾਂ ਵੱਲੋਂ ਪਦ-ਛੇਦ ਰੂਪ ਵਿੱਚ ਬਾਣੀ ਉਚਾਰਨਾ[2], ਕਹਿਣਾ ਤੇ ਗਾਉਣਾ ਯੋਗ ਹੈ ਤਾਂ ਉਸ ਰੂਪ ਵਿੱਚ ਲਿਖਣਾ ਜਾਂ ਛਾਪਣਾ ਅਯੋਗ ਕਿਉਂ ?

5. ਜੇ ਪ੍ਰਾਚੀਨ ਪਾਵਨ ਬੀੜਾਂ ਦੇ ਲੜੀਵਾਰ ਲਿਖੇ ਸਰੂਪਾਂ ਨੂੰ ਹੀ ਪ੍ਰਵਾਣਿਤ ਸਮਝਣਾ ਹੈ ਤਾਂ ਫਿਰ ਟਾਈਪ ਦੇ ਅੱਖਰਾਂ ਦੀ ਥਾਂ ਹੱਥ-ਲਿਖਤ ਤੇ ਪੰਨਿਆਂ ਦੀ ਥਾਂ ਪਤਿ ਅਤੇ '੧ੴ.......ਗੁਰ ਪ੍ਰਸਾਦਿ" ਮੂਲ ਮੰਤ੍ਰ ਅਥਵਾ ਮੰਗਲ ਨੂੰ ਸੱਜੇ ਪਾਸੇ ਹੀ ਇੱਕ, ਦੋ ਜਾਂ ਤਿੰਨ ਪਾਲਾਂ ਵਿੱਚ ਪ੍ਰਵਾਨਣਾ ਤੇ ਲਿਖਣਾ ਪਵੇਗਾ। ਕੀ ਅੱਜ ਦੇ ਮਸ਼ੀਨੀ ਜੁੱਗ ਵਿੱਚ ਅਜਿਹਾ ਕਰਨਾ ਸਤਿਗੁਰਾਂ ਦੇ ਪ੍ਰਚਾਰ ਆਸ਼ੇ ਅਨੁਕੂਲ ਹੈ ? ਸਵਾਦਲੀ ਗੱਲ ਇਹ ਹੈ ਕਿ ਕਿਸੇ ਦੋ ਲਿਖਤੀ ਬੀੜਾਂ ਦੀ ਨਾ ਆਪਸ ਵਿੱਚ ਲਿਖਾਈ ਮਿਲਦੀ ਹੈ, ਨਾ ਪਤਿ, ਨਾ ਸਤਰ ਤੇ ਨਾ ਹੀ ਪੂਰਨ ਤੌਰ ਉੱਤੇ ਮੰਗਲ-ਪ੍ਰਬੰਧ ਆਦਿ। ਕਈ ਪੁਰਾਣੀਆਂ ਬੀੜਾਂ ਵਿਚਲੇ ਮੂਲ-ਮੰਤ੍ਰਾਂ ਵਿੱਚ ਤਾਂ ਬਿੰਦੀ ਤੋਂ ਹੀ ਕੰਨੇ ਦਾ ਕੰਮ ਲਿਆ ਗਿਆ ਹੈ, ਜਿਵੇਂ : "ਸਤਿਨ.ਮ ਕਰਤ.ਪੁਰਖੁ।"

6. ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਤਿਗੁਰਾਂ ਦੀ ਦੇਹ (ਸਰੀਰ, ਕਾਇਆਂ) ਕਰਕੇ ਮੰਨਾਂਗੇ ਤਾਂ ਹੋਰ ਕਈ ਬਿਖਮ ਸਮੱਸਿਆਵਾਂ ਪੈਦਾ ਹੋ ਜਾਣਗੀਆਂ। ਐਸੀ ਅਨੁਚਿਤ ਮਨੌਤ ਦੀ ਸੂਰਤ ਵਿੱਚ ਗੁਰਬਾਣੀ ਨੂੰ ਸੈਂਚੀਆਂ ਤੇ ਗੁਟਕਿਆਂ ਦੇ ਰੂਪ ਵਿੱਚ ਵੱਖਰਾ ਕਰ ਕੇ ਛਾਪਣ ਨੂੰ 'ਦੇਹ' ਦੇ ਅੰਗਾਂ ਨੂੰ ਵੱਖ ਵੱਖ ਕਰਨ ਤੁਲ ਮੰਨਣਾ ਪਵੇਗਾ। ਸੋ, ਦੇਹ ਦਾ ਵਾਚਕ ਜਾਂ ਲਫ਼ਜ਼ੀ ਅਰਥ ਲੈਣਾ ਭਾਰੀ ਭੁੱਲ ਹੈ। ਦੇਹ ਤੋਂ ਬੁੱਤ ਦਾ ਝਾਂਵਲਾ ਪੈਂਦਾ ਹੈ।

7. ਕਈ ਸੱਜਣ ਇਹ ਦਲੀਲ ਦਿੰਦੇ ਹਨ ਕਿ ਬਾਕਾਇਦਾ ਸੰਥਾ ਦੇ ਕੇ ਸ਼ੁੱਧ ਪਾਠ ਕਰਨ ਵਾਲੇ ਸਿਆਣੇ ਪਾਠੀ ਤਿਆਰ ਕਰਨੇ ਚਾਹੀਦੇ ਹਨ। ਸਵਾਲ ਪੈਦਾ ਹੁੰਦਾ ਹੈ ਕਿ ਕੀ ਆਮ ਸੰਗਤਾਂ ਨੂੰ ਕੇਵਲ ਪਾਠ ਸੁਣਨ ਦੀ ਹੀ ਆਗਿਆ ਹੈ, ਆਪ ਕਰਨ ਦੀ ਨਹੀਂ ? ਜਿਵੇਂ ਸਿੱਖਾਂ ਵਿੱਚ ਵਿਸ਼ੇਸ਼ ਪ੍ਰਚਾਰਕ ਤੇ ਗ੍ਰੰਥੀ ਕਲਾਸ ਨਹੀਂ; ਸਗੋਂ ਹਰੇਕ ਗੁਰੂ ਕਾ ਸਿੱਖ ਮਿਸ਼ਨਰੀ ਹੈ, ਤਿਵੇਂ ਹਰੇਕ ਸਿੱਖ ਨੇ ਆਪ ਹੀ ਗੁਰਬਾਣੀ ਨੂੰ ਪੜ੍ਹਨਾ ਤੇ ਵਿਚਾਰਨਾ ਹੈ। ਜੇ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ "ਘਰਿ ਘਰਿ ਅੰਦਰਿ ਧਰਮਸਾਲ"[3] ਹੋਣੀ ਹੈ, ਤਾਂ ਸੁਭਾਵਿਕ ਹੀ ਹਰ ਗੁਰਸਿੱਖ ਨੇ ਗ੍ਰੰਥੀ, ਪਾਠੀ ਤੇ ਪ੍ਰਚਾਰਕ ਵੀ ਹੋਣਾ ਹੈ। ਇਥੇ ਕਿਸੇ ਪ੍ਰੋਹਿਤ-ਕਲਾਸ ਦੀ ਕੋਈ ਗੁੰਜਾਇਸ਼ ਨਹੀਂ।

---

2. ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ॥ *(ਵਡਹੰਸੁ ਮਹਲਾ ੧, ਪੰਨਾ 566)*
3. ਵਾਰ 1, ਪਉੜੀ 27.

8. ਭਲਾ, ਇਹ ਕਿਵੇਂ ਵਾਜਬ ਹੈ ਕਿ ਪਹਿਲਾਂ ਪਦ-ਛੇਦ ਪਾਠ ਦੁਆਰਾ ਸੰਥਾ ਦੇ ਕੇ ਕਿਸੇ ਨੂੰ ਪਾਠ ਸਿਖਾਓ ਤੇ ਫਿਰ ਉਹ ਉਸ ਪਾਠ ਨੂੰ ਪਦ-ਛੇਦ ਕਰ ਕੇ ਹੀ ਪਾਠ ਕਰੇ ਤੇ ਸੁਣਾਵੇ; ਪਰੰਤੂ ਪਾਵਨ ਬੀੜ ਦੀ ਛਪਾਈ ਪਦ-ਛੇਦ ਛਪਣ ਬਾਰੇ ਇਤਰਾਜ਼ ਕਰੇ ? ਕੀ ਇਹ ਇਸ ਲਈ ਕਿ ਪਾਠ ਸਿੱਖਣ ਦੀ ਅਜਾਰਾਦਾਰੀ, ਵੇਦ-ਮੰਤ੍ਰਾਂ ਵਾਂਗ ਇਹਨਾਂ ਮੁੱਠੀ ਭਰ ਲੋਕਾਂ ਪਾਸ ਹੀ ਰਹੇ। ਕਿਤਨੇ ਹਿਰਖ ਤੇ ਦੁੱਖ ਦੀ ਗੱਲ ਹੈ ਕਿ ਈਸਾਈ ਲੋਕ ਤਾਂ ਮੁਕੱਦਸ ਇੰਜੀਲ ਨੂੰ ਹੁਣ ਤਕ 1473 ਬੋਲੀਆਂ ਵਿੱਚ ਛਾਪ ਕੇ, ਭੇਟਾ-ਰਹਿਤ ਵੰਡਣ ਦੇ ਨਾਲ ਨਾਲ ਜੰਗਲਾਂ, ਬੀਆਬਾਨਾਂ ਵਿੱਚ, ਇਸ ਸੰਭਾਵਨਾ ਨਾਲ ਸੁੱਟਣ ਤਕ ਜਾਣ ਕਿ ਸ਼ਾਇਦ ਇਥੋਂ ਚੁੱਕ ਕੇ ਹੀ ਕੋਈ ਪੜ੍ਹ ਲਵੇ; ਪਰੰਤੂ ਅਸੀਂ ਅਜੋਕੇ ਸਪੇਸ ਯੁੱਗ ਵਿੱਚ ਇਸ ਵਾਦ-ਵਿਵਾਦ ਵਿੱਚ ਹੀ ਉਲਝੇ ਰਹੀਏ ਕਿ 'ਪਾਵਨ ਬੀੜ' ਦੇ ਪਦ ਵੱਖ ਵੱਖ ਲਿਖੇ ਜਾਣ ਜਾਂ ਇਕੱਠੇ ਅਤੇ ਹੋਰ ਬੋਲੀਆਂ ਵਿੱਚ ਤਰਜਮੇ ਕਰਨ ਸੰਬੰਧੀ ਗੋਹੜੇ ਵਿੱਚੋਂ ਪੂਣੀ ਵੀ ਨਾ ਛੋਹੀਏ। ਗੁਰਬਾਣੀ ਨੂੰ ਹਿੰਦੀ, ਉਰਦੂ, ਫ਼ਾਰਸੀ, ਸਿੰਧੀ, ਗੁਜਰਾਤੀ ਆਦਿ ਭਾਰਤੀ ਬੋਲੀਆਂ ਵਿੱਚ ਜੁੜਵੇਂ ਅੱਖਰਾਂ ਵਿੱਚ ਲਿਖਣਾ ਬੜਾ ਬਿਖਮ ਕੰਮ ਹੈ। ਇਸ ਵੱਲੋਂ ਇਉਂ ਅੱਖਾਂ ਮੀਟੀ ਬੈਠੇ ਹਾਂ, ਜਿਵੇਂ ਬਿੱਲੀ ਦੇ ਆਇਆਂ ਕਬੂਤਰ, ਹਕੀਕਤ ਵੱਲੋਂ ਅੱਖਾਂ ਬੰਦ ਕਰ ਕੇ, ਸਭ ਅੱਛਾ ਸਮਝ ਬੈਠਦਾ ਹੈ। ਐ ਪੰਥ ਦੀ ਨੱਯਾ ਦੇ ਖਵੱਯੋ ! ਸਿੱਖੀ ਪ੍ਰਚਾਰ ਦੇ ਦਾਅਵੇਦਾਰੋ ! ਅਤੇ ਸ਼੍ਰੋਮਣੀ ਜਥੇਬੰਦੀਆਂ ਦੇ ਨਾਖ਼ੁਦਾਓ ! ਕਦੀ ਦੂਰ ਦ੍ਰਿਸ਼ਟੀ ਨਾਲ ਤੱਕਿਆ ਜੇ ਇਸ ਪਾਸੇ ਵੀ ? ਵੇਖੋ, ਈਸਾਈਆਂ ਨੇ ਅਫ਼ਰੀਕਾ ਦੀ ਇੱਕ 'ਨਾਮਾ' ਜ਼ਬਾਨ ਵਿੱਚ ਇੰਜੀਲ ਦਾ ਤਰਜਮਾ ਸੰਨ 1825 ਵਿੱਚ ਆਰੰਭ ਕਰ ਕੇ 142 ਸਾਲਾਂ ਬਾਅਦ 1967 ਵਿੱਚ ਸੰਪੂਰਨ ਕੀਤਾ। ਵਾਰੇ ਜਾਈਏ ਐਸੀ ਧਰਮ-ਲਗਨ ਵਾਲੇ ਲੋਕਾਂ ਦੇ ਅਤੇ ਆਪ ਜਾਗੀਏ ਘੋਰ ਨਿੰਦਰਾ ਤੇ ਮਾਰੂ ਗ਼ਫ਼ਲਤ ਤੋਂ।

9. ਲੜੀਵਾਰ ਪਾਠ ਦੇ ਹਾਮੀ ਇੱਕ ਥੋਥੀ ਦਲੀਲ ਇਹ ਵੀ ਦਿਆ ਕਰਦੇ ਹਨ ਕਿ ਅਸ਼ੁੱਧ ਪਦ-ਛੇਦ ਹੋਈ ਬੀੜ ਤੋਂ ਪਾਠ ਅਸ਼ੁੱਧ ਹੋਣ ਦੀ ਸੰਭਾਵਨਾ ਹੈ। ਭਲਾ ਸੋਚੋ ਕਿ ਜਦ ਲੜੀਵਾਰ ਛਪਾਈ ਵਾਲੀ ਪਵਿੱਤਰ ਬੀੜ ਤੋਂ ਕੋਈ ਵਿਅਕਤੀ ਪਾਠ ਕਰਦਾ ਹੈ ਤਾਂ ਇਸ ਗੱਲ ਦੀ ਕੀ ਗਰੰਟੀ ਹੈ ਕਿ ਉਹ ਸ਼ੁੱਧ ਪਦ-ਛੇਦ ਕਰ ਕੇ ਪਾਠ ਕਰੇਗਾ ? ਸਵਾਲ ਪੈਦਾ ਹੁੰਦਾ ਹੈ ਕਿ ਕੀ ਇੱਕ ਵਿਅਕਤੀ ਦਾ ਚਲੰਤ ਪਾਠ ਕਰਨ ਸਮੇਂ ਕੀਤਾ ਪਦ-ਛੇਦ ਵਧੇਰੇ ਸ਼ੁੱਧ ਹੋਵੇਗਾ ਜਾਂ ਉਹ ਪਦ-ਛੇਦ ਜੋ ਦਸਾਂ-ਪੰਦਰਾਂ ਵਿਦਵਾਨਾਂ ਵਿਚਾਰ ਕੇ ਤੇ ਅਰਥਾਂ ਆਦਿ ਨੂੰ ਘੋਖ ਕੇ ਕੀਤਾ ਹੋਵੇਗਾ ? ਨਿਸਚੈ, ਉਹ ਪਦ-ਛੇਦ ਸਭ ਤੋਂ ਸ਼ੁੱਧ ਹੋਵੇਗਾ, ਜੋ ਸਿਆਣਿਆਂ ਵਿਦਵਾਨਾਂ ਨੇ ਘੋਖ ਵਿਚਾਰ ਕੇ ਕੀਤਾ ਹੈ।

10. ਖ਼ਾਲਸਾ 'ਜਾਗਤ ਜੋਤ'[4] ਦਾ ਪੁਜਾਰੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੇਹ ਕਰਕੇ ਮੰਨਣਾ ਜਾਂ ਪੂਜਣਾ ਗੁਰਮਤਿ ਦੇ ਉਹਨਾਂ ਵਿਰੋਧੀਆਂ ਦੇ ਹੱਥਾਂ ਵਿੱਚ ਖੇਡਣਾ ਹੈ, ਜੋ ਅਯੋਗ ਤੌਰ ਉੱਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਨੂੰ 'ਬੁੱਤ-ਪ੍ਰਸਤੀ' ਕਹਿਣ ਦਾ ਕੁਫ਼ਰ ਕਰਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਰਹਿਤ ਮਰਿਆਦਾ ਵਿੱਚ ਪੰਥ ਪ੍ਰਵਾਨਿਤ ਲਿਖਤ ਤੇ ਹਦਾਇਤ ਨੂੰ ਤਿਆਗ ਕੇ ਸ੍ਰੀ ਗੁਰੂ

---

4. ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥ *(ਰਾਮਕਲੀ ਮਹਲਾ ੧, ਪੰਨਾ 935)*

ਗ੍ਰੰਥ ਸਾਹਿਬ ਜੀ ਦੇ ਹਜ਼ੂਰ ਆਏ ਕੜਾਹ ਪ੍ਰਸਾਦਿ ਦੀ ਦੇਗ ਨੂੰ 'ਭੋਗ ਲਗੇ' ਕਹਿਣਾ, ਅਣਭੋਲ ਹੀ ਪੰਥਕ ਯਕ-ਜਹਿਤੀ ਦੀ ਹਾਨੀ ਤੇ ਗੁਰਮਤਿ ਦੇ ਦੋਸ਼ੀ ਹੋਣਾ ਹੈ।

11. ਸ੍ਰੀ ਗੁਰੂ ਨਾਨਕ ਦੇਵ ਜੀ ਬਜਾਅ ਤੌਰ ਉੱਤੇ ਜਗਤ-ਗੁਰੂ ਹਨ ਅਤੇ ਉਹਨਾਂ ਵੱਲੋਂ ਚਲਾਇਆ ਮਤ 'ਜਗਤ-ਧਰਮ'। ਇਸ ਨਾਤੇ ਇਹ ਸੰਸਾਰ ਦੀਆਂ ਵੱਖ ਵੱਖ ਭਾਸ਼ਾਵਾਂ ਬੋਲਣ ਵਾਲੇ ਲੋਕਾਂ ਪਾਸ ਪਹੁੰਚਾਣਾ ਗੁਰੂ ਕੇ ਸਿੱਖਾਂ ਦਾ ਪਰਮ ਧਰਮ ਹੈ। ਇਸ ਮੰਤਵ ਦੀ ਪੂਰਤੀ ਲਈ ਸਤਿਗੁਰਾਂ ਦੀ ਬਾਣੀ ਤਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਵੱਖ ਵੱਖ ਬੋਲੀਆਂ ਵਿੱਚ ਲਿਖਣਾ/ਲਿਖਵਾਣਾ ਪਵੇਗਾ, ਤਰਜਮੇ ਕਰਨੇ/ ਕਰਾਉਣੇ ਪੈਣਗੇ। ਕੀ ਗੁਰਬਾਣੀ ਨੂੰ ਰੋਮਨ, ਫ਼ਾਰਸੀ, ਰੂਸੀ, ਫ਼ਰੈਂਚ ਤੇ ਜਰਮਨ ਆਦਿ ਲਿੱਪੀਆਂ ਵਿੱਚ ਲੜੀਵਾਰ ਲਿਖ ਕੇ ਪੜ੍ਹ ਸਕਣਾ ਸੰਭਵ ਵੀ ਹੈ ? ਕਦਾਚਿਤ ਨਹੀਂ। ਦੂਰ ਦੀ ਗੱਲ ਛੱਡੋ, ਕੋਈ ਸੱਜਣ ਫ਼ਾਰਸੀ ਲਿਪੀ ਲੈ ਕੇ ਉਰਦੂ ਜ਼ਬਾਨ ਵਿੱਚ ਹੀ ਗੁਰੂ ਗ੍ਰੰਥ ਸਾਹਿਬ ਨੂੰ ਲੜੀਵਾਰ ਲਿਖ ਪੜ੍ਹ ਕੇ ਦੱਸੇ।

ਐਸੀ ਸਥਿਤੀ ਵਿੱਚ ਇਹ ਲੜੀਵਾਰ ਲਿਖਣ ਜਾਂ ਛਪਣ ਦੀ ਰੱਟ ਤੇ ਹੱਠ ਕਿਉਂ ? ਕੀ ਅਜਿਹੀ ਸੋਚ, ਸਿੱਖ ਧਰਮ ਦੇ ਸਮਸਤ ਸੰਸਾਰ ਵਿੱਚ ਪ੍ਰਚਾਰ ਤੇ ਪ੍ਰਸਾਰ ਦੇ ਰਾਹ ਵਿੱਚ ਬਾਧਕ ਤੇ ਘਾਤਕ ਨਹੀਂ ?

12. ਵਰਤਮਾਨ ਯੁੱਗ ਰਫ਼ਤਾਰ ਦਾ ਯੁੱਗ ਹੈ, ਜੀਵਨ-ਨਿਰਬਾਹ ਲਈ ਸੰਘਰਸ਼ ਕਰੜਾ ਹੁੰਦਾ ਜਾ ਰਿਹਾ ਹੈ। ਮਨੁੱਖ ਪਾਸ ਵੇਹਲ ਦੀ ਘਾਟ ਹੈ। ਉਸ ਤੋਂ ਇਹ ਆਸ ਕਰਨੀ ਕਿ ਉਹ ਪੁਰਾਣੇ ਸਮਿਆਂ ਵਾਂਗ ਸੰਥਾ ਲੈ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠੀ ਹੋਵੇ, ਆਪਣੇ ਆਪ ਨੂੰ ਧੋਖਾ ਦੇਣ ਵਾਲੀ ਗੱਲ ਹੈ।[5] ਗੁਰਸਿੱਖ ਨੂੰ 'ਬਾਣੀ' ਵਿਚਾਰਨ ਦੀ ਤਾਕੀਦ ਹੈ ਤੇ ਇਹ ਪਦ-ਛੇਦ ਰੂਪ ਵਿੱਚ ਹੀ ਹੋ ਸਕਣਾ ਵਧੇਰੇ ਸੁਖੈਨ ਤੇ ਸੰਭਵ ਹੈ।

## ਕੁਝ ਉਦਾਹਰਣਾਂ

ਇਹ ਵੇਖਣ ਲਈ ਕਿ ਸਾਧਾਰਨ ਪਾਠੀ ਲੜੀਵਾਰ ਬੀੜ ਤੋਂ ਪਾਠ ਕਰਦਿਆਂ, ਅੱਖਰਾਂ ਨੂੰ ਗ਼ਲਤ ਤੌਰ ਉੱਤੇ ਅੱਗੇ ਪਿੱਛੇ ਜੋੜ ਕੇ, ਕਿਵੇਂ ਅਨਰਥ ਮਾਰਦਾ ਹੈ, ਵਾਚੋ ਵੰਨਗੀ ਮਾਤ੍ਰ ਹੇਠਾਂ ਅੰਕਿਤ ਇਹ ਕੁਝ ਕੁ ਉਦਾਹਰਣਾਂ :

(ੳ) ਲੜੀਵਾਰ ਪਾਠ ਹੈ :

**ਜਿਥੈਡਿਠਾਮਿਰਤਕੋਇਲਬਹਿਠੀਆਇ ॥**

*(ਵਾਰ ਗਉੜੀ ਮਹਲਾ ੫, ਪੰਨਾ 322)*

ਪਦ-ਛੇਦ ਕਰ ਕੇ ਉਚਾਰਨ ਸਮੇਂ ਇਸ ਦਾ ਸ਼ੁੱਧ ਪਾਠ ਹੋਵੇਗਾ :

**ਜਿਥੈ ਡਿਠਾ 'ਮਿਰਤ ਕੋ ਇਲ' ਬਹਿਠੀ ਆਇ ॥**

ਪਰੰਤੂ ਅਭਿਆਸ ਤੇ ਅਰਥ-ਬੋਧ ਨਾ ਰੱਖਣ ਵਾਲੇ ਅਨਜਾਣ ਪਾਠੀ, ਇਸ ਨੂੰ ਅਸ਼ੁੱਧ ਰੂਪ ਵਿੱਚ ਇਉਂ ਵੀ ਪੜ੍ਹ ਜਾਣ ਦੀ ਅਵੱਗਿਆ ਕਰਦੇ ਹਨ :

**ਜਿਥੈ ਡਿਠਾ 'ਮਿਰਤ ਕੋਇਲ' ਬਹਿਠੀ ਆਇ ॥**

---

5. ਜਾਗਤ ਜੋਤਿ ਜਪੈ ਨਿਸ ਬਾਸਰ, ਏਕ ਬਿਨਾ ਮਨ ਨੈਕ ਨ ਆਨੈ॥ *(ਅਕਾਲ ਉਸਤਤਿ)*

(ਅ) ਜੋਜਨ/ਜੋਜਨੁ: ਪਦ-ਛੇਦ ਪਾਠ ਦੀ ਅਣਹੋਂਦ ਵਿੱਚ ਗੁਰਬਾਣੀ ਵਿਆਕਰਣ ਤੋਂ ਅਨਜਾਣ ਪਾਠੀ ਇਹਨਾਂ ਪਦਾਂ ਨੂੰ ਦੋਹੀਂ ਥਾਈਂ 'ਜੋਜਨ' ਹੀ ਪੜ੍ਹੇਗਾ; ਪਰੰਤੂ ਇੱਕ ਥਾਂ ਇਹ ਪਾਠ 'ਜੋਜਨ' ਹੈ ਤੇ ਦੂਜੀ ਥਾਂ 'ਜੋ ਜਨੁ'।

**ਜੋ ਜਨੁ :**

**ਸੰਤ ਸਰਨਿ 'ਜੋ ਜਨੁ' ਪਰੈ ਸੋ ਜਨੁ ਉਧਰਨਹਾਰ ॥**

*(ਗਉੜੀ ਸੁਖਮਨੀ ਮ: ੫, ਪੰਨਾ 279)*

**ਜੋਜਨ** (ਭਾਵ: ਚਾਰ ਕੋਹ ਦਾ ਫ਼ਾਸਲਾ):

**ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ ॥**

*(ਧਨਾਸਰੀ ਬਾਣੀ ਭਗਤ ਨਾਮਦੇਵ ਜੀ, ਪੰਨਾ 693)*

(ੲ) ਵਾਰੋ, ਪੰਨਾ 1378 ਉੱਤੇ ਸ਼ੇਖ਼ ਫ਼ਰੀਦ ਜੀ ਦਾ 18ਵਾਂ ਸਲੋਕ:

**ਫਰੀਦਾਜਾਲਬੁਤਾਨੇਹੁਕਿਆ... ॥**

**(ਫਰੀਦਾ 'ਜਾ ਲਬੁ ਤਾ ਨੇਹੁ ਕਿਆ'... ॥)**

ਕਿਉਂਕਿ ਇਹ ਪਾਠ ਹਰੇਕ ਪਾਠੀ ਨੇ ਆਪਣੀ ਆਪਣੀ ਬੁੱਧੀ ਅਨੁਸਾਰ ਪਦ-ਛੇਦ ਕਰ ਕੇ ਪੜ੍ਹਨਾ ਹੈ, ਇਸ ਲਈ ਪਾਠ ਤੇ ਅਰਥ-ਭਾਵ ਵਿੱਚ ਨਿਪੁੰਨ ਨਾ ਹੋਣ ਵਾਲੇ ਇਉਂ ਵੀ ਪੜ੍ਹ ਜਾਂਦੇ ਹਨ:

**ਫਰੀਦਾ 'ਜਾਲਬੁ ਤਾਨੇ ਹੁਕਿਆ'... ॥**

ਜਾਂ **ਫਰੀਦਾ 'ਜਾਲ ਬੁਤਾਨੇ ਹੁਕਿਆ'... ॥**

(ਸ) ਸ਼ੁੱਧ ਪਾਠ ਹੈ:

**'ਪਾਪ ਕੀ ਜੰਞ ਲੈ' ਕਾਬਲਹੁ ਧਾਇਆ... ॥** *(ਤਿਲੰਗ ਮਹਲਾ ੧, ਪੰਨਾ 722)*

ਪਰੰਤੂ, ਪਦ-ਛੇਦ ਦੀ ਅਣਹੋਂਦ ਵਿੱਚ ਇਸ ਦਾ ਇਉਂ ਪਾਠ ਵੀ ਹੋ ਸਕਦਾ ਹੈ, ਅਤੇ ਹੁੰਦਾ ਸੁਣਿਆ ਹੈ:

**'ਪਾ ਪਕੀ ਜੰਞ ਲੈ' ਕਾਬਲਹੁ ਧਾਇਆ... ॥**

ਕੇਵਲ ਨਿਤਨੇਮ ਦੀਆਂ ਬਾਣੀਆਂ ਵਿੱਚੋਂ ਹੀ ਵਾਰੋ ਇਹ ਕੁਝ ਕੁ ਤੁਕਾਂ, ਜੋ ਪਦ-ਛੇਦ ਕੀਤੇ, ਠੀਕ ਥਾਂ ਬਿਸਰਾਮ ਚਿੰਨ੍ਹ ਦਿੱਤੇ ਤੇ ਅਰਥ-ਬੋਧ ਜਾਣੇ ਤੋਂ ਬਿਨਾਂ, ਸ਼ੁੱਧ ਪੜ੍ਹਨੀਆਂ ਅਸੰਭਵ ਹਨ:

(ੳ) **ਕੀਟਾ ਅੰਦਰਿ ਕੀਟੁ, ਕਰਿ ਦੋਸੀ ਦੋਸੁ ਧਰੇ ॥** *(ਜਪੁ ਜੀ, ਪੰਨਾ 2)*

(ਅ) **ਮੁੰਦਾ ਸੰਤੋਖੁ, ਸਰਮੁ ਪਤੁ ਝੋਲੀ, ਧਿਆਨ ਕੀ ਕਰਹਿ ਬਿਭੂਤਿ ॥**
**ਖਿੰਥਾ ਕਾਲੁ, ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥** *(ਜਪੁ ਜੀ, ਪੰਨਾ 6)*

(ੲ) **ਕੇਤੇ ਸਿਧ ਬੁਧ, ਨਾਥ ਕੇਤੇ, ਕੇਤੇ ਦੇਵੀ ਵੇਸ ॥**
**ਕੇਤੇ ਦੇਵ ਦਾਨਵ, ਮੁਨਿ ਕੇਤੇ, ਕੇਤੇ ਰਤਨ ਸਮੁੰਦ ॥...**
**ਕੇਤੀਆ ਸੁਰਤੀ, ਸੇਵਕ ਕੇਤੇ, ਨਾਨਕ, ਅੰਤੁ ਨ ਅੰਤੁ ॥** *(ਜਪੁ ਜੀ, ਪੰਨਾ 7)*

(ਸ) **ਆਪਨੜੈ ਘਰਿ ਹਰਿ, ਰੰਗੋ ਕੀ ਨ ਮਾਣੇਹਿ ?...**
**ਭੈ ਕੀਆ ਦੇਹਿ ਸਲਾਈਆ ਨੈਣੀ, ਭਾਵ ਕਾ ਕਰਿ ਸੀਗਾਰੋ ॥**

*(ਤਿਲੰਗ ਮ: ੧, ਪੰਨਾ 722)*

(ਹ) **ਤੁਧੁ ਵਿਣੁ ਸਿਧੀ, ਕਿਨੈ ਨ ਪਾਈਆ॥**
**ਕਰਮਿ ਮਿਲੈ, ਨਾਹੀ ਠਾਕਿ ਰਹਾਈਆ॥** *(ਆਸਾ ਮ: ੧, ਪੰਨਾ 9)*
[*ਨੋਟ:* ਵੇਖੋ ਇਥੇ ਦੂਜੀ ਤੁਕ ਵਿੱਚ ਬਿਸਰਾਮ ਚਿੰਨ੍ਹ 'ਨਾਹੀ' ਦੇ ਬਾਅਦ ਲਾਉਣ ਨਾਲ ਕਿਵੇਂ, ਅਰਥ ਦਾ ਅਨਰਥ ਹੋ ਜਾਂਦਾ ਹੈ।]

ਇਥੇ ਨਾਲ ਹੀ ਕੇਵਲ ਦੋ ਉਦਾਹਰਣਾਂ ਇਸ ਭਾਵ ਦੀਆਂ ਦੇਣੀਆਂ ਵੀ ਯੋਗ ਹਨ ਕਿ ਕਿਵੇਂ ਇੱਕੋ ਰੂਪ ਵਿੱਚ ਲਿਖੇ ਗਏ ਪਦਾਂ ਦਾ ਅਰਥ ਭਾਵ ਸਮਝੇ ਤੋਂ ਬਿਨਾਂ, ਸ਼ੁੱਧ ਉਚਾਰਨ ਨਹੀਂ ਹੋ ਸਕਦਾ ਅਤੇ ਸ਼ੁੱਧ ਉਚਾਰਨ ਤੋਂ ਬਿਨਾਂ ਸਹੀ ਅਰਥ:

(ੳ) **ਭੁਖਿਆ ਭੁਖ ਨ ਉਤਰੀ ਜੇ 'ਬੰਨਾ' ਪੁਰੀਆ ਭਾਰ॥** *(ਜਪੁ ਜੀ, ਪੰਨਾ 1)*
[*ਨੋਟ:* ਬੰਨਾ—ਬੰਨ੍ਹਾਂ, ਇਥੇ 'ਨ' ਨੂੰ ਭਾਰਾ ਕਰਕੇ ਬੋਲਣਾ ਹੈ।]

(ਅ) **ਫਰੀਦਾ ਮਉਤੈ ਦਾ 'ਬੰਨਾ ਏਵੈ' ਦਿਸੈ ਜਿਉ ਦਰੀਆਵੈ ਢਾਹਾ॥**
*(ਸਲੋਕ ਸੇਖ ਫਰੀਦ ਜੀ, ਪੰਨਾ 1383)*

(ੲ) **ਪਰਮੇਸਰਿ ਦਿਤਾ 'ਬੰਨਾ'॥** *(ਸੋਰਠਿ ਮਹਲਾ ੫, ਪੰਨਾ 627)*
[*ਨੋਟ:* ਇਥੇ ਲਘੁ ਅੰਕ 'ਅ' ਅਤੇ 'ੲ' ਉਦਾਹਰਣਾਂ ਵਿੱਚ 'ਬੰਨਾ' ਦਾ ਉਚਾਰਨ ਲਿਖਤ ਰੂਪ ਅਨੁਸਾਰ ਹੈ ਅਤੇ ਅਰਥ ਹਨ: ਕਿਨਾਰਾ, ਲਾੜਾ, ਵਰ।]

ਭਾਈ ਕਾਨ੍ਹ ਸਿੰਘ ਜੀ ਨਾਭਾ *ਗੁਰਮਤਿ ਮਾਰਤੰਡ* ਦੇ ਪੰਨਾ 393 ਉੱਤੇ ਲਿਖਦੇ ਹਨ:

> ਗੁਰਸਿੱਖਾਂ ਨੂੰ ਜਤਨ ਕਰਨਾ ਚਾਹੀਏ ਕਿ ਗੁਰਬਾਣੀ ਦੇ ਅਨੇਕ ਬੋਲੀਆਂ ਵਿੱਚ ਉਲਥੇ ਅਤੇ ਅਨੇਕ ਭਾਸ਼ਾਵਾਂ ਦੀਆਂ ਲਿਖਤਾਂ ਵਿੱਚ ਗੁਰੂ ਸਾਹਿਬਾਨ ਦੀ ਪਵਿੱਤਰ ਬਾਣੀ ਦੇਸ਼ ਵਿਦੇਸ਼ ਫੈਲਾਈ ਜਾਵੇ, ਜਿਸ ਤੋਂ ਸੰਸਾਰ ਨੂੰ ਸਿੱਖ ਧਰਮ ਦੇ ਨਿਯਮਾਂ ਦਾ ਪੂਰਨ ਗਿਆਨ ਹੋਵੇ।

*ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਰਾਸਿ 3, ਅਧਿਆਇ 41 ਅਨੁਸਾਰ:

'ਸੰਸਕ੍ਰਿਤ ਅਰੁ ਤੁਰਕਨ ਭਾਸ਼ਾ।'
ਇਸ ਮੇਂ ਲਿਖ ਲੇਵਹਿ ਬੁਧਿ ਰਾਸਾ।
ਸਭ ਉਪਰ ਪਸਰੇ ਇਹ ਧਾਈ।
'ਜਿਮਿ ਜਲ ਪਰ ਚਿਕਨਤਾ ਛਾਈਂ।'

## ਸਿੱਟਾ

ਐਸੀ ਸਥਿਤੀ ਵਿੱਚ ਪਾਵਨ ਬੀੜ ਨੂੰ ਪਦ-ਛੇਦ ਕਰ ਕੇ ਛਾਪਣ ਦੇ ਮਸਲੇ ਨੂੰ ਜਜ਼ਬਾਤੀ ਤੇ ਵਾਦ-ਵਿਵਾਦ ਦਾ ਵਿਸ਼ਾ ਬਣਾਉਣ ਦੀ ਥਾਂ ਪੰਥ ਦੀ ਬਿਰਧੀ ਤੇ ਪ੍ਰਚਾਰ ਦੇ ਹਰ ਹਿਤਕਾਰੀ ਸੱਜਣ ਦਾ ਇਹ ਧਰਮ ਬਣਦਾ ਹੈ ਕਿ ਉਹ ਇਸ ਸ਼ੁਭ ਕਾਰਜ ਵਿੱਚ ਇਸ ਭਾਵਨਾ ਨਾਲ ਸਹਿਯੋਗ ਦੇਵੇ, ਜੋ ਪਦ-ਛੇਦ ਹੋਇਆ ਪਾਠ ਵੱਧ ਤੋਂ ਵੱਧ ਸਤਿਗੁਰਾਂ ਦੇ ਆਸ਼ੇ ਦੇ ਅਨੁਕੂਲ ਹੋਵੇ ਤੇ ਛਪੇ। ਇਉਂ ਕਰਨਾ ਗੁਰਾਂ ਵੱਲ ਕ੍ਰਿਤਗਯਤਾ ਹੋਵੇਗੀ।

ਉਪਰੋਕਤ ਸਾਰੀ ਵਿਚਾਰ ਦਾ ਸਾਰ ਇਹ ਹੋਇਆ ਕਿ ਗੁਰਬਾਣੀ ਨੂੰ ਹੱਥ-ਲਿਖਤ, ਪੱਥਰ ਤੇ ਛਾਪੇ ਦੇ ਟਾਈਪ ਜਾਂ ਫੋਟੋ ਬਲਾਕਾਂ ਆਦਿ ਵਸੀਲਿਆਂ ਰਾਹੀਂ

ਲੜੀਵਾਰ ਜਾਂ ਪਦ-ਛੇਦ ਰੂਪ ਵਿੱਚ ਰੂਪਮਾਨ ਕਰਨ ਨਾਲ ਸਿੱਖੀ ਦੇ ਕਿਸੇ ਵੀ ਬੁਨਿਆਦੀ ਸਿਧਾਂਤ ਨੂੰ, ਕਿਸੇ ਪ੍ਰਕਾਰ ਦੀ ਠੇਸ ਨਹੀਂ ਪਹੁੰਚਦੀ।

*ਨੋਟ :* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵਿਦਵਾਨਾਂ ਦੀ ਵੱਡੀ ਘੋਖ ਵਿਚਾਰ ਤੇ ਘਾਲਣਾ ਉਪਰੰਤ ਪਾਵਨ ਬੀੜ ਨੂੰ ਪਦ-ਛੇਦ ਰੂਪ ਵਿੱਚ ਛਾਪਣ ਦਾ ਉਪਕਾਰ ਕੀਤਾ ਹੈ/ਸੀ।

## ਗੁਰਬਾਣੀ ਦੀ ਬੋਲੀ

ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਦਾ ਪੈਗ਼ਾਮ ਸਾਂਝੇ ਰੱਬ, ਸਾਂਝੀ ਮਨੁੱਖਤਾ ਅਤੇ ਸਾਂਝੇ ਸਦਾਚਾਰ ਦਾ ਅਲਮ-ਬਰਦਾਰ ਹੈ, ਤਿਵੇਂ ਇਸ ਵਿੱਚ ਵੱਖ ਵੱਖ ਬੋਲੀਆਂ ਦੀ ਸਾਂਝ ਵੀ ਇਸੇ ਸਿਧਾਂਤ ਤੇ ਸੇਧ ਦੀ ਲਖਾਇਕ ਹੈ। ਇਸ ਵਿੱਚ ਸੰਸਕ੍ਰਿਤ, ਅਰਬੀ, ਫ਼ਾਰਸੀ, ਪੰਜਾਬੀ, ਹਿੰਦੀ ਆਦਿ ਬੋਲੀਆਂ ਦੇ ਸ਼ਬਦ ਹਨ। ਡਾਕਟਰ ਤਾਰਨ ਸਿੰਘ ਜੀ ਲਿਖਦੇ ਹਨ[6] : "ਇਸ ਮਹਾਨ ਪੁਸਤਕ ਵਿੱਚ ਉਨ੍ਹਾਂ ਪ੍ਰਾਂਤਾਂ ਦੇ ਭਗਤਾਂ ਦੀ ਬਾਣੀ ਹੈ, ਜਿਨ੍ਹਾਂ ਦੀਆਂ ਬੋਲੀਆਂ ਸੰਸਕ੍ਰਿਤ—ਪ੍ਰਾਕ੍ਰਿਤ-ਅਪਭ੍ਰੰਸ਼ ਪੜਾਵਾਂ ਵਿੱਚੋਂ ਲੰਘ ਕੇ ਵਰਤਮਾਨ ਪ੍ਰਾਂਤਿਕ ਬੋਲੀਆਂ ਦੇ ਰੂਪ ਵਿੱਚ ਪੁੱਜ ਰਹੀਆਂ ਸਨ। ਜਿਨ੍ਹਾਂ ਭਗਤਾਂ ਦੀ ਬਾਣੀ ਸ਼ਾਮਿਲ ਹੈ, ਉਹ ਸਾਰੇ 12ਵੀਂ ਤੋਂ 15ਵੀਂ ਸਦੀ ਵਿੱਚ ਮਹਾਂਰਾਸ਼ਟਰਾ, ਬੰਗਾਲ, ਉੱਤਰ ਪ੍ਰਦੇਸ਼, ਰਾਜਸਥਾਨ, ਸਿੰਧ ਤੇ ਪੰਜਾਬ ਵਿੱਚ ਹੋਏ ਹਨ। ਗੁਰੂ ਸਾਹਿਬ ਅਤੇ ਉਨ੍ਹਾਂ ਦੇ ਨਿਕਟਵਰਤੀ ਸੰਤ ਜਾਂ ਭੱਟ 15ਵੀਂ ਅਤੇ 16ਵੀਂ ਸਦੀ ਵਿੱਚ ਪੰਜਾਬ ਵਿੱਚ ਹੋਏ ਹਨ। ਇਨ੍ਹਾਂ ਸਾਰਿਆਂ ਦੀ ਬੋਲੀ—ਸ਼ਬਦਾਵਲੀ, ਸ਼ਬਦ-ਭੰਡਾਰ—ਵਿੱਚ ਹੈਰਾਨ ਕਰਨ ਵਾਲੀ ਸਾਂਝ ਹੈ। ਕਿਤੇ ਕਿਤੇ ਪ੍ਰਾਂਤਿਕ ਰੰਗ ਪਤਾ ਲੱਗਦਾ ਹੈ, ਜਿਵੇਂ ਕਿ ਨਾਮਦੇਵ ਜੀ ਦੇ ਇਸ ਪਦ ਵਿੱਚ ਵਰਤੇ—ਆਨੀਲੇ, ਭਰਾਈਲੇ, ਬੀਠਲ, ਭੈਲਾ ਆਦਿ ਸ਼ਬਦ :

**ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ॥**
**ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥**

*(ਆਸਾ ਨਾਮਦੇਉ ਜੀ, ਪੰਨਾ 485)*

ਗੱਲ ਕੀ, ਸਾਂਝੇ ਰੱਬ, ਸਾਂਝੀ ਸੰਗਤ, ਸਾਂਝੀ ਪੰਗਤ, ਸਾਂਝੇ ਧਰਮ ਮੰਦਰ ਤੇ ਸਾਂਝੇ ਗੁਰੂ ਗ੍ਰੰਥ ਸਾਹਿਬ ਵਾਲੇ ਸਤਿਗੁਰੂਆਂ ਨੇ ਇਸ ਅਦੁੱਤੀ ਧਰਮ ਗ੍ਰੰਥ ਦੀ ਰਚਨਾ ਵਿੱਚ ਬੋਲੀ ਦੀ ਰੱਜ ਕੇ ਸਾਂਝ ਰੱਖੀ ਹੈ। ਕਿਤਨਾ ਹੁਲਾਰਾ ਆਉਂਦਾ ਹੈ, ਗੁਰਦੇਵ ਜੀ ਦੀ ਐਸੀ ਸਾਂਝੀ ਸ਼ਬਦਾਵਲੀ ਪੜ੍ਹ ਕੇ :

**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥**
**ਕੋਈ ਸੇਵੈ ਗੁਸਈਆ ਕੋਈ ਅਲਾਹਿ ॥**
**ਕਾਰਣ ਕਰਣ ਕਰੀਮ ॥**
**ਕਿਰਪਾ ਧਾਰਿ ਰਹੀਮ ॥** *(ਰਾਮਕਲੀ ਮਹਲਾ ੫, ਪੰਨਾ 885)*

ਚੇਤੇ ਰਹੇ ਕਿ ਬਾਹਰਲੀਆਂ ਬੋਲੀਆਂ ਦੇ ਇਹ ਸ਼ਬਦ ਤੱਤਸਮ ਰੂਪ ਵਿੱਚ ਵੀ ਵਰਤੇ ਗਏ ਹਨ, ਅਤੇ ਤਦਭਵ ਰੂਪ ਵਿੱਚ ਵੀ; ਜਿਵੇਂ : ਪੇਸ਼, ਗੋਸ਼, ਸ਼ੇਰ, ਜ਼ਨ,

---

6. *ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਪੰਨਾ 124.

ਕਾਦੀ, ਕੁਦਰਤ, ਮਸ਼ਕਤਿ ਆਦਿ ਪਦ ਤਾਂ ਤੱਤਸਮ ਰੂਪ ਵਿੱਚ ਹਨ; ਪਰੰਤੂ ਭਉ, ਭਾਉ, ਖਿਜਮਤ, ਪਰਵਦਗਾਰ, ਪੁਰਸਲਾਤ, ਪਲੀਤ, ਮੁਮਾਰਖ, ਵਖਤ, ਜੁੱਗ, ਹੱਥ, ਸ਼ਿਰਠੀ ਆਦਿ ਪਦ ਤਦਭਵ ਰੂਪ ਵਿੱਚ। ਇਹਨਾਂ ਦਾ ਅਸਲ ਸਰੂਪ ਤਰਤੀਬਵਾਰ ਇਉਂ ਹੈ : ਭਯ, ਭਾਵ, ਖਿਦਮਤ, ਪਰਵਰਦਗਾਰ, ਪੁੱਲਿਸਰਾਤ, ਪਲੀਦ, ਮੁਬਾਰਿਕ, ਵਕਤ, ਯੁੱਗ, ਹਸਤ, ਸ੍ਰਿਸ਼ਟਿ।

## ਨਵੇਂ ਸ਼ਬਦਾਂ ਦੀ ਘਾੜਤ

ਭਾਵੇਂ ਗੁਰਬਾਣੀ ਵਿੱਚ 'ਭਾਵ' ਮੁੱਖ ਹੈ ਤੇ ਕਵਿਤਾ ਦੇ ਨੇਮਾਂ ਦੀ ਪਾਲਣਾ ਗੌਣ; ਫਿਰ ਵੀ ਗੁਰੂ ਸਾਹਿਬਾਨ ਤਥਾ ਭਗਤਾਂ ਤੇ ਭੱਟਾਂ ਨੇ ਆਮ ਕਰਕੇ ਕਵਿਤਾ (ਪਿੰਗਲ) ਪੱਖ ਨੂੰ ਮੁੱਖ ਰੱਖਦਿਆਂ ਹੋਇਆਂ, ਮਾਪ ਤੋਲ, ਮਾਤ੍ਰਾ ਤੇ ਤੁਕਾਂਤ ਨੂੰ ਬੱਝਵਾਂ ਤੇ ਨੇਮ-ਬੱਧ ਰੱਖਣ ਦਾ ਜਤਨ ਕੀਤਾ ਹੈ; ਪਰੰਤੂ ਬਿਨਾਂ ਅਰਥ-ਭਾਵ ਨੂੰ ਵਿਲੂੰਦਰਿਆਂ। ਵਿਸ਼ੇਸ਼ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਜੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲੋੜ ਅਨੁਸਾਰ ਅਨੇਕ ਨਵੇਂ ਸ਼ਬਦ ਘੜੇ ਹਨ। ਨਮੂਨੇ ਵਜੋਂ ਅਸੀਂ ਕੇਵਲ ਇਹ ਕੁਝ ਕੁ ਪਦ ਅੰਕਿਤ ਕਰਦੇ ਹਾਂ। ਵੇਖੋ, ਇਸ ਸ਼ਬਦ ਵਿਚਲੇ ਕੌਮਿਆਂ (' ') ਵਾਲੇ ਪਦਾਂ ਨੂੰ ਕਿਵੇਂ ਨਵਾਂ ਰੂਪ ਦਿੱਤਾ ਗਿਆ ਹੈ :

**(1) ਆਸਾ ਮਹਲਾ ੫, ਪੰਨਾ 385**

**ਪਾਵਤੁ 'ਰਲੀਆ' ਜੋਬਨਿ 'ਬਲੀਆ'॥**
**ਨਾਮ ਬਿਨਾ ਮਾਟੀ ਸੰਗਿ 'ਰਲੀਆ'॥੧॥**
**ਕਾਨ 'ਕੁੰਡਲੀਆ' ਬਸਤ੍ਰ 'ਓਢਲੀਆ'॥**
**ਸੇਜ 'ਸੁਖਲੀਆ' ਮਨਿ 'ਗਰਬਲੀਆ'॥੧॥ਰਹਾਉ॥**
**ਤਲੈ 'ਕੁੰਚਰੀਆ' ਸਿਰਿ ਕਨਿਕ 'ਛਤਰੀਆ'॥**
**ਹਰਿ ਭਗਤਿ ਬਿਨਾ ਲੇ ਧਰਨਿ 'ਗਡਲੀਆ'॥੨॥**
**ਰੂਪ 'ਸੁੰਦਰੀਆ' ਅਨਿਕ 'ਇਸਤਰੀਆ'॥**
**ਹਰਿ ਰਸ ਬਿਨੁ ਸਭਿ ਸੁਆਦ 'ਫਿਕਰੀਆ'॥੩॥**
**ਮਾਇਆ 'ਛਲੀਆ' ਬਿਕਾਰ 'ਬਿਖਲੀਆ'॥**
**ਸਰਣਿ ਨਾਨਕ ਪ੍ਰਭ ਪੁਰਖ 'ਦਇਅਲੀਆ'॥੪॥**

ਸਾਧਾਰਨ ਬੋਲ-ਚਾਲ ਵੇਲੇ ਇਹ ਸ਼ਬਦ ਇਉਂ ਬੋਲੇ ਜਾਂਦੇ ਹਨ : ਬਲੀ, ਕੁੰਡਲ, ਓਢਣਾ (ਪਹਿਨਣਾ), ਸੁਖ, ਗਰਬ (ਹੰਕਾਰ), ਕੁੰਚਰ (ਹਾਥੀ), ਛਤਰੀ, ਗੱਡਣਾ, ਫਿਕਾ, ਬਿੱਖ, ਦਇਆਲੂ।

*ਨੋਟ :* ਕੇਵਲ ਮਾਤ੍ਰਾ ਆਦਿ ਪੂਰਾ ਕਰਨ ਲਈ ਇਹਨਾਂ ਪਦਾਂ ਨੂੰ ਨਵੇਂ ਰੂਪ ਦਿੱਤੇ ਹਨ।

(ਅ) ਕਲਘਾ—ਕਾਲ ('ਘਾ' ਇਥੇ ਕੇਵਲ ਮਾਤ੍ਰਾ ਪੂਰਤੀ ਲਈ ਹੈ। ਇਸ ਦੇ ਅਰਥ—ਘਾਤਕ ਕਾਲ ਕਰਕੇ ਕਰਨੇ ਠੀਕ ਨਹੀਂ।) (ਪੰਨਾ 731)

(ੲ) ਪ੍ਰਤਿਪਲਘਾ—ਪਾਲਣਾ ਕਰਨ ਵਾਲੇ, ਪ੍ਰਤਿਪਾਲਕ। (ਪੰਨਾ 731)

**(2) ਵੇਖੋ ਮਹਲਾ ਚੌਥਾ, ਰਾਗ ਬਸੰਤ, ਪੰਨਾ 1178 :**

(1) ਤੁਮਨਛੇ—ਤੇਰੇ, (2) ਬਨਛੇ—ਬਾਂਛੇ, ਲੋਚਦੇ ਹਨ, (3) ਕ੍ਰਿਪਛੇ—ਕ੍ਰਿਪਾ, (4) ਹਨਛੇ—ਹੱਛੇ, (5) ਉਰਛੇ—ਹਿਰਦੇ ਵਿੱਚ।

**(3) ਧਨਾਸਰੀ ਮਹਲਾ ੪, ਪੰਨੇ 667-68 :**

(ੳ) **...ਹਮ ਤੈਸੇ ਬੁਲਗ 'ਬੁਲਾਗੀ' ॥**
[ਤੇਰੇ ਜਿਹੇ ਬੋਲ ਬੋਲਦੇ ਹਾਂ।]

(ਅ) **...ਤੁਮ੍ ਵਡ ਪੁਰਖ 'ਵਡਾਗੀ' ॥**
[ਤੂੰ ਮਹਾਂ ਵੱਡਾ ਮਾਲਕ ਹੈਂ।]

(ੲ) **...ਕਿਵ ਛੂਟਹ ਹਮ 'ਛੁਟਕਾਕੀ' ॥**

**(4) ਸੂਹੀ ਮਹਲਾ ੪ ਘਰੁ ੧, ਪੰਨਾ 73 :**

(ੳ) **...ਦਾਲਦ ਦਲਘਾ ॥**
[ਕੰਗਾਲੀਆਂ ਦਾ ਦਲ।]

(ਅ) **...ਸੁਖਿ ਸਮਘਾ ॥**
[ਸੁੱਖ ਵਿੱਚ ਸਮਾ ਗਏ ਹਾਂ।]

(ੲ) **...ਪਿਰਘਾ ॥**
[ਪਿਆਰਾ।]

## ਤੁਕਾਂਤ ਵਿੱਚ ਅਸਮਾਨਤਾ

ਇਹ ਗੱਲ ਨਹੀਂ ਭੁੱਲਣੀ ਕਿ ਗੁਰਬਾਣੀ ਵਿੱਚ ਮੁੱਖ ਅਸਥਾਨ ਤਾਂ ਇਸ ਵਿੱਚ ਪ੍ਰਗਟਾਏ ਵਿਚਾਰਾਂ ਨੂੰ ਪ੍ਰਾਪਤ ਹੈ। ਇਸ ਲਈ ਕਵਿਤਾ ਪੱਖੋਂ ਭਾਵੇਂ ਆਮ ਕਰਕੇ ਤੁਕਾਂਤ ਇਕਸਾਰ ਰੱਖਣ ਵੱਲ ਵਿਸ਼ੇਸ਼ ਧਿਆਨ ਦਿੱਤਾ ਗਿਆ ਹੈ, ਫਿਰ ਵੀ ਕਿਤੇ ਕਿਤੇ ਇਸ ਨੂੰ ਇੱਕ-ਸਮਾਨ ਰੱਖਣਾ ਜ਼ਰੂਰੀ ਨਹੀਂ ਸਮਝਿਆ ਗਿਆ, ਜਿਵੇਂ :

(ੳ) **ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ 'ਆਇ' ॥**
**ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ 'ਜਾਉ' ॥**
*(ਸੋਰਠਿ ਮ: ੩, ਪੰਨਾ 644)*

(ਅ) **ਸਗਲੀ ਰੁਤੀ ਹਰਿਆ 'ਹੋਇ' ॥**
**ਸਦ ਬਸੰਤ ਗੁਰ ਮਿਲੇ 'ਦੇਵ' ॥** *(ਬਸੰਤੁ ਮਹਲਾ ੫, ਪੰਨਾ 1180)*

(ੲ) **ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ 'ਪਾਇ' ॥**
**ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ 'ਜਾਉ' ॥**
*(ਸਿਰੀਰਾਗੁ ਮਹਲਾ ੧, ਪੰਨਾ 14)*

(ਸ) **ਕੀਮਤਿ ਕਿਨੈ ਨ ਪਾਈਆ ਕਹਣਿ ਨ ਵਡਾ 'ਹੋਇ' ॥**
**ਸਾਚਾ ਸਾਹਬੁ ਏਕੁ ਤੂ ਹੋਰਿ ਜੀਆ ਕੇਤੇ 'ਲੋਅ' ॥**
*(ਸਿਰੀਰਾਗੁ ਮਹਲਾ ੧, ਪੰਨਾ 15)*

# ਕੁਝ ਇਤਿਹਾਸਕ ਬੀੜਾਂ ਦਾ ਵੇਰਵਾ, ਸ਼ੈਲੀ ਤੇ ਮੰਗਲ-ਪ੍ਰਬੰਧ

## 1. ਆਦਿ ਬੀੜ

ਇਸ ਸਿਲਸਿਲੇ ਵਿੱਚ ਪਹਿਲਾਂ ਉਸੇ ਲਿਖਤੀ ਬੀੜ 'ਪੋਥੀ' ਦਾ ਜ਼ਿਕਰ ਕਰਨਾ ਬਣਦਾ ਹੈ, ਜੋ ਪੰਚਮ ਗੁਰਦੇਵ ਨੇ ਗੁਰਦੁਆਰਾ ਸ੍ਰੀ ਰਾਮਸਰ, ਅੰਮ੍ਰਿਤਸਰ ਦੇ ਅਸਥਾਨ ਉੱਤੇ ਸੰਪਾਦਨ ਕੀਤੀ। ਇਹ ਕਾਰਜ ਭਾਈ ਗੁਰਦਾਸ ਜੀ ਦੀ ਘਾਲਣਾ ਦੁਆਰਾ ਭਾਦੋਂ ਵਦੀ ਏਕਮ ਸੰਮਤ 1661 ਨੂੰ ਸੰਪੂਰਨ ਹੋ ਕੇ, ਭਾਦੋਂ ਸੁਦੀ ਏਕਮ ਸੰਮਤ 1661 (1604 ਈਸਵੀ) ਨੂੰ ਸ੍ਰੀ ਹਰਿਮੰਦਰ ਸਾਹਿਬ ਪਹਿਲਾ ਪ੍ਰਕਾਸ਼ ਹੋਇਆ। ਇਹ ਬੀੜ ਇਸ ਵੇਲੇ ਸ੍ਰੀ ਕਰਤਾਰਪੁਰ (ਜਲੰਧਰ) ਸੋਢੀਆਂ ਪਾਸ ਮੌਜੂਦ ਹੈ।

ਸਾਰੇ ਪੁਰਾਣੇ ਤੇ ਨਵੇਂ, ਸਿੱਖ ਤੇ ਗ਼ੈਰ-ਸਿੱਖ ਵਿਦਵਾਨ ਤੇ ਇਤਿਹਾਸਕਾਰ ਜਿਵੇਂ ਕਿ ਬਾਵਾ ਸਰੂਪ ਦਾਸ ਭੱਲਾ, ਭਾਈ ਕੇਸਰ ਸਿੰਘ ਛਿੱਬਰ, ਮਹਾਂ ਕਵੀ ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ, ਮਿਸਟਰ ਐੱਮ.ਏ. ਮੈਕਾਲਿਫ਼, ਭਾਈ ਕਾਨ੍ਹ ਸਿੰਘ ਨਾਭਾ, ਪ੍ਰਿੰਸੀਪਲ ਜੋਧ ਸਿੰਘ, ਪ੍ਰਿੰਸੀਪਲ ਤੇਜਾ ਸਿੰਘ, ਪ੍ਰੋ. ਸਾਹਿਬ ਸਿੰਘ, ਪ੍ਰਿੰਸੀਪਲ ਹਰਿਭਜਨ ਸਿੰਘ, ਡਾ. ਤਾਰਨ ਸਿੰਘ, ਡਾ. ਰਤਨ ਸਿੰਘ ਜੱਗੀ ਆਦਿ ਸਮੂਹ ਵਿਦਵਾਨ ਇਸ ਤੱਥ ਨਾਲ ਕੁਲੀ ਤੌਰ ਉੱਤੇ ਸਹਿਮਤ ਹਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਹੀ ਸ੍ਰੀ ਰਾਮਸਰ ਵਾਲੀ ਆਦਿ ਬੀੜ ਦੇ ਸੰਪਾਦਕ ਸਨ! ਇਸ ਬੀੜ ਵਿੱਚ ਕੁਦਰਤੀ ਤੌਰ ਉੱਤੇ ਨੌਵੇਂ ਪਾਤਸ਼ਾਹ ਦੀ ਬਾਣੀ ਉਸ ਸਮੇਂ ਸ਼ਾਮਿਲ ਹੋ ਸਕਣੀ ਅਸੰਭਵ ਸੀ।

ਸਤਿਗੁਰੂ 'ਸ਼ਬਦ-ਗੁਰੂ' ਦੇ ਸਿਧਾਂਤ ਨੂੰ ਮੰਨਦੇ ਹਨ। 'ਪੋਥੀ' ਵਿੱਚ ਸ਼ਬਦ ਅਥਵਾ ਸਤਿਗੁਰੂਆਂ ਦੀ ਪਰਮਾਤਮਾ ਨਾਲ ਇੱਕ-ਸੁਰ ਹੋਈ ਆਤਮਾ ਦਾ ਸ਼ਬਦ-ਰੂਪ ਵਿੱਚ ਪ੍ਰਕਾਸ਼ ਹੈ। ਏਸੇ ਲਈ ਪੰਜਵੇਂ ਗੁਰੂ ਜੀ ਨੇ ਪੋਥੀ ਨੂੰ ਪਰਮੇਸ਼ਰ ਦਾ ਵਿਸ਼ੇਸ਼ ਥਾਂ ਆਖ ਕੇ ਸਤਿਕਾਰਿਆ ਹੈ। ਏਸੇ ਸਦੀ ਦੀਆਂ ਹੋਰ ਬਹੁਤ ਸਾਰੀਆਂ ਬੀੜਾਂ ਵਿੱਚ ਵੀ ਤਤਕਰੇ ਨੂੰ ਆਰੰਭ ਕਰਨ ਤੋਂ ਪਹਿਲਾਂ 'ਪੋਥੀ ਲਿਖਿ ਪਹੁਚੇ' ਦਾ ਉਲੇਖ ਮਿਲਦਾ ਹੈ। ਇਸ ਦਾ ਅਰਥ ਹੈ ਕਿ ਭਾਈ ਗੁਰਦਾਸ ਜੀ ਸਾਰੀ ਬਾਣੀ ਦੀ ਲਿਖਾਈ ਨੂੰ ਸੰਪੂਰਨ ਕਰਕੇ, ਭਾਦੋਂ ਵਦੀ ਏਕਮ ਨੂੰ ਤਤਕਰੇ ਦੀ ਲਿਖਾਈ ਉੱਤੇ ਪਹੁੰਚੇ। 'ਲਿਖਿ' ਪਦ ਦੇ 'ਖ' ਨੂੰ 'ਿ' ਹੈ, ਇਹ ਕਾਰਦੰਤਕ (Past Participle) ਹੈ ਤੇ ਅਰਥ ਹਨ : ਲਿਖ ਕੇ।

ਸਵਰਗਵਾਸੀ ਭਾਈ ਸਾਹਿਬ ਭਾਈ ਵੀਰ ਸਿੰਘ ਜੀ *ਖ਼ਾਲਸਾ ਸਮਾਚਾਰ* ਮਿਤੀ 20 ਦਸੰਬਰ, 1956 ਦੇ ਪਰਚੇ ਦੇ ਮੁੱਖ ਲੇਖ ਵਿੱਚ ਆਦਿ ਬੀੜ ਦੇ ਸੰਪਾਦਨ ਸੰਬੰਧੀ ਲਿਖਦੇ ਹਨ :

> ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਪੰਚਮ ਪਾਤਸ਼ਾਹ ਨੇ ਪਹਿਲੇ ਚਾਰੇ ਗੁਰੂ ਸਾਹਿਬਾਨ ਦੀ ਤੇ ਆਪਣੀ ਬਾਣੀ, ਧੁਰ ਕੀ ਬਾਣੀ ਨੂੰ ਇਕੱਤਰ ਕਰਨ ਅਤੇ ਸੰਚਤ ਕਰਨ ਦਾ ਉੱਦਮ ਕੀਤਾ। ਇਹ ਪਵਿੱਤਰ ਕਾਰਜ ਆਪ ਨੇ ਸ੍ਰੀ ਅੰਮ੍ਰਿਤਸਰ ਵਿਖੇ, ਜਿਥੇ ਹੁਣ ਗੁਰਦੁਆਰਾ ਸ੍ਰੀ ਰਾਮਸਰ ਸੋਭ ਰਿਹਾ ਹੈ, ਸੰਪੂਰਨ ਕੀਤਾ। ਪੰਜਾਂ ਹੀ ਸਤਿਗੁਰਾਂ ਦੀ ਪਾਵਨ ਬਾਣੀ ਦੇ ਨਾਲ ਆਪ ਜੀ ਨੇ ਭਗਤੀ ਮਾਰਗ ਦੇ ਪ੍ਰਮੁੱਖ ਭਗਤਾਂ, ਭੱਟਾਂ ਦੀ ਬਾਣੀ, ਆਪਣੇ ਇਸ ਸੰਚਯ ਵਿੱਚ ਸੰਚਤ ਕੀਤੀ ਤੇ ਇਹ ਕਾਰਜ ਭਾਦਰੋਂ ਵਦੀ ਏਕਮ ਸੰਮਤ 1661 ਬਿਕ੍ਰਮੀ ਨੂੰ ਸਮਾਪਤ ਹੋਇਆ। ਸਤਿਗੁਰੂ ਜੀ ਦੀ ਤਿਆਰ ਕੀਤੀ ਤੇ ਪ੍ਰਮੁੱਖ ਲਿਖਾਰੀ ਭਾਈ ਗੁਰਦਾਸ ਜੀ ਦੀ ਹੱਥੀਂ ਲਿਖੀ ਗਈ ਇਹ ਅਮੁੱਲ ਬੀੜ ਇਸ ਵੇਲੇ ਸ੍ਰੀ ਕਰਤਾਰਪੁਰ ਸਾਹਿਬ ਵਿਰਾਜਮਾਨ ਹੈ। ਇਸ ਨੂੰ 'ਪਾਵਨ ਆਦਿ ਬੀੜ' ਕਿਹਾ ਜਾਂਦਾ ਹੈ...।

ਪਹਿਲੇ ਚਹੁੰ ਸਤਿਗੁਰਾਂ ਦੀ ਜੋ ਬਾਣੀ ਅੱਗੇ ਵੱਖ ਵੱਖ ਸੰਚਿਆਂ ਵਿੱਚ ਮੌਜੂਦ ਸੀ, ਉਨ੍ਹਾਂ ਦਾ ਕਥਨ ਕਰਦੇ ਹੋਏ ਪ੍ਰਿੰਸੀਪਲ ਭਾਈ ਜੋਧ ਸਿੰਘ ਜੀ ਲਿਖਦੇ ਹਨ :

> ਪੰਚਮ ਪਾਤਸ਼ਾਹ ਤੋਂ ਪਹਿਲਾਂ ਬਾਣੀ ਦੇ ਸੰਚੇ ਮੌਜੂਦ ਸਨ, ਪਰ ਸਾਰੀ ਬਾਣੀ ਕਿਸੇ ਇੱਕ ਸੰਚੇ ਵਿੱਚ ਨਹੀਂ ਸੀ। ਬਾਬਾ ਮੋਹਨ ਜੀ ਵਾਲੀਆਂ ਪੋਥੀਆਂ ਵਿੱਚ ਕੇਵਲ 15 ਰਾਗ ਹਨ। ਗੁਰੂ ਪੰਚਮ ਪਾਤਸ਼ਾਹ ਨੇ ਸਾਰੀ ਬਾਣੀ ਨੂੰ ਇੱਕ ਬੀੜ ਵਿੱਚ ਇਕੱਤਰ ਕਰਨ ਦਾ ਜਤਨ ਕੀਤਾ, ਜਿਹੜਾ ਸਿੱਖ ਇਤਿਹਾਸ ਅਨੁਸਾਰ ਕਦੇ ਪਹਿਲਾਂ ਨਹੀਂ ਸੀ ਹੋਇਆ। ਨਾਲੇ, ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿੱਚ ਜੋ ਵਿਆਕਰਣਕ ਨਿਯਮ ਵਰਤੇ ਗਏ ਹਨ, ਉਹ ਪਹਿਲੇ ਸੰਚੇਕਾਰਾਂ ਸਾਰਿਆਂ ਨਹੀਂ ਸਨ ਵਰਤੇ। ਇਹ ਠੀਕ ਹੈ ਕਿ ਆਦਿ ਬੀੜ ਦੇ ਤਤਕਰੇ ਵਿੱਚ ਪਦ, ਪੋਥੀ ਵਰਤਿਆ ਗਿਆ ਹੈ। ਪਰੰਤੂ ਸੱਤਵੀਂ ਪਾਤਸ਼ਾਹੀ ਵੇਲੇ ਇਸ ਨੂੰ ਗ੍ਰੰਥ ਸਾਹਿਬ ਕਹਿਣ ਲੱਗ ਪਏ ਸਨ...ਗੁਰੂ ਪਦ ਦੀ ਵਰਤੋਂ ਤਾਂ ਗੁਰਿਆਈ ਮਿਲਣ ਤੋਂ ਮਗਰੋਂ ਹੀ ਹੋਣੀ ਸੀ।...

ਪਾਵਨ ਆਦਿ ਬੀੜ ਦੇ ਤਤਕਰੇ ਦਾ ਆਰੰਭ ਇਸ ਪ੍ਰਕਾਰ ਹੈ :

| | | |
|---|---|---|
| ਸੂਚੀ ਪੱਤ੍ਰ ਪੋਥੀ ਕਾ ਤਤਕਰਾ ਰਾਗਾ | ੧ੳ ਸਤਿਨਾਮੁ ਕਰਤਾ ਪੁਰਖ ਨਿਰ | ਰਾਜੇ ਸਿਵਨਾਭ ਕੀ ਬਿਧੀ |
| ਜੋਤੀ ਜੋਤਿ ਸਮਾਵਣੇ ਕਾ ਚਲਿਤ੍ਰ... | ਭਉ ਨਿਰਵੈਰ ਅਕਾਲ ਮੂਰਤਿ ਅਜੂਨੀ | |
| ਸੰਬਤ ੧੬੬੧ ਮਿਤੀ ਭਾਦਉ ਵਦੀ ਏਕਮ ੧ | ਸੈਭੰ ਗੁਰਪ੍ਰਸਾਦਿ | |
| ਪੋਥੀ ਲਿਖਿ ਪਹੁੰਚੇ... ... ... ... | ੮੧੧ ਤੁਖਾਰੀ——— | |
| ਨੀਸਾਣੁ ਗੁਰੂ ਜੀਉ ਕੇ ਦਸਤਖਤ ਮ: ੫ | ... ... ... ... ... ... | |
| ... ... ... ... ... ... ... ... | | |
| ੭੮੪ ਮਾਰੂ | ੯੭੪ ਰਾਗਮਾਲਾ ਤਥਾ ਸਿੰਘਲਾਦੀਪ | |

*ਨੋਟ :* ਉਪਰ ਤਤਕਰੇ ਪੱਤਰੇ ਦੇ ਸੱਜੇ ਪਾਸੇ ਅੰਕਿਤ ਮੰਗਲਾਚਰਨ ਅਥਵਾ ਮੂਲ-ਮੰਤ੍ਰ ਦਾ ਅਸਥਾਨ ਵੀ ਨੋਟ ਕਰਨ ਯੋਗ ਹੈ। ਕੀ ਇਹ ਲਿਖੇ ਅਨੁਸਾਰ ਮਾਰੂ ਰਾਗ ਤੋਂ ਬਾਅਦ ਅਤੇ ਤੁਖਾਰੀ ਤੋਂ ਪਹਿਲਾਂ ਉਚਾਰਨ ਕਰਨਾ ਹੈ ਜਾਂ ਤਤਕਰੇ ਦੇ ਆਰੰਭ ਵਿੱਚ ? ਸੋ ਫ਼ੀਸਦੀ ਹੱਕੀ ਗੱਲ ਇਹ ਹੈ ਕਿ ਮੂਲ-ਮੰਤ੍ਰ ਸੱਜੇ ਪਾਸੇ ਪਹਿਲਾਂ ਲਿਖ ਕੇ, ਫਿਰ ਖੱਬੇ ਪਾਸੇ ਤਤਕਰਾ ਲਿਖਣਾ ਸ਼ੁਰੂ ਕੀਤਾ ਗਿਆ। ਤਤਕਰੇ ਦੇ ਅੱਧ ਵਿੱਚ ਜਾ ਕੇ, ਇਹ ਲਿਖੇ ਜਾਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ।

ਮੂਲ-ਮੰਤ੍ਰ ਨੂੰ ਰਾਗ ਦੇ ਸਿਰਲੇਖ ਦੇ ਹੇਠਾਂ ਜਾਂ ਬਾਅਦ ਵਿੱਚ ਲਿਖਣ ਦੇ ਹਾਮੀਆਂ ਪਾਸ ਇਸ ਦਾ ਕੋਈ ਉੱਤਰ ਨਹੀਂ; ਪਰੰਤੂ, ਅਕਾਰਨ 'ਮੈਂ ਨਾ ਮਾਨੂੰ' ਦੀ ਰੱਟ ਜਾਰੀ ਹੈ।

ਪਾਵਨ ਆਦਿ ਬੀੜ ਤੋਂ ਜੋ ਉਤਾਰਾ ਇਤਿਹਾਸਕ ਤੌਰ ਉੱਤੇ ਹੋਇਆ ਮੰਨਿਆ ਜਾਂਦਾ ਹੈ, ਉਹ ਮਾਂਗਟ ਵਾਸੀ ਗੁਰਸਿੱਖ ਭਾਈ ਬੰਨੋ ਸਾਹਿਬ ਨੇ ਕਰਾਇਆ। ਉਪਰੰਤ ਇਸ ਉਤਾਰੇ ਤੋਂ ਹੋਰ ਅਨੇਕ ਉਤਾਰੇ ਹੋਏ ਦੱਸੇ ਜਾਂਦੇ ਹਨ; ਪਰੰਤੂ ਇਹ ਸਾਰੇ ਉਤਾਰੇ ਆਪੋ ਵਿਚਦੀ ਬਾਣੀ ਦੀ ਲਿਖਣ-ਸ਼ੈਲੀ ਆਦਿ ਪੱਖੋਂ ਪੂਰਨ ਤੌਰ ਉੱਤੇ ਮੇਲ ਨਹੀਂ ਖਾਂਦੇ। ਇਸ ਲਈ ਇਹ ਮੰਨ ਲੈਣਾ ਕਿ ਹਰੇਕ ਪ੍ਰਾਚੀਨ ਲਿਖਤੀ ਬੀੜ, ਭਾਈ ਬੰਨੋ ਵਾਲੀ ਬੀੜ ਦਾ ਹੀ ਉਤਾਰਾ ਹੈ, ਠੀਕ ਨਹੀਂ। ਇਸ ਗੱਲ ਦੀ ਪੁਸ਼ਟੀ ਅੱਗੇ ਦਿੱਤੀਆਂ ਬੀੜਾਂ ਦੀ ਪੜਚੋਲ ਤੋਂ ਵੀ ਹੋ ਜਾਂਦੀ ਹੈ।

ਪਾਕਿਸਤਾਨ ਬਣਨ ਨਾਲ ਤੇ ਦੇਸ਼ ਦੀ ਉੱਥਲ-ਪੁੱਥਲ ਸਮੇਂ ਸੈਂਕੜੇ ਪੁਰਾਣੀਆਂ ਲਿਖਤੀ ਬੀੜਾਂ ਸ਼੍ਰੋਮਣੀ ਕਮੇਟੀ ਅਤੇ ਹੋਰ ਗੁਰਦੁਆਰਿਆਂ ਵਿੱਚ ਪੁੱਜੀਆਂ। ਇਹਨਾਂ ਵਿੱਚੋਂ ਕਈ ਇੱਕ ਖ਼ਾਸ ਇਤਿਹਾਸਕ ਮਹਾਨਤਾ ਰੱਖਦੀਆਂ ਹਨ। ਸਾਰੀਆਂ ਦਾ ਹਵਾਲਾ ਦੇਣਾ ਇਥੇ ਸੰਭਵ ਨਹੀਂ; ਸੰਗਤਾਂ ਦੀ ਜਾਣਕਾਰੀ ਅਤੇ ਲਾਭ ਲਈ ਕੁਝ ਇੱਕ ਸੰਬੰਧੀ ਸੰਖੇਪ ਵਾਕਫ਼ੀ ਅੱਗੇ, ਥਾਂ ਸਿਰ, ਦਰਜ ਕੀਤੀ ਜਾਂਦੀ ਹੈ।

## ਕੁਝ ਰਾਗਮਾਲਾ ਬਾਰੇ

ਭਾਈ ਜੋਧ ਸਿੰਘ ਰਚਿਤ ***ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ*** ਵਿੱਚੋਂ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਦੀ ਚਿੱਠੀ, ਜੋ ਉਹਨਾਂ 23 ਜਨਵਰੀ, 1918 ਦੇ ***ਪੰਥ ਸੇਵਕ*** ਵਿੱਚ ਛਪਵਾਈ ਸੀ, ਦੀ ਨਕਲ ਇਸ ਪ੍ਰਕਾਰ ਹੈ[1] :

> ਆਪ ਦੇ 12 ਦਸੰਬਰ ਦੇ ਪਰਚੇ ਵਿੱਚ 'ਭਾਈ ਕਾਨ੍ਹ ਸਿੰਘ ਜੀ ਦੀ ਗੁਪਤ ਚਿੱਠੀ' ਨਾਮਕ ਸਿਰਨਾਵੇਂ ਹੇਠ ਲਿਖੀ ਇਬਾਰਤ ਪੜ੍ਹ ਕੇ ਮੇਰੇ ਪਾਸ ਬਹੁਤ ਚਿੱਠੀਆਂ ਆਈਆਂ ਹਨ; ਜਿਨ੍ਹਾਂ ਵਿੱਚ ਲੋਕ ਮੈਥੋਂ ਪੁੱਛਦੇ ਹਨ ਕਿ ਮੈਂ 'ਰਾਗਮਾਲਾ' ਸੰਬੰਧੀ ਆਪਣੀ ਰਾਇ 'ਗੁਰਮਤਿ ਸੁਧਾਰਕ' ਦੇ ਵਿਰੁੱਧ ਕਿਉਂ ਬਦਲੀ ਹੈ। ਮੈਨੂੰ ਕੋਸ਼ ਦੇ ਕੰਮ ਤੋਂ ਵਿਹਲ ਨਹੀਂ, ਜੋ ਮੈਂ ਲੋਕਾਂ ਨੂੰ ਉੱਤਰ ਦੇ ਸਕਾਂ, ਪਰ ਪਬਲਿਕ ਨੂੰ ਨਿਰਸੰਦੇਹ ਕਰਨ ਵਾਸਤੇ ਇਹ ਚਿੱਠੀ ਲਿਖਦਾ ਹਾਂ।
>
> ਜਿਸ ਚਿੱਠੀ ਦਾ ਜ਼ਿਕਰ *ਖ਼ਾਲਸਾ ਸਮਾਚਾਰ* ਵਿੱਚ ਹੈ, ਉਹ ਮੈਂ ਚੀਫ਼ ਖ਼ਾਲਸਾ ਦੀਵਾਨ ਦੇ ਪ੍ਰਸ਼ਨਾਂ ਦੇ ਉੱਤਰ ਵਿੱਚ ਲਿਖੀ ਸੀ, ਜਿਸ ਦਾ ਭਾਵ ਇਹ ਸੀ ਕਿ ਮੈਂ ਇਹ ਸੁਣ ਕੇ ਹੈਰਾਨ ਹੋਇਆ ਹਾਂ ਕਿ ਬਾਬੂ ਤੇਜਾ ਸਿੰਘ ਜੀ ਨੇ 'ਰਾਗ ਮਾਲਾ' ਕੱਢ ਦਿੱਤੀ ਹੈ, ਕਿਉਂਕਿ ਰਾਗਮਾਲਾ ਤਾਂ ਚਿਰ ਤੋਂ ਗੁਰੂ ਗ੍ਰੰਥ ਸਾਹਿਬ ਵਿੱਚੋਂ ਕੱਢੀ ਜਾ ਚੁੱਕੀ ਹੈ। ਅਨੇਕ ਪੁਰਾਣੇ ਲਿਖੇ ਹੋਏ ਗ੍ਰੰਥ ਸਾਹਿਬਾਨ, ਬਿਨਾਂ ਰਾਗ ਮਾਲਾ ਮੌਜੂਦ ਹਨ।... ਰਾਗ ਮਾਲਾ ਇਤਨੀ ਦੁਖਦਾਈ ਵਸਤੂ ਨਹੀਂ। ਉਸ ਤੋਂ ਵੀ ਵਧੀਕ ਬੁਰੇ ਲੇਖ ਕਈ ਗ੍ਰੰਥ ਸਾਹਿਬ ਵਿੱਚ ਪਾਏ ਜਾਂਦੇ ਹਨ, ਇਤਿਆਦਿ।
>
> ਇਸ ਪ੍ਰਸੰਗ ਵਿੱਚ ਮੈਂ ਇਹ ਕਹੇ ਬਿਨਾਂ ਨਹੀਂ ਰਹਿ ਸਕਦਾ ਕਿ ਸਿੱਖਾਂ ਨੂੰ ਆਪਣੀਆਂ ਧਰਮ-ਪੁਸਤਕਾਂ ਦੀ ਬਹੁਤ ਘੱਟ ਵਾਕਫ਼ੀਅਤ ਹੈ। ਕੋਈ ਖੋਜ ਭਾਲ

---

1. ਪ੍ਰਿੰਸੀਪਲ ਜੋਧ ਸਿੰਘ ਜੀ, ***ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ***, 'ਮੁਖਬੰਧ', ਪੰਨਾ ੳ, ਅ ਤੇ ੲ।

ਦਾ ਜਤਨ ਨਹੀਂ ਕਰਦਾ, ਸੁਣੀਆਂ ਗੱਲਾਂ ਪੁਰ ਯਕੀਨ ਕਰ ਬੈਠਦੇ ਹਨ। ਮੈਂ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦਾ ਨਿਰਣਯ *ਗੁਰ ਗਿਰਾ ਕਸੌਟੀ* ਵਿੱਚ ਵਿਸਥਾਰ ਨਾਲ ਕੀਤਾ ਹੈ। ਪਰ ਇਹ ਪੋਥੀ ਮਸੰਦਾਂ ਤੇ ਬੁਰਛਿਆਂ ਦੇ ਉਪੱਦ੍ਰਵ ਤੇ ਭਯ ਤੋਂ ਹੁਣ ਤੋੜੀ ਪ੍ਰਕਾਸ਼ਤ ਨਹੀਂ ਕੀਤੀ। ਪਾਠਕਾਂ ਨੂੰ ਨਿਸਚੇ ਰਹੇ ਕਿ ਮੈਂ ਆਪਣੀ ਹਾਨੀ ਦੇ ਭਯ ਤੋਂ ਕਦੇ ਵੀ ਨਹੀਂ ਡਰਿਆ। ਮੈਨੂੰ ਸੱਚ ਦੇ ਪ੍ਰਗਟ ਕਰਨ ਵਿੱਚ ਕਦੇ ਵੀ ਸੰਕੋਚ ਨਹੀਂ, ਪਰ ਡਰ ਕੇਵਲ ਇਹ ਹੈ ਕਿ *ਗੁਰ ਗਿਰਾ ਕਸੌਟੀ* ਦਾ ਦਰਸ਼ਨ ਹੁੰਦਿਆਂ ਹੀ ਅਨੇਕ ਵਿਸ਼ਿਆਂ ਪੁਰ ਰੌਸ਼ਨੀ ਪੈ ਜਾਣੀ ਹੈ ਅਤੇ ਰਾਗ ਮਾਲਾ ਤੋਂ ਵਧੀਕ ਜੰਗ ਛਿੜ ਪੈਣੀ ਹੈ, ਜਿਸ ਤੋਂ ਅਨੇਕ ਸੁਧਾਰ ਦੇ ਮੁਆਮਲੇ ਪਿੱਛੇ ਪੈ ਜਾਣਗੇ, ਅਰ ਵਿਤੰਡਾਵਾਦ ਆਰੰਭ ਹੋ ਜਾਊ, ਕਿਉਂਕਿ ਗੁਣ ਅਤੇ ਸਤਯ ਦੇ ਗ੍ਰਾਹਕ ਵਿਰਲੇ ਹਨ।

ਅੱਜ ਕੱਲ ਅਖ਼ਬਾਰਾਂ ਵਿੱਚ ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਦਾ ਬਾਰ ਬਾਰ ਜ਼ਿਕਰ ਆਉਂਦਾ ਹੈ ਅਤੇ 'ਰਾਗ ਮਾਲਾ' ਨੂੰ ਗੁਰਬਾਣੀ ਸਿੱਧ ਕਰਨ ਵਾਲੇ ਉਸ ਦਾ ਪ੍ਰਮਾਣ ਪੇਸ਼ ਕਰਦੇ ਹਨ, ਪਰ ਮੈਂ 'ਬਹੈਸੀਅਤ ਖੋਜੀ' ਦੇ ਉਹਨਾਂ ਭਾਈਆਂ ਨੂੰ ਸਲਾਹ ਦੇਂਦਾ ਹਾਂ ਕਿ ਉਹ ਐਸਾ ਕਰਨ ਤੋਂ ਸੰਕੋਚ ਕਰਨ, ਕਿਉਂਕਿ ਕਰਤਾਰਪੁਰ ਵਾਲੇ ਗ੍ਰੰਥ ਸਾਹਿਬ ਵਿੱਚ ਰਾਗ ਮਾਲਾ ਦੇ ਖੰਡਣ ਦਾ ਇੱਕ ਵੱਜਰ ਰੂਪ ਪ੍ਰਮਾਣ ਹੈ।

ਪ੍ਰੇਮੀ ਸੱਜਣੋਂ! ਜ਼ਰਾ ਧਿਆਨ ਨਾਲ ਸੁਣੋ, ਸਤਿਗੁਰਾਂ ਦੇ ਜ਼ਮਾਨੇ ਵਿੱਚ ਜੋ ਹੁਕਮਨਾਮੇ ਸੰਗਤਾਂ ਦੇ ਨਾਉਂ ਜਾਰੀ ਕੀਤੇ ਜਾਂਦੇ ਸਨ, ਉਸ ਦੇ ਹੇਠ ਸਤਿਗੁਰਾਂ ਦੇ ਦਸਤਖ਼ਤਾਂ ਤੋਂ ਉਪਰ ਹੁਕਮਨਾਮੇ ਦੀਆਂ ਸਤਰਾਂ ਦੀ ਗਿਣਤੀ ਅੱਖਰੀਂ ਲਿਖੀ ਜਾਂਦੀ ਸੀ, ਤਾਂ ਕਿ ਦਸਤਖ਼ਤ ਹੋਣ ਪਿੱਛੋਂ ਕੋਈ ਲਿਖਾਰੀ ਸਤਰਾਂ ਨਾ ਵਧਾ ਸਕੇ। ਐਸੇ ਹੀ ਨੌਵੇਂ ਸਤਿਗੁਰਾਂ ਦੇ ਅਹਿਦ ਤਕ ਇਹ ਰੀਤੀ ਰਹੀ ਕਿ ਜੋ ਕਾਪੀ ਗੁਰੂ ਗ੍ਰੰਥ ਸਾਹਿਬ ਦੀ ਹੁੰਦੀ, ਉਸ ਦੇ ਪੱਤਰਿਆਂ ਦੀ ਗਿਣਤੀ ਤਤਕਰੇ ਦੇ ਅੰਤ ਵਿੱਚ ਦਰਜ ਕੀਤੀ ਜਾਂਦੀ। ਇਸ ਨਿਯਮ ਅਨੁਸਾਰ ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਦੇ ਤਤਕਰੇ ਦੇ ਅੰਤ ਇਹ ਲਿਖਿਆ ਗਿਆ :

> ਸੰਮਤ ੧੬੬੧ ਮਿਤੀ ਭਾਦੋਂ ਵਦੀ ੧ ਪੋਥੀ ਲਿਖਿ ਪਹੁੰਚੇ। ਸਾਰੇ ਪਤਰੇ ਗੁਰੂ ਬਾਬੇ ਦੇ ੯੭੪

'ਪੋਥੀ ਲਿਖਿ ਪਹੁਚੇ' ਏਸ ਦਾ ਨਿਰਣਾ ਤਾਂ *ਗੁਰ ਗਿਰਾ ਕਸੌਟੀ* ਵਿੱਚ ਕੀਤਾ ਗਿਆ ਹੈ, ਪਰ ਇਸ ਥਾਂ ਪ੍ਰਕਰਣ ਅਨੁਸਾਰ ਦੱਸਦਾ ਹਾਂ ਕਿ ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਦੇ 973ਵੇਂ ਪੱਤਰੇ ਪਰ 'ਮੁੰਦਾਵਣੀ' ਹੈ, ਅਰ 974ਵਾਂ ਪੱਤ੍ਰਾ (ਜਿਸ ਪਰ ਅੰਗ 974 ਮੌਜੂਦ ਹੈ) ਕੋਰਾ ਪਿਆ ਹੈ। ਇਸ ਤੋਂ ਸਾਫ਼ ਪਾਇਆ ਜਾਂਦਾ ਹੈ ਕਿ ਗੁਰੂ ਬਾਬੇ ਦੇ ਸਾਰੇ ਪੱਤਰੇ 974 ਦੀ ਗਿਣਤੀ ਤੋਂ ਬਾਹਰ ਜੋ ਕੁਝ ਹੈ, ਉਹ ਗੁਰੂ ਬਾਬੇ ਦਾ ਅੰਗ ਨਹੀਂ।

ਆਦਿ ਅੰਤ ਦੇ ਵਾਧੂ ਪੱਤਰਿਆਂ ਪਰ ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਵਿਖੇ ਕੇਵਲ ਰਾਗਮਾਲਾ ਹੀ ਨਹੀਂ, ਕਿੰਤੂ ਰਤਨਮਾਲਾ ਹੈ, ਰਾਹ ਮੁਕਾਮ ਕੀ ਸਾਖੀ ਹੈ, ਅਰ ਐਸੇ ਲੇਖ ਭੀ ਹਨ :

> ਸੰਮਤ ੧੬੫੫ ਜਹਾਂਗੀਰ ਪਾਤਸ਼ਾਹ ਨੇ ਗੁਰੂ ਅਰਜਨ ਜੀ ਨੂੰ ਰਕਬਾ ਕਰਤਾਰਪੁਰ ਦਿੱਤਾ ਧਰਮਸਾਲ ਨੂੰ ੯੯੬੪ ਘੁਮਾਂ, ਕਨਾਲ ੭, ਮਰਲੇ ੧੫

ਅਤੇ ਚਲਿਤ੍ਰ ਜੋਤੀ ਜੋਤਿ ਸਮਾਉਣ ਇਉਂ ਹੈ:

ੴ ਸਤਿਗੁਰ ਪ੍ਰਸਾਦਿ॥
ਸੰਮਤ ੧੫੯੬ ਅਸੂ ਵਦੀ ੧੦ ਸ੍ਰੀ ਬਾਬਾ ਨਾਨਕ ਦੇਵ ਜੀ ਸਮਾਣੇ।
ਸੰਮਤ ੧੬੦੬ ਚੇਤ ਸੁਦੀ ੪, ਸ੍ਰੀ ਸਤਿ ਗੁਰੂ ਅੰਗਦ ਜੀ ਸਮਾਣੇ।
ਸੰਮਤ ੧੬੩੧ ਭਾਦਉਂ ਸੁਦੀ ੩, ਸ੍ਰੀ ਸਤਿਗੁਰੂ ਅਮਰਦਾਸ ਜੀ ਸਮਾਣੇ।
ਸੰਮਤ ੧੬੩੮ ਭਾਦਉਂ ਸੁਦੀ ੩ ਸ੍ਰੀ ਸਤਿਗੁਰੂ ਰਾਮਦਾਸ ਜੀ ਸਮਾਣੇ।
ਸੰਮਤ ੧੬੬੩ ਜੇਠ ਸੁਦੀ ੪, ਸ਼ੁਕਰਵਾਰ ਸ੍ਰੀ ਸਤਿਗੁਰੂ ਅਰਜਨ ਦੇਵ ਜੀ ਸਮਾਣੇ।
ਸੰਮਤ ੧੬੯੫ ਚੇਤ ਸੁਦੀ ੧੦ ਸਤਿਗੁਰੂ ਬਾਬਾ ਜੀ ਸਮਾਣੇ ਕੀਰਤਿਪੁਰ। (ਭਾਵ, ਬਾਬਾ ਗੁਰਦਿੱਤਾ ਜੀ। ਜੀ.ਬੀ.ਐੱਸ.)
ਸੰਮਤ ੧੭੦੧ ਚੇਤ ਸੁਦੀ ੫ ਐਤਵਾਰ, ਨਉਂ ਘੜੀਆਂ ਰਾਤ ਜਾਂਦੀ ਨੂੰ ਸਤਿਗੁਰੂ ਕਰਨ ਕਾਰਨ ਸਮਰੱਥ ਕਰਤਾ ਪੁਰਖ ਨਿਰਵੈਰ ਅਕਾਲ ਮੂਰਤਿ ਸ੍ਰੀ ਹਰਿ ਗੋਬਿੰਦ ਜੀ ਸਮਾਣੇ ਕੀਰਤਿਪੁਰ।

ਇਨ੍ਹਾਂ ਵਾਧੂ ਪਤਰਿਆਂ ਵਿੱਚ ਨਿਰੰਜਨ ਰਾਇ ਜੀ ਦੀ, ਜੋ ਧੀਰਮਲ ਜੀ ਦੇ ਪੜੋਤੇ ਸੀ, ਬਹੁਤ ਮਹਿਮਾ ਗਾਈ, ਜਿਸ ਵਿੱਚ ਲਿਖਿਆ ਹੈ...ਕਿ:

ਕਰਤਾਰਪੁਰ, ਹਰਿਗੋਬਿੰਦਪੁਰ, ਸੰਗਤ ਸਾਹਿਬ, ਸੰਗਤ ਨਿਰੰਜਨ ਰਾਏ ਨੂੰ ਸਭ ਕੁਝ ਦਿੱਤਾ, ਇਸ ਦਾ ਸਰੀਕ ਕੋਈ ਨਾਹੀ। ਮੇਰਾ ਵਰ।

ਇਸ ਤੋਂ ਛੁੱਟ ਅਨੇਕਾਂ ਤਾਰੀਖ਼ੀ ਬਾਤਾਂ ਵੀ ਹਨ, ਇਨ੍ਹਾਂ ਵਿੱਚ ਇਹ ਹੈ ਕਿ:
੧੮੧੪ ਕਰਤਾਰਪੁਰ ਮੇ ਅੱਗ ਲਗੀ।
੧੮੮੮ ਫਗਣ ਮੇਂ ਰਣਜੀਤ ਸਿੰਘ ਕਰਤਾਰਪੁਰ ਆਇਆ।
ਇਤਿਆਦਿ ਅਨੇਕ ਪ੍ਰਕਰਣ ਹਨ, ਜਿਨ੍ਹਾਂ ਦੀ ਇਥੇ ਲਿਖਨ ਦੀ ਲੋੜ ਨਹੀਂ।

ਅੰਤ ਵਿੱਚ ਕੌਮ ਦੇ ਦਰਦੀਆਂ ਅੱਗੇ ਵੇਨਤੀ ਹੈ ਕਿ ਇਹ ਸਾਰਾ ਜ਼ਮਾਨਾ ਪਰਸਪਰ ਪ੍ਰੇਮ ਨਾਲ ਉੱਨਤੀ ਕਰਨ ਦਾ ਹੈ। ਦੇਖੋ ਪੜੋਸੀ ਭਾਈ ਆਪਨੇ ਹੱਕਾਂ ਦੀ ਰਾਖੀ ਲਈ ਕੀ ਕੀ ਜਤਨ ਕਰ ਰਹੇ ਹਨ, ਸੁਧਾਰ ਦੇ ਉਪਰਾਲੇ ਵਿੱਚ ਲੱਗੇ ਹੋਏ ਹਨ, ਪਰ ਸਾਡੀ 'ਰਾਗਮਾਲਾ' ਦੀ ਆਰੋਹੀ ਤਾਨ ਕੰਨ ਪਈ, ਸੁਨਣ ਨਹੀਂ ਦੇਂਦੀ। ਕਿਰਪਾ ਕਰੋ, ਤਰਸ ਕਰੋ, ਧੀਰਜ ਕਰੋ, ਖੋਜੀ ਬਣ ਕੇ ਵਿਚਾਰੋ, ਵਾਦੀ ਦੀ ਪਦਵੀ ਨਾ ਲਉ।

ਕਬਿਤ: ਕਰਤ ਸਮਾਜਕਾ ਉਧਾਰ ਹੈ...
ਐਸੇ ਸਮੇਂ ਉਨਤੀ ਕੇ ਬੀਚ ਗੁਰਸਿਖਨ ਕੇ,
ਯਮ ਫਾਸਿ ਹੋਕੇ ਗਲ ਪਰੀ ਰਾਗ ਮਾਲ ਹੈ।

ਪਾਠਕੋ, ਮੇਰੀ ਇਸ ਚਿੱਠੀ ਨੂੰ ਪੜ੍ਹ ਕੇ ਮੇਰੇ ਨਾਲ ਕੋਈ ਸੱਜਣ ਪੱਤਰ ਵਿਵਹਾਰ ਕਰਨ ਦੀ ਖੇਚਲ ਨਾ ਕਰੇ, ਕਿਉਂਕਿ ਮੈਂ ਆਪਣੀ ਨੀਯਤ ਸਮੇਂ ਵਿੱਚੋਂ ਇੱਕ ਮਿੰਟ ਵੀ ਨਹੀਂ ਕੱਢ ਸਕਦਾ।

ਪੰਥ ਦਾ ਸੇਵਕ,
ਕਾਨ੍ਹ ਸਿੰਘ

---

*ਨੋਟ:* ਭਾਈ ਕਾਨ੍ਹ ਸਿੰਘ ਰਚਿਤ *ਗੁਰਸ਼ਬਦ ਰਤਨਾਕਰ* (ਪਹਿਲੀ ਛਾਪ) ਦੇ ਪੰਨੇ 1254 ਪੁਰ ਇਹ ਦਰਜ ਹੈ: 'ਗੁਰ ਗਿਰਾ ਕਸੌਟੀ ਗੁਰਬਾਣੀ ਰੂਪ ਘਸਵੱਟੀ' ਇਸ ਨਾਮ ਦਾ ਮੇਰਾ ਲਿਖਿਆ ਇੱਕ ਗ੍ਰੰਥ ਜਿਸ ਵਿੱਚ ਸਿੱਖ ਇਤਿਹਾਸ ਅਥਵਾ ਧਰਮ ਸੰਬੰਧੀ ਪੁਸਤਕਾਂ ਦੇ ਲੇਖਾਂ ਨੂੰ ਗੁਰਬਾਣੀ ਦੀ ਘਸਵੱਟੀ 'ਤੇ ਪਰਖਿਆ ਗਿਆ ਹੈ; ਜਿਵੇਂ ਖੋਟੇ ਖਰੇ ਸੋਨੇ ਦੀ ਪਰੀਖਿਆ ਕਸੌਟੀ ਨਾਲ ਹੁੰਦੀ ਹੈ, ਇਵੇਂ ਹੀ ਹਰ ਇੱਕ ਲੇਖ ਗੁਰਬਾਣੀ ਨਾਲ ਮਿਲਾ ਕੇ ਪਰਖਣ ਤੋਂ ਯੋਗਯ ਤਥਾ ਅਯੋਗਯ ਜਾਣੇ ਜਾਂਦੇ ਹਨ।—*ਪੁਸਤਕ ਕਰਤਾ*

## ਰਾਗਮਾਲਾ ਬਾਰੇ ਰਿਪੋਰਟ

ਪ੍ਰਿੰਸੀਪਲ ਜੋਧ ਸਿੰਘ ਜੀ ਇਸ ਦੇ ਉੱਤਰ ਵਿੱਚ ਹੇਠ ਲਿਖੀ ਰਿਪੋਰਟ ਪੇਸ਼ ਕਰ ਕੇ ਭਾਈ ਕਾਨ੍ਹ ਸਿੰਘ ਜੀ ਦੇ ਦਾਅਵੇ ਨੂੰ ਖੰਡਨ ਕਰਦੇ ਹੋਏ, ਇਹ ਸਿੱਧ ਕਰਦੇ ਹਨ ਕਿ ਇਹੀ ਬੀੜ ਅਸਲੀ (ਆਦਿ ਬੀੜ) ਹੈ :

> ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਲਾਹਕਾਰ ਕਮੇਟੀ ਨੇ ਆਪਣੇ 27 ਮਈ, 1945 ਦੇ ਮਤੇ ਅਨੁਸਾਰ ਜੋ ਚੌਹਾਂ ਮੈਂਬਰਾਂ ਦੀ ਸਬ-ਕਮੇਟੀ ਬਣਾਈ ਸੀ, ਉਨ੍ਹਾਂ ਵਿੱਚੋਂ ਅਸੀਂ ਤਿੰਨ ਮੈਂਬਰ 7 ਅਕਤੂਬਰ, 1945 ਨੂੰ ਸ੍ਰੀ ਕਰਤਾਰਪੁਰ ਪੁੱਜੇ ਅਤੇ 12 ਬਜੇ ਦੁਪਹਿਰ ਤੋਂ ਲੈ ਕੇ ਪੌਣੇ ਛੇ ਬਜੇ ਸ਼ਾਮ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੇ ਦਰਸ਼ਨ ਕਰਦੇ ਰਹੇ।
>
> ਸਭ ਤੋਂ ਪਹਿਲਾਂ ਅਸੀਂ ਮੈਨੇਜਰ ਸਾਹਿਬ, ਕੋਰਟ ਆਫ਼ ਵਾਰਡ, ਸ੍ਰੀ ਕਰਤਾਰਪੁਰ ਐਸਟੇਟ ਨੂੰ ਬੇਨਤੀ ਕੀਤੀ ਕਿ ਸਾਨੂੰ ਦੱਸਿਆ ਗਿਆ ਹੈ ਕਿ ਆਪ ਜੀ ਦੇ ਪਾਸ ਕਈ ਪੁਰਾਤਨ ਬੀੜਾਂ ਹਨ, ਸਾਨੂੰ ਉਸ ਅਸਲੀ ਆਦਿ ਬੀੜ ਦੇ ਦਰਸ਼ਨ ਕਰਾਉਣੇ ਜੋ ਅਸਲੀ ਆਦਿ ਬੀੜ ਹੈ। ਉਹਨਾਂ ਨੇ ਕਿਹਾ ਕਿ ਜੋ ਬੀੜ ਇਥੇ ਪ੍ਰਕਾਸ਼ ਕੀਤੀ ਹੋਈ ਹੈ, ਇਹੋ ਪੁਰਾਤਨ ਬੀੜ ਪ੍ਰਸਿੱਧ ਹੈ, ਇਸੇ ਦੇ ਨਾਮ 'ਤੇ ਜਾਗੀਰਾਂ ਹਨ ਅਤੇ ਇਸੇ ਦੇ ਦਰਸ਼ਨ ਲੋਕੀਂ ਦੂਰੋਂ ਦੂਰੋਂ ਆ ਕੇ ਕਰਦੇ ਹਨ।
>
> ਜਿਸ ਬੀੜ ਦੇ ਅਸੀਂ ਦਰਸ਼ਨ ਕੀਤੇ, ਉਸ ਤੋਂ ਅਸੀਂ ਕਈ ਨੋਟ ਵਿਸਥਾਰ ਨਾਲ ਲਏ ਜੋ ਅਸੀਂ ਧਾਰਮਿਕ ਸਲਾਹਕਾਰ ਕਮੇਟੀ ਪਾਸ ਭੇਜ ਦਿੱਤੇ ਹਨ। ਸਭ ਤੋਂ ਜ਼ਰੂਰੀ ਇਹ ਗੱਲ ਨੋਟ ਕੀਤੀ ਗਈ ਕਿ ਇਸ ਬੀੜ ਦੇ ਅੰਤ ਵਿੱਚ ਰਾਗਮਾਲਾ ਹੈ ਅਤੇ ਇਹ ਉਨ੍ਹਾਂ ਹੀ ਦਸਤਖ਼ਤਾਂ ਤੇ ਉਸੇ ਲਿਖਤ ਵਿੱਚ ਹੈ, ਜਿਸ ਨਾਲ ਰਾਗਮਾਲਾ ਤੋਂ ਪਹਿਲਾਂ ਆਉਣ ਵਾਲੇ ਕਈ ਸਫ਼ੇ ਲਿਖੇ ਹੋਏ ਹਨ। ਮੁੰਦਾਵਣੀ ਤੇ ਸਲੋਕ ਮਹਲਾ ੫, ੯੭੩ ਸਫ਼ੇ ਦੇ ਆਰੰਭ ਵਿੱਚ ਹਨ, ਬਾਕੀ ਸਾਰਾ ਸਫ਼ਾ ਖ਼ਾਲੀ ਪਿਆ ਹੈ। ਇਸ ਸਫ਼ੇ ਦੇ ਸਾਹਮਣੇ ਵਾਲਾ ਸਫ਼ਾ ਵੀ ਖ਼ਾਲੀ ਹੈ। ਜਿਸ ਉੱਤੇ ਅੰਕ ੯੭੪ ਲੱਗਾ ਹੋਇਆ ਹੈ, ਉਹ ਸਫ਼ਾ ਵੀ ਸਾਰਾ ਖ਼ਾਲੀ ਹੈ। ਉਸ ਦੇ ਸਾਹਮਣੇ ਵਾਲੇ ਸਫ਼ੇ ਉੱਤੇ 'ਰਾਗਮਾਲਾ' ਹੈ। ਇਸ ਤੋਂ ਉਪਰੰਤ ਦੂਜੇ ਪਾਸੇ ਕੋਈ ਅੰਕ ਨਹੀਂ ਤੇ ਨਾ ਕੋਈ ਹੋਰ ਲਿਖਤ ਹੈ, ਜਿਹਾ ਕਿ ਤਤਕਰੇ ਵਿੱਚ ਆਉਂਦਾ ਹੈ : 'ਰਾਗਮਾਲਾ ਤਥਾ ਸਿੰਘਲਾਦੀਪ ਕੀ ਰਾਜੇ ਸ਼ਿਵਨਾਭ ਕੀ ਬਿਧੀ'। ਬੀੜ ਵਿੱਚ ਵੀ ਕਈ ਥਾਂ ਕਈ ਕਈ ਪਤਰੇ ਖ਼ਾਲੀ ਆਉਂਦੇ ਹਨ, ਜਿਨ੍ਹਾਂ ਉੱਤੇ ਇਨ੍ਹਾਂ ਖ਼ਾਲੀ ਪੱਤਰਿਆਂ ਵਾਂਗ ਅੰਕ ਲੱਗੇ ਹੋਏ ਹਨ।
>
> ਇਸ ਬੀੜ ਵਿੱਚ ਕਿਧਰੇ ਵੀ ਹੇਠ ਲਿਖੀਆਂ ਗੱਲਾਂ ਨਹੀਂ ਆਈਆਂ :
>
> 1. ਗੁਰੂ ਬਾਬੇ ਦੇ ਕੁਲ ਪੱਤਰੇ ੯੭੪, 2. ਸਿਆਹੀ ਦੀ ਬਿਧੀ, 3. ਹਕੀਕਤ ਰਾਹ ਮੁਕਾਮ, 4. ਰਤਨ ਮਾਲਾ, 5. ਸਲੋਕ ਬਾਇ ਆਤਿਸ਼ ਆਬ, 6. ਜਿਤ ਦਰ ਲਖ ਮੁਹੰਮਦਾ।
>
> ਅਸੀਂ ਸਾਰੇ (ਪੱਤਰੇ) ਪਰਤ ਕੇ ਵੇਖੇ ਹਨ ਅਤੇ ਪੱਤਰੇ ਦੇ ਅੰਕ ਲਾਉਣ ਦਾ ਢੰਗ ਇਹ ਸਹੀ ਕੀਤਾ ਹੈ ਕਿ ਪੱਤਰੇ ਦੇ ਦੋਵੇਂ ਪਾਸੇ ਨਹੀਂ ਲਏ ਗਏ, ਸਗੋਂ ਅੰਕ ਵਾਲਾ ਸਫ਼ਾ ਅਤੇ ਉਹਦੇ ਸਾਹਮਣੇ ਦੂਸਰੇ ਪੱਤਰੇ ਦਾ ਪਹਿਲਾ ਪੰਨਾ ਰਲ ਕੇ ਇੱਕ ਬਣਦਾ ਹੈ। ਇਸ ਢੰਗ ਅਨੁਸਾਰ ਪੜਤਾਲਿਆਂ, ਤਤਕਰੇ ਅਤੇ ਬੀੜ ਵਿੱਚ ਦਿੱਤੇ ਅੰਕਾਂ ਦੇ ਕੇਵਲ ਤਿੰਨ ਅਨ-ਮੇਲ ਲੱਭਦੇ ਹਨ :

'ਜੋਤੀ ਜੋਤ ਸਮਾਵਣੇ ਕਾ ਚਲਿਤ੍ਰ' (ਜਿਸ ਦਾ ਪੱਤਰਾ-ਅੰਕ ਤਤਕਰੇ ਵਿੱਚ 41 ਹੈ, ਪਰ ਬੀੜ ਵਿੱਚ 25 ਹੈ), 'ਨੀਸਾਣ ਗੁਰੂ ਜੀਉ ਕੇ ਦਸਖਤ ਮ: ੫' ( ਜਿਸ ਦਾ ਪੱਤਰਾ-ਅੰਕ ਤਤਕਰੇ ਵਿੱਚ 45 ਹੈ, ਪਰ ਬੀੜ ਵਿੱਚ 29 ਹੈ) ਅਤੇ 'ਜਪੁਜੀ ਸਾਹਿਬ' ਦਾ ਪੱਤਰਾ-ਅੰਕ ਤਤਕਰੇ ਵਿੱਚ 46 ਹੈ, ਪਰ ਬੀੜ ਵਿੱਚ 45 ਹੈ।

ਉਪਰ ਦੱਸੇ ਢੰਗ ਮੁਤਾਬਿਕ ਰਾਗਮਾਲਾ ਦਾ ਪੱਤਰਾ-ਅੰਕ ਤਤਕਰੇ ਵਿੱਚ 974 ਹੈ, ਬੀੜ ਵਿੱਚ ਵੀ ਇਹ ਅੰਕ 974 ਹੈ। ਤਤਕਰੇ ਵਿੱਚ ਅੰਕ 974 ਤੇ ਰਾਗਮਾਲਾ ਦਾ ਜ਼ਿਕਰ ਇਉਂ ਹੈ:

974 ਰਾਗਮਾਲਾ ਤਥਾ ਸਿੰਘਲਾਦੀਪ ਕੀ ਰਾਜੇ ਸ਼ਿਵਨਾਭ ਕੀ ਬਿਧੀ।

| | | |
|---|---|---|
| **ਗੰਗਾ ਸਿੰਘ** | **ਤੇਜਾ ਸਿੰਘ** | **ਜੋਧ ਸਿੰਘ** |
| *ਪ੍ਰਿੰਸੀਪਲ* | *ਪ੍ਰੋਫ਼ੈਸਰ* | *ਪ੍ਰਿੰਸੀਪਲ* |
| ਸ਼ਹੀਦ ਸਿੱਖ ਮਿਸ਼ਨਰੀ ਕਾਲਜ, | ਖ਼ਾਲਸਾ ਕਾਲਜ | ਖ਼ਾਲਸਾ ਕਾਲਜ |
| ਸ੍ਰੀ ਅੰਮ੍ਰਿਤਸਰ ਜੀ | ਸ੍ਰੀ ਅੰਮ੍ਰਿਤਸਰ ਜੀ | ਸ੍ਰੀ ਅੰਮ੍ਰਿਤਸਰ ਜੀ |
| 11/10/45 | 11/10/45 | 11/10/45 |

ਅਸਾਂ ਪਿੱਛੇ ਪ੍ਰਿੰਸੀਪਲ ਜੋਧ ਸਿੰਘ ਜੀ ਦੀ ਰਚਿਤ ਪੁਸਤਕ *ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ* ਦੇ ਮੁਖਬੰਧ ਵਿੱਚੋਂ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਦੀ ਚਿੱਠੀ ਤੇ ਰਾਗਮਾਲਾ ਸੰਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬਣੀ ਸਬ-ਕਮੇਟੀ ਦੀ ਰਾਗਮਾਲਾ ਬਾਰੇ ਰੀਪੋਰਟ ਇੰਨ-ਬਿੰਨ ਦੇ ਦਿੱਤੀ ਹੈ। ਪ੍ਰਿੰਸੀਪਲ ਸਾਹਿਬ ਵੱਲੋਂ ਹਵਾਲੇ ਵਾਲੀ ਇਸ ਪੁਸਤਕ ਦੀ ਭੂਮਿਕਾ ਵਿੱਚ ਸ੍ਰੀ ਕਰਤਾਰਪੁਰੀ ਬੀੜ ਦੀ ਲਿਖਣ-ਵਿਧੀ ਬਾਰੇ ਸੰਖੇਪ ਵਿੱਚ ਦਿੱਤੇ ਵਿਚਾਰ ਵੀ ਪਾਠਕਾਂ ਦੀ ਵਾਕਫ਼ੀ ਲਈ ਅੱਗੇ ਦਿੱਤੇ ਜਾ ਰਹੇ ਹਨ। ਪਾਵਨ ਆਦਿ ਬੀੜ ਦੀ ਲਿਖਣ-ਵਿਧੀ ਨੂੰ ਸਵਿਸਤਾਰ ਪੁਸਤਕ ਵਿੱਚ ਅੰਕਿਤ ਕਰਨ ਦਾ ਜਤਨ ਜ਼ਰੂਰ ਕੀਤਾ ਗਿਆ ਹੈ; ਪਰੰਤੂ ਅਸਲ ਲਿਖਤ ਨੂੰ ਸਭ ਥਾਈਂ ਹੂ-ਬ-ਹੂ ਨਹੀਂ ਦਿੱਤਾ ਜਾ ਸਕਿਆ। ਪੂਰੀ ਪੂਰੀ ਤੇ ਸਹੀ ਜਾਣਕਾਰੀ ਪ੍ਰਾਪਤ ਕਰਨ ਲਈ ਜਾਂ ਤਾਂ ਟ੍ਰੇਸਿੰਗ ਹੋਣਾ ਚਾਹੀਦਾ ਹੈ ਜਾਂ ਫ਼ੋਟੋਸਟੇਟ ਕਾਪੀ। ਪ੍ਰਿੰਸੀਪਲ ਸਾਹਿਬ ਦੀ ਪੁਸਤਕ ਵਿੱਚ ਰਹਿ ਗਈਆਂ ਉਕਾਈਆਂ ਦੀਆਂ, ਵੰਨਗੀ ਵਜੋਂ, ਦੋ-ਤਿੰਨ ਉਦਾਹਰਣ ਪੇਸ਼ ਹਨ:

1. ਇਸ ਪੁਸਤਕ ਦੇ ਪੰਨਾ 118 ਉੱਤੇ ਹੇਠਾਂ ਕਰਕੇ "ਪੜਿ ਪੁਸਤਕ ਸੰਧਿਆ ਬਾਦੰ..." ਦੇ ਬਾਅਦ ੧ਓ ਮੂਲ ਮੰਤ੍ਰ, ਜੋ ਸ਼੍ਰੋਮਣੀ ਕਮੇਟੀ ਵੱਲੋਂ ਸੰਨ 1952 ਵਿੱਚ ਫੋਟੋ ਬਲਾਕਾਂ ਰਾਹੀਂ ਛਾਪੀ ਬੀੜ ਤੋਂ ਸਿਵਾ, ਪਹਿਲਾਂ ਕਦੇ ਕਿਸੇ ਛਾਪੇ ਦੀ ਬੀੜ ਵਿੱਚ ਨਹੀਂ ਛੱਪਿਆ ਅਤੇ ਨਾ ਹੀ ਹੁਣ ਕਿਸੇ ਵੀ ਬੀੜ ਵਿੱਚ ਛਪਦਾ ਹੈ ਤਾਂ ਸਹੀ ਤੌਰ ਉੱਤੇ ਦੇ ਦਿੱਤਾ ਗਿਆ ਹੈ, ਪਰੰਤੂ ਪੰਨਾ 58 ਉੱਤੇ ਗਉੜੀ ਪੂਰਬੀ ਮਹਲਾ ੫ ਦੇ ਸੱਜੇ ਪਾਸੇ '੧ਓ ਸਤਿਗੁਰਪ੍ਰਸਾਦਿ' ਤੋਂ ਪਹਿਲਾਂ ਲਿਖੇ ਹੋਣ ਕਰਕੇ ਅੰਕ '੫' ਨੂੰ ਹੇਠਾਂ ਲਿਖੇ ਜਾਣ ਉੱਤੇ ਮਜਬੂਰ ਕੀਤਾ, ਨਹੀਂ ਲਿਖਿਆ ਗਿਆ। ਇਸੇ ਤਰ੍ਹਾਂ ਪੰਨਾ 50 ਉੱਤੇ 'ਸ੍ਰੀਰਾਗਮਹਲਾ ੩ ਘਰ ੧ ਅਸਟਪਦੀਆ' ਨੂੰ ਠੀਕ ਇੰਨ-ਬਿੰਨ ਰੂਪ ਵਿੱਚ ਨਹੀਂ ਲਿਖਿਆ ਗਿਆ। ਪਾਵਨ ਆਦਿ ਬੀੜ ਵਿੱਚ ਇਹ ਲਿਖਤ ਇਸ ਪ੍ਰਕਾਰ ਹੈ:

ਸ੍ਰੀਰਾਗਮਹਲਾ ੩ ਘਰ ੧ ਅਸਟਪਦੀ ੧ਓ ਸਤਿਗੁਰਪ੍ਰਸਾਦਿ; ਪਰੰਤੂ ਪ੍ਰਿੰਸੀਪਲ ਜੋਧ ਸਿੰਘ ਜੀ ਦੇ ਸਹਾਇਕ ਗਿ: ਮਹਾਂ ਸਿੰਘ ਜੀ ਨੇ ਨਾ ਤਾਂ ਅਸਟਪਦੀਆਂ ਦੇ 'ਅ' ਨੂੰ ਉਪਰ ਚਾੜ੍ਹਿਆ ਹੈ ਅਤੇ ਨਾ ਹੀ ਇਥੇ ਅੱਗੇ ਸੱਜੇ ਪਾਸੇ ਸੰਖੇਪ ਮੂਲ-ਮੰਤ੍ਰ ਲਿਖਣ ਦੀ ਖੇਚਲ ਕੀਤੀ ਹੈ। ਸ਼ਾਇਦ ਇਹ ਇਸ ਲਈ ਕਿ ਅਜਿਹਾ ਕਰਨ ਨਾਲ ਉਹਨਾਂ ਦੇ ਮੱਤ ਦੇ ਉਲਟ ਇਹ ਸਿੱਧ ਹੋ ਜਾਏਗਾ ਕਿ 'ਆਦਿ ਬੀੜ' ਵਿੱਚ ਰਾਗਾਂ ਦੇ ਸਿਰਲੇਖਾਂ ਦੇ ਬਰਾਬਰ ਸੱਜੇ ਪਾਸੇ ਲਿਖੇ ਮੰਗਲ, ਰਾਗਾਂ ਦੇ ਸਿਰਲੇਖਾਂ ਨਾਲੋਂ ਪਹਿਲਾਂ ਅੰਕਿਤ ਕੀਤੇ ਗਏ ਹਨ। ਇਥੇ ਨੋਟ ਕਰਨ ਵਾਲਾ ਨੁਕਤਾ ਇਹ ਹੈ ਕਿ ਮੂਲ-ਮੰਤ੍ਰ ਨੂੰ ਸੱਜੇ ਪਾਸੇ ਸਿਰਕਾਉਣ ਲਈ ਕਾਫ਼ੀ ਥਾਂ ਖ਼ਾਲੀ ਪਿਆ ਹੈ; 'ਆ' ਨੂੰ ਉਪਰ ਚਾੜ੍ਹਨ ਦੀ ਕੀ ਲੋੜ ਸੀ ?

ਹੁਣ ਵਾਚੋ ਪ੍ਰਿੰਸੀਪਲ ਜੋਧ ਸਿੰਘ ਦੇ ਸ੍ਰੀ ਕਰਤਾਰਪੁਰੀ ਬੀੜ ਬਾਰੇ ਵਿਚਾਰ ਜੋ ਇਸ ਪੁਸਤਕ ਦੀ ਭੂਮਿਕਾ ਦੇ ਪੰਨਾ ਸ, ਹ ਤੇ ਕ ਉੱਤੇ ਅੰਕਿਤ ਹਨ :

> ਜਨਵਰੀ 1944 ਵਿੱਚ ਸ: ਜੀ.ਬੀ. ਸਿੰਘ ਨੇ ਇੱਕ ਪੁਸਤਕ ਛਪਵਾਈ, ਜਿਸ ਦਾ ਨਾਮ *ਪ੍ਰਾਚੀਨ ਬੀੜਾਂ* ਹੈ। ਭਾਈ ਕਾਨ੍ਹ ਸਿੰਘ ਸਾਹਿਬ ਦੀ ਚਿੱਠੀ ਦੇ ਆਧਾਰ 'ਤੇ ਅਤੇ ਕੁਝ ਆਪਣੇ ਕੋਲੋਂ ਯੁਕਤੀਆਂ ਘੜ ਕੇ, ਉਨ੍ਹਾਂ ਇਹ ਸਿੱਧ ਕਰਨ ਦਾ ਜਤਨ ਕੀਤਾ ਕਿ ਇਹ ਬੀੜ ਉਹ ਨਹੀਂ, ਜੋ ਗੁਰੂ ਅਰਜਨ ਸਾਹਿਬ ਨੇ ਤਿਆਰ ਕਰਵਾਈ। ਉਸ ਦਾ ਪੂਰਨ ਉੱਤਰ ਤਾਂ ਮੈਂ ਅੱਗੇ ਆਪਣੀ ਪੁਸਤਕ *ਪ੍ਰਾਚੀਨ ਬੀੜਾਂ ਬਾਰੇ*, ਜੋ ਲਾਹੌਰ ਬੁੱਕ ਸ਼ਾਪ, ਲੁਧਿਆਣਾ ਨੇ 1947 ਵਿੱਚ ਪ੍ਰਕਾਸ਼ਤ ਕੀਤੀ, ਵਿੱਚ ਦੇ ਚੁੱਕਿਆ ਹਾਂ। ਉਸ ਉੱਤਰ ਨੂੰ ਤਿਆਰ ਕਰਨ ਲਈ ਮੈਂ ਦੋ ਵਾਰ ਫਿਰ ਬੀੜਾਂ ਦੇ ਦਰਸ਼ਨ ਕੀਤੇ। ਇੱਕ 11 ਨਵੰਬਰ, 1945 ਨੂੰ ਲਗਪਗ ਸਾਢੇ 6 ਘੰਟੇ ਲਈ, ਜਦੋਂ ਪ੍ਰੋਫ਼ੈਸਰ ਸਾਹਿਬ ਸਿੰਘ, ਮਾਸਟਰ ਕੇਹਰ ਸਿੰਘ ਜੀ, ਡਰਾਇੰਗ ਮਾਸਟਰ, ਕਾਲਜੀਏਟ ਸਕੂਲ, ਸ੍ਰੀ ਅੰਮ੍ਰਿਤਸਰ ਤੇ ਮਾਸਟਰ ਕਰਮ ਸਿੰਘ ਜੀ ਗੰਗਾਵਾਲੀਆ ਮੇਰੇ ਨਾਲ ਸਨ। ਦੂਜੀ ਵਾਰ ਫਿਰ ਅਗਸਤ 1946 ਵਿੱਚ ਪੰਜ ਦਿਨ ਰਹਿ ਕੇ ਦਰਸ਼ਨ ਕੀਤੇ। ਮੇਰੇ ਨਾਲ *ਖ਼ਾਲਸਾ ਸਮਾਚਾਰ* ਦੇ ਐਡੀਟਰ ਭਾਈ ਮਹਾਂ ਸਿੰਘ ਜੀ ਗਿਆਨੀ ਸਨ ਤੇ ਪੱਤਰੇ ਵਾਰ ਵੇਰਵਾ, ਜੋ ਹੁਣ ਪਾਠਕਾਂ ਦੀ ਦ੍ਰਿਸ਼ਟੀ-ਗੋਚਰ ਕੀਤਾ ਜਾ ਰਿਹਾ ਹੈ, ਉਹਨਾਂ ਨੇ ਹੀ ਤਿਆਰ ਕੀਤਾ, ਜਿਸ ਤੋਂ ਪਾਠਕਾਂ ਨੂੰ ਪੂਰਨ ਨਿਸਚਾ ਹੋ ਜਾਵੇਗਾ ਕਿ ਇਹੋ ਹੀ ਅਸਲ ਬੀੜ ਹੈ, ਜੋ ਪੰਚਮ ਪਾਤਸ਼ਾਹ ਨੇ ਤਿਆਰ ਕਰਵਾਈ।

## ਸ. ਜੀ.ਬੀ. ਸਿੰਘ ਦਾ ਖੰਡਨ

ਸ: ਜੀ.ਬੀ. ਸਿੰਘ ਨੇ ਆਪਣੀ ਪੁਸਤਕ ਵਿੱਚ ਤਿੰਨ ਨਿਸ਼ਾਨੀਆਂ ਅਸਲ ਬੀੜ ਦੀਆਂ ਮਿਥੀਆਂ ਸਨ। ਇੱਕ ਇਹ ਕਿ ਅਸਲ ਬੀੜ ਵਿੱਚ ਜਪੁਜੀ ਦੀ ਪ੍ਰਤੀਕ ਤਤਕਰੇ ਵਿੱਚ ਜਪੁ ਨਿਸਾਨ ਨਹੀਂ ਹੋਣੀ ਚਾਹੀਦੀ। ਇਹ ਪ੍ਰਤੀਕ ਇਹ ਹੋਣੀ ਚਾਹੀਦੀ ਹੈ : "ਜਪੁ—ਗੁਰੂ ਰਾਮਦਾਸ ਜੀਓ ਕਿਆਂ ਦਸਖਤਾਂ ਕਾ ਨਕਲ"। ਜੋ ਪੁਰਾਤਨ ਬੀੜ ਉਸ ਤੋਂ ਨਕਲ ਹੋਈ, ਉਸ ਵਿੱਚ ਇਹ ਪ੍ਰਤੀਕ ਇਸ ਪ੍ਰਕਾਰ ਹੈ : "ਜਪੁ ਗੁਰੂ ਰਾਮਦਾਸ ਜੀਓ ਕਿਆਂ ਦਸਖਤਾਂ ਕਾ ਨਕਲ ਕਾ ਨਕਲ"। ਫਿਰ ਜੋ ਬੀੜ ਇਸ ਤੋਂ ਨਕਲ ਹੋਈ, ਉਸ ਵਿੱਚ 'ਨਕਲ ਕਾ ਨਕਲ' ਸ਼ਬਦ ਇੱਕ ਵਾਰੀ ਹੋਰ ਵਧਾਏ ਗਏ। ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਇਹ ਪ੍ਰਤੀਕ

ਸ: ਜੀ.ਬੀ. ਸਿੰਘ ਦੇ ਮਿਥੇ ਅਨੁਸਾਰ ਹੈ। ਦੂਜੀ ਨਿਸ਼ਾਨੀ ਉਨ੍ਹਾਂ ਇਹ ਲਿਖੀ ਕਿ 'ਜੋਤੀ ਜੋਤਿ ਸਮਾਵਣੇ ਕਾ ਚਲਿਤ੍ਰ' ਪ੍ਰਤੀਕ ਹੇਠਾਂ ਜੋ ਸੰਮਤ ਦਿੱਤੇ ਗਏ ਹਨ, ਉਹ ਪੰਜਵੀਂ ਪਾਤਸ਼ਾਹੀ ਤੀਕ ਤਾਂ ਭਾਈ ਗੁਰਦਾਸ ਜੀ ਨੇ ਆਪ ਲਿਖੇ, ਪਰੰਤੂ ਬਾਬਾ ਗੁਰਦਿੱਤਾ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਦਾ ਸੰਮਤ ਅਤੇ ਤਿਥੀ, ਅੱਠਵੀਂ ਪਾਤਸ਼ਾਹੀ ਹੱਥੀਂ ਚੜ੍ਹੇ। ਪੁਰਾਣੀਆਂ ਬੀੜਾਂ ਜੋ ਨਕਲ ਹੋਈਆਂ, ਉਹਨਾਂ ਵਿੱਚ ਟਿੱਪਣੀ (Colophon) ਨਾਲ ਲਿਖੀ ਹੈ। "ਮਹਲਾ ੮ ਅਠਵੇਂ ਜੀ ਕਾ ਨਕਲ ਹੈ, ਖ਼ਾਸ ਕਲਮ ਆਪਣੀ ਹੱਥੀਂ ਲਿਖਿਆ ਕਰਤੇ ਪੁਰਖੁ।" ਇਹ ਟਿੱਪਣੀ ਅਸਲ ਬੀੜਾਂ ਵਿੱਚ ਨਹੀਂ ਹੋਣੀ ਚਾਹੀਦੀ। ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਇਹ ਲਿਖਤ ਜੋਤੀ ਜੋਤਿ ਦੇ ਸੰਮਤਾਂ ਬਾਬਤ ਮੌਜੂਦ ਹੈ, ਪਰ ਟਿੱਪਣੀ ਕੋਈ ਨਹੀਂ। ਨਾਲ ਹੀ ਇਹ ਲਿਖਤ ਅਜਿਹੇ ਅੱਖਰਾਂ ਵਿੱਚ ਹੈ, ਜੋ ਭਾਈ ਸਾਹਿਬ ਦੇ ਉਪਰ ਲਿਖੇ ਪੰਜਾਂ ਪਾਤਸ਼ਾਹੀਆਂ ਦੇ ਅੱਖਰਾਂ ਨਾਲੋਂ ਸਪੱਸ਼ਟ ਤੌਰ ਪਰ ਭਿੰਨ ਪਏ ਦਿਸਦੇ ਹਨ। ਤੀਜੀ ਗੱਲ ਉਨ੍ਹਾਂ ਇਹ ਲਿਖੀ ਕਿ ਗੁਰੂ ਅਰਜਨ ਦੇਵ, ਭਾਈ ਗੁਰਦਾਸ ਜੀ ਦੀ ਲਿਖੀ ਕਾਪੀ ਪੁਰ 'ਸ਼ੁਧ' ਜਾਂ 'ਸੁਧ ਕੀਚੈ' ਆਪਣੀ ਹੱਥੀਂ ਲਿਖ ਦੇਂਦੇ ਸਨ, ਜਿਵੇਂ ਰਾਗ ਗਉੜੀ ਦੀ ਵਾਰ ਵਿੱਚ। ਜੇਕਰ ਕਰਤਾਰਪੁਰ ਵਾਲੀ ਬੀੜ ਅਸਲੀ ਭਾਈ ਗੁਰਦਾਸ ਵਾਲੀ ਬੀੜ ਹੋਵੇ, ਤਦ ਇਹ ਹਦਾਇਤਾਂ ਗੁਰੂ ਸਾਹਿਬ ਦੀ ਦਸਖ਼ਤੀ ਅਤੇ ਗ਼ਲਤੀਆਂ ਦੀ ਦਰੁਸਤੀ ਭਾਈ ਗੁਰਦਾਸ ਦੇ ਹੱਥਾਂ ਦੀ ਹੋਈ, ਉਸ ਬੀੜ ਵਿੱਚ ਮੌਜੂਦ ਹੋਣੀ ਚਾਹੀਏ। ਸਭ ਪ੍ਰਾਚੀਨ ਬੀੜਾਂ ਵਿੱਚ ਅਤੇ ਇਸੇ ਤਰ੍ਹਾਂ ਛਾਪੇ ਗ੍ਰੰਥਾਂ ਵਿੱਚ ਵੀ ਇਹ ਲਫ਼ਜ਼ ਮੌਜੂਦ ਹਨ। ਪਾਠਕ ਜਨ ਜਦੋਂ ਇਸ ਪੁਸਤਕ ਦੇ ਪੱਤਰੇ ਉਲਟਣਗੇ ਤਾਂ ਉਨ੍ਹਾਂ ਨੂੰ ਪਤਾ ਲਗੇਗਾ ਕਿ 'ਸ਼ੁਧ ਅਤੇ ਸ਼ੁਧ ਕੀਚੈ' ਸ਼ਬਦ ਇਸ ਬੀੜ ਵਿੱਚ ਪੰਚਮ ਪਾਤਸ਼ਾਹ ਦੇ ਹੱਥੀਂ ਲਿਖੇ ਮੌਜੂਦ ਹਨ। ਇਹ ਪਦ, ਜਿਥੇ ਵਾਰ ਖ਼ਤਮ ਹੁੰਦੀ ਹੈ, ਉਸ ਸਫ਼ੇ ਦੀਆਂ ਹਾਸ਼ੀਏ ਦੀਆਂ ਲਕੀਰਾਂ ਤੋਂ ਬਾਹਰ ਹੇਠਲੇ ਉਤਲੇ ਦਾ ਜਿਹਾ ਕਿ 'ਸ਼ੁਧ' ਲਿਖੇ ਹੋਏ ਹਨ। ਨਕਲ ਕਰਨ ਵਾਲਿਆਂ ਖ਼ਬਰੇ ਕਿਉਂ ਇਹ ਪਾਠ ਵਿੱਚ ਰਲਾ ਦਿੱਤੇ ਹਨ। ਨਿਰੇ ਇਹ ਸ਼ਬਦ ਨਹੀਂ, ਹੋਰ ਕਈ ਹਦਾਇਤਾਂ ਇਕੁਰ ਹੀ ਤਤਕਰੇ ਵਿੱਚ ਅਤੇ ਅੰਦਰ ਪਾਠ ਵਿੱਚ ਹਾਸ਼ੀਏ ਦੀਆਂ ਲਕੀਰਾਂ ਤੋਂ ਬਾਹਰ ਲਿਖੀਆਂ ਹੋਈਆਂ ਹਨ। ਸ: ਗੁਰਬਖ਼ਸ਼ ਸਿੰਘ ਦੀਆਂ ਆਪ ਨਿਯਤ ਕੀਤੀਆਂ ਤਿੰਨੇ ਨਿਸ਼ਾਨੀਆਂ ਇਸ ਬੀੜ ਵਿੱਚ ਮਿਲਦੀਆਂ ਹਨ। ਇਸ ਲਈ ਉਸਦੇ ਆਪਣੇ ਕਥਨ ਅਨੁਸਾਰ ਇਹ ਬੀੜ ਅਸਲੀ ਸਿੱਧ ਹੋਈ।

ਚੂੰਕਿ ਬਾਬਾ ਧੀਰਮਲ ਕੇ, ਛੇਵੇਂ ਗੁਰੂ ਜੀ ਮਗਰੋਂ, ਗੁਰੂ ਹਰਿਰਾਇ ਜਾਂ ਅੱਠਵੇਂ ਨਾਵੇਂ ਅਤੇ ਦਸਵੇਂ ਗੁਰੂ ਜੀ ਨੂੰ ਗੁਰੂ ਨਹੀਂ ਸਨ ਮੰਨਦੇ, ਇਸ ਲਈ ਨਾਵੇਂ ਗੁਰੂ ਜੀ ਦੀ ਬਾਣੀ ਇਸ ਬੀੜ ਵਿੱਚ ਨਹੀਂ ਚੜ੍ਹੀ, ਨਾ ਥਾਂ ਪਰ ਥਾਂ ਰਾਗਾਂ ਵਿੱਚ, ਨਾ ਇਕੱਠੀ ਰਾਗ ਮਾਲਾ ਮਗਰੋਂ, ਜਿਸ ਤਰ੍ਹਾਂ ਹੋਰ ਪ੍ਰਾਚੀਨ ਬੀੜਾਂ ਵਿੱਚ ਹੈ।

ਜਿਸ ਤਰ੍ਹਾਂ ਕਿ ਪਾਠਕਾਂ.ਨੂੰ ਥਾਂ ਪਰ ਥਾਂ ਇਸ ਪੁਸਤਕ ਵਿੱਚ ਦਿੱਤੀਆਂ ਟਿੱਪਣੀਆਂ ਤੋਂ ਮਾਲੂਮ ਹੋ ਜਾਏਗਾ, ਭਾਈ ਗੁਰਦਾਸ ਜੀ ਨੇ ਅੱਠਾਂ ਅੱਠਾਂ ਪੱਤਰਿਆਂ ਦੀਆਂ ਸੰਚੀਆਂ ਬਣਾ ਕੇ ਉਨ੍ਹਾਂ ਦੇ ਹਰ ਪੱਤਰੇ ਪੁਰ ਹਾਸ਼ੀਏ ਦੀਆਂ ਲਕੀਰਾਂ ਖਿਚ ਲਈਆਂ। ਇਹ ਸੰਚੀਆਂ ਕੁਲ 123 ਸਹੀ ਹੁੰਦੀਆਂ ਹਨ। ਤਿੰਨ ਪੱਤਰੇ ਕੋਰੇ ਆਰੰਭ ਵਿੱਚ ਬਿਨਾਂ ਅੰਕਾਂ ਦੇ ਹਨ ਤੇ ਚਾਰ ਅੰਤ ਵਿੱਚ। ਕੁਝ ਅੰਕ ਦੋ ਵੇਰ ਲੱਗ ਗਏ ਹਨ ਅਤੇ ਕੁਝ ਲੱਗੇ ਹੀ ਨਹੀਂ, ਚਾਰ ਅੰਕ ਦੋ ਵੇਰ ਆਏ

ਹਨ : 428, 701, 742, 843 ਦੋ ਵਾਰ ਆਏ ਹਨ। ਚਾਰ ਅੰਕ 684, 958, 959 ਅਤੇ 952 ਆਏ ਹੀ ਨਹੀਂ। ਇਹ ਭੁੱਲਾਂ ਇੱਕ ਦੂਜੇ ਨੂੰ ਕੱਟ ਦਿੰਦੀਆਂ ਹਨ। 748 ਪੱਤਰਾ ਅੰਕ-ਹੀਣ ਹੈ, ਜਿਸ ਦਾ ਭਾਵ ਇਹ ਹੋਇਆ ਕਿ ਪਹਿਲੇ ਤਿੰਨ ਪੱਤਰੇ ਪਹਿਲੋਂ, ਅੰਕੋਂ ਖ਼ਾਲੀ ਤੇ ਚਾਰ ਮਗਰੋਂ, ਅੰਕੋਂ ਖ਼ਾਲੀ। ਰਲਾ ਕੇ ਕੁਲ ਗਿਣਤੀ ਪੱਤਰਿਆਂ ਦੀ 982 ਹੋ ਗਈ।

ਭਾਈ ਸਾਹਿਬ ਨੇ ਮਾਨੋ 123 ਸੰਚੀਆਂ ਅੱਠਾਂ ਅੱਠਾਂ ਪੱਤਰਿਆਂ ਦੀਆਂ ਲੈ ਲਈਆਂ। ਪਹਿਲੀਆਂ ਅੱਠ ਸੰਚੀਆਂ ਤਤਕਰੇ ਲਈ ਰਖ ਲਈਆਂ। ਜੇ ਬੀੜ ਦੇ ਦਰਸ਼ਨ ਕਰਨ ਲਈ ਉਸ ਦਾ ਪ੍ਰਕਾਸ਼ ਕਰੀਏ ਤਾਂ ਖੱਬੇ ਪਾਸੇ ਦੇ ਪੰਨੇ ਪਰ ਉਸ ਦਾ ਪੱਤਰਾ-ਅੰਕ ਦਿੱਤਾ ਹੋਇਆ ਹੈ ਅਤੇ ਸੱਜੇ ਪਾਸੇ ਦਾ ਪੰਨਾ ਉਸ ਦਾ ਭਾਗ ਹੈ, ਭਾਵੇਂ ਇਹ ਪੰਨਾ ਉਸੇ ਸੰਚੀ ਦਾ ਭਾਗ ਹੋਵੇ, ਭਾਵੇਂ ਅਗਲੀ ਦਾ। ਜੋ ਕੁਝ ਭਾਈ ਸਾਹਿਬ ਦੇ ਹੱਥੀਂ ਲਿਖੀ ਬੀੜ ਵਿੱਚ ਆਇਆ ਹੈ, ਉਹ ਤਤਕਰੇ ਦੀਆਂ ਪ੍ਰਤੀਕਾਂ ਵਿੱਚ ਆ ਗਿਆ ਹੈ। ਮਗਰੋਂ ਦੋ ਚੀਜ਼ਾਂ ਜੋ ਬੀੜ ਵਿੱਚ ਦਰਜ ਹੋਈਆਂ, ਉਨ੍ਹਾਂ ਦਾ ਤਤਕਰੇ ਵਿੱਚ ਜ਼ਿਕਰ ਨਹੀਂ। ਭਾਵ, ਪਾਰਾ ਮਾਰਨ ਦਾ ਨੁਸਖ਼ਾ ਅਤੇ ਬਾਬਾ ਨਿਰੰਜਨ ਰਾਏ ਬਾਬਤ ਵਸੀਅਤ। ਤਤਕਰਾ ਪਹਿਲਾਂ ਰਾਗਾਂ ਦਾ ਦਿੱਤਾ ਹੈ, ਫਿਰ ਸ਼ਬਦਾਂ ਦਾ। ਇੱਕ ਤਤਕਰਾ ਤਤਕਰੇ ਦਾ ਖ਼ਾਸ ਇਸ ਬੀੜ ਵਿੱਚ ਹੈ, ਜੋ ਹੋਰ ਕਿਸੇ ਬੀੜ ਵਿੱਚ ਨਹੀਂ। ਵਾਧੂ ਤਤਕਰੇ ਤੋਂ ਪ੍ਰਗਟ ਹੈ ਕਿ ਤਤਕਰਾ 20 ਪੱਤਰਿਆਂ ਵਿੱਚ ਸਮਾਪਤ ਹੋ ਗਿਆ ਅਤੇ ਬਾਕੀ ਪੱਤਰੇ ਖ਼ਾਲੀ ਰਹਿ ਗਏ। ਸੰਚੀਆਂ ਨੂੰ ਜੋ ਪੱਤਰਾ ਅੰਕ ਦਿੱਤੇ ਗਏ ਹਨ, ਉਹ ਜੇ ਸੰਚੀ ਠੱਪ ਕੇ ਰੱਖ ਦੇਈਏ ਤਾਂ ਪਤਾ ਨਹੀਂ ਸੀ ਲਗਦਾ ਕਿ ਇਹ ਸੰਚੀ ਕਿਹੜੇ ਅੰਕ ਤੋਂ ਆਰੰਭ ਹੁੰਦੀ ਹੈ। ਇਸ ਲਈ ਉਹ ਅੰਕ ਠੱਪੀ ਹੋਈ ਸੰਚੀ ਦੇ ਪਹਿਲੇ ਪੰਨੇ ਪੁਰ ਯਾਦਾਸ਼ਤ ਲਈ ਦੇ ਦਿੱਤਾ ਗਇਆ। ਹੁਣ ਪਹਿਲੀਆਂ ਅੱਠਾਂ ਸੰਚੀਆਂ ਦਾ ਖ਼ਾਤਮਾ, ਪਹਿਲੇ ਤਿੰਨ ਖ਼ਾਲੀ ਪੱਤਰੇ ਛੱਡ ਕੇ, 45 ਅੰਕ ਪੁਰ ਹੁੰਦਾ ਸੀ। ਨਾਵੀਂ ਸੰਚੀ 46 ਤੋਂ ਆਰੰਭ ਹੁੰਦੀ ਸੀ। ਠੱਪੀ ਹੋਈ ਸੰਚੀ ਦਾ ਬਾਹਰਲਾ ਪੰਨਾ ਖ਼ਾਲੀ ਸੀ, ਜੋ ਅੰਕ 45 ਵਾਲੇ ਪੱਤਰੇ ਦਾ ਭਾਗ ਬਣਨਾ ਸੀ। ਉਸ ਪੁਰ ਯਾਦਾਸ਼ਤ ਲਈ ਅੰਕ 46 ਲਿਖਿਆ ਹੋਇਆ ਸੀ। ਇਸ ਲਈ ਤਤਕਰਾ ਲਿਖਣ ਵਾਲੇ ਨੇ ਪ੍ਰਤੀਕਾਂ ਵਿੱਚ ਜਪੁ ਦੀ ਪ੍ਰਤੀਕ ਦਾ ਪੱਤਰਾ 46 ਲਿਖ ਦਿੱਤਾ। ਅਸਲ ਵਿੱਚ ਇਹ ਅੰਕ 45 ਅੰਕ ਦਾ ਸੱਜੇ ਪਾਸੇ ਦਾ ਪੰਨਾ ਉਸੇ ਪੱਤਰੇ ਵਿੱਚ ਸ਼ਾਮਿਲ ਸੀ ਅਤੇ ਭੁੱਲ ਇਸ ਤਰ੍ਹਾਂ ਹੋ ਗਈ।

ਫਿਰ ਜਦੋਂ ਹਰ ਇੱਕ ਪੱਤਰੇ ਦੀ ਸੰਭਾਲ ਲਈ ਉਸ ਦੇ ਸਾਰੇ ਪਾਸੇ ਹੀ ਚੇਪੀਆਂ ਲਗਾਈਆਂ ਗਈਆਂ ਤਾਂ ਇਹ ਕੰਮ ਚੰਗੀ ਤਰ੍ਹਾਂ ਤਦੋਂ ਹੀ ਹੋ ਸਕਦਾ ਸੀ, ਜੇ ਜਿਲਦ ਖੋਲ੍ਹੀ ਜਾਵੇ। ਉਸ ਵੇਲੇ ਜੋਤੀ ਜੋਤਿ ਸਮਾਉਣ ਵਾਲਾ ਪੰਨਾ ਜਿਸ ਦੀ ਪ੍ਰਤੀਕ 41 ਸੀ, ਆਪਣੀ ਥਾਂ ਸਿਰ ਨਾ ਰੱਖਿਆ ਗਿਆ ਤੇ ਚੇਪੀਆਂ ਲੱਗਣ ਕਾਰਨ ਮੁੜ ਪੱਤਰਾ-ਅੰਕ ਲਾਉਣ ਵੇਲੇ ਇਹ ਪੱਤਰਾ-ਅੰਕ 25 ਹੋ ਗਿਆ। ਨੀਸਾਣ ਗੁਰੂ ਜੀਉ ਕੇ ਦਸਖ਼ਤ ਮ: ੫, ਜਿਸ ਦਾ ਪੱਤਰਾ-ਅੰਕ 45 ਸੀ, ਉਹ 29 ਹੋ ਗਿਆ। ਨੀਸਾਣ ਗੁਰੂ ਜੀਉ ਕੇ ਦਸਖ਼ਤ ਮ: ੬, ਉਲਟਾ ਕੇ ਲਗਾ ਦਿੱਤਾ ਤੇ ਇੱਕ ਅੰਕ ਦਾ, ਤਤਕਰੇ ਅੰਕ ਨਾਲ ਉਸ ਦਾ ਭੁਲੇਖਾ ਪੈ ਗਇਆ। ਹੋਰ ਪੱਤਰਾ-ਅੰਕ ਤਤਕਰੇ ਨਾਲ ਸਾਰੇ ਮਿਲਦੇ ਹਨ। ਤਤਕਰੇ ਦੇ ਅੰਕਾਂ ਨੂੰ ਤੇ ਕੋਈ ਛੇੜ ਨਹੀਂ ਸੀ ਸਕਦਾ, ਪਰ ਚੇਪੀਆਂ ਕਾਰਨ ਜੋ ਪੱਤਰਾ-ਅੰਕ ਹੇਠ ਆ ਗਏ, ਉਹ ਫਿਰ ਲਾਉਣ ਵੇਲੇ ਭੁੱਲਾਂ ਹੋ ਗਈਆਂ ਤੇ ਭੁਲੇਖੇ ਪੈ ਗਏ।

ਪੱਤਰੇ ਖ਼ਾਲੀ ਕਿਉਂ ਰਹਿ ਗਏ ? ਪੰਚਮ ਪਾਤਸ਼ਾਹ ਜੀ ਨੂੰ ਬਾਣੀ ਮੋਹਨ ਜੀ ਤੋਂ ਪ੍ਰਾਪਤ ਹੋਈ, ਉਸ ਵਿੱਚ 15 ਰਾਗਾਂ ਦੀ ਬਾਣੀ ਪਹਿਲੀਆਂ ਤਿੰਨਾਂ ਪਾਤਸ਼ਾਹੀਆਂ ਦੀ ਸੀ।[2] ਦੇਵਗੰਧਾਰੀ, ਬਿਹਾਗੜਾ, ਜੈਤਸਰੀ, ਟੋਡੀ, ਬੈਰਾੜੀ, ਗੌਂਡ, ਨਟ ਨਰਾਇਣ, ਮਾਲੀ ਗਉੜਾ, ਕੇਦਾਰਾ, ਕਾਨੜਾ, ਕਲਿਆਨ, ਜੈਜਾਵੰਤੀ, ਬਾਰਾਂ ਰਾਗਾਂ ਵਿੱਚ ਪਹਿਲੇ ਤਿੰਨ ਗੁਰੂ ਸਾਹਿਬਾਂ ਦੀ ਕੋਈ ਬਾਣੀ ਨਹੀਂ। ਬਾਕੀ ਚਵ੍ਹਾਂ ਰਾਗਾਂ ਦੀ ਬਾਣੀ ਅਤੇ ਪੋਥੀਆਂ ਵਿੱਚ ਜੋ ਬਾਣੀ ਉਨ੍ਹਾਂ ਵਿੱਚ ਦਿੱਤੇ ਪੰਦਰਾਂ ਰਾਗਾਂ ਵਿੱਚ ਨਹੀਂ ਸੀ ਦਰਜ, ਹੋਰ ਸੰਗਤਾਂ ਪਾਸੋਂ ਪ੍ਰਾਪਤ ਹੋਈ। ਇਸ ਲਈ ਭਾਈ ਸਾਹਿਬ ਨੇ ਜਦੋਂ ਕਿਸੇ ਸੰਚੀ ਵਿੱਚ ਸ੍ਰੀ ਰਾਗ ਆਰੰਭ ਕੀਤਾ ਤਾਂ ਜੋ ਸ਼ਬਦ ਪਹਿਲੀ ਪਾਤਸ਼ਾਹੀ ਦੇ ਕਿਸੇ ਘਰ ਆਦਿ ਦੇ ਪ੍ਰਾਪਤ ਹੋਏ, ਉਹ ਲਿਖ ਦਿੱਤੇ ਅਤੇ ਇਸ ਆਸ ਵਿੱਚ ਕਿ ਮਤਾਂ ਕੋਈ ਹੋਰ ਸ਼ਬਦ ਆ ਜਾਵੇ, ਥਾਂ ਖ਼ਾਲੀ ਛੱਡ ਦਿੱਤੀ। ਪੱਤਰੇ ਜਾਣ ਕੇ ਨਹੀਂ ਛੱਡੇ ਗਏ, ਉਹ ਰਹਿ ਗਏ। ਕੋਈ ਹੋਰ ਪੁਰਾਤਨ ਬੀੜ ਨਹੀਂ, ਸਣੇ ਭਾਈ ਬੰਨੋ ਦੀ ਬੀੜ ਦੇ, ਜਿਸ ਵਿੱਚ ਇਤਨੇ ਪੱਤਰੇ ਖ਼ਾਲੀ ਹੋਣ। ਪੁਰਾਤਨ ਬੀੜਾਂ ਦੇ ਉਤਾਰੇ ਤਦੋਂ ਆਰੰਭ ਹੋਏ, ਜਦੋਂ ਸਤਿਗੁਰਾਂ ਬੀੜ ਦਾ ਸੰਕਲਨ ਸਮਾਪਤ ਕਰ ਦਿੱਤਾ। ਉਤਾਰਾ ਕਰਨ ਵਾਲਿਆਂ ਦੇ ਸਾਹਮਣੇ ਸਾਰਾ ਮਸਾਲਾ ਜਿਹੜਾ ਉਹਨਾਂ ਨਕਲ ਕਰਨਾ ਸੀ, ਮੌਜੂਦ ਸੀ। ਉਹਨਾਂ ਨੂੰ ਪੱਤਰੇ ਖ਼ਾਲੀ ਛੱਡਣ ਦੀ ਲੋੜ ਨਹੀਂ ਸੀ। ਫਿਰ ਪਾਠਕ ਜਨ ਵੇਖਣਗੇ ਕਿ ਕਈ ਥਾਂ ਸਿਰਲੇਖ ਦਿੱਤਾ ਹੈ, ਪਰ ਸ਼ਬਦ ਕੋਈ ਨਹੀਂ। ਸਿਰਲੇਖ ਜਿਹਾ ਕਿ ਟੋਡੀ ਮਹਲਾ ੫ ਇਸ ਆਸ ਵਿੱਚ ਲਿਖ ਦਿੱਤਾ ਕਿ ਜੋ ਨਵਾਂ ਸ਼ਬਦ ਅੱਗੇ ਆਵੇਗਾ, ਇਥੇ ਲਿਖ ਦਿਆਂਗੇ। ਪਰ ਹੋਰ ਸ਼ਬਦ ਆਇਆ ਕੋਈ ਨਾ ਤੇ ਸਿਰਲੇਖ ਲਿਖਿਆ ਹੀ ਰਹਿ ਗਿਆ। ਇਹ ਗੱਲ ਕਿਸੇ ਪੁਰਾਤਨ ਬੀੜ ਵਿੱਚ ਨਹੀਂ ਵੇਖੀ ਜਾਂਦੀ।

ਪੁਰਾਤਨ ਬੀੜਾਂ ਦੇ ਕਰਤਾ ਨੇ ਲਿਖਿਆ ਹੈ ਕਿ ਪੁਰਾਤਨ ਬੀੜਾਂ ਜਿਨ੍ਹਾਂ ਵਿੱਚ ਰਤਨ ਮਾਲਾ ਚੜ੍ਹੀ ਹੋਈ ਹੈ, ਉਹਨਾਂ ਦੇ ਅੰਤ ਵਿੱਚ ਇੱਕ ਟਿੱਪਣੀ ਇਸ ਭਾਵ ਦੀ ਮਿਲਦੀ ਹੈ ਕਿ ਇਹ ਬਾਣੀ ਤੋਰਕੀ ਅੱਖਰਾਂ ਵਿੱਚ ਲਿਖੀ ਮਿਲਦੀ ਹੈ। ਇਸ ਗੱਲ ਦੀ ਪ੍ਰੋੜ੍ਹਤਾ ਸ੍ਰੀ ਕਰਤਾਰਪੁਰ ਵਾਲੀ ਬੀੜ ਤੋਂ ਹੋ ਜਾਂਦੀ ਹੈ। ਭਾਈ ਗੁਰਦਾਸ ਜੀ ਨੇ ਇਸ ਦਾ ਸਿਰਲੇਖ "ਪਰਾਨ ਸੰਗਲੀ ਮਹਲਾ" ਫ਼ਾਰਸੀ ਅੱਖਰਾਂ ਵਿੱਚ ਪੱਤਰਾ-ਅੰਕ 962 ਪਰ ਉਰਦੂ ਵਿੱਚ ਲਿਖਿਆ ਹੈ। ਪਰ ਕਿਉਂ ਜੁ ਸਿੱਖ ਇਤਿਹਾਸ ਮੁਜਬ ਪੰਚਮ ਪਾਤਸ਼ਾਹ ਨੇ ਇਸ ਨੂੰ ਪਰਖ ਕੇ ਫ਼ੈਸਲਾ ਕਰ ਦਿੱਤਾ ਹੈ ਕਿ ਇਹ ਬਾਣੀ ਗੁਰੂ ਨਾਨਕ ਦੇਵ ਜੀ ਦੀ ਨਹੀਂ, ਅੱਗੇ ਪੱਤਰਾ ਖ਼ਾਲੀ ਹੈ।

ਹੋਰ ਕਿਸੇ ਪੁਰਾਤਨ ਬੀੜ ਵਿੱਚ ਤੁਸੀਂ ਇਹ ਸਿਰਲੇਖ ਉਰਦੂ ਅੱਖਰਾਂ ਵਿੱਚ ਨਹੀਂ ਦੇਖੋਗੇ। ਜਿਨ੍ਹਾਂ ਰਤਨਮਾਲਾ ਲਿਖੀ ਵੀ ਹੈ, ਉਥੇ ਵੀ ਸਿਰਲੇਖ ਗੁਰਮੁਖੀ ਅੱਖਰਾਂ ਵਿੱਚ ਹੈ। ਇਹ ਵੀ ਇੱਕ ਸਬੂਤ ਹੈ, ਇਸ ਦੇ ਅਸਲੀ ਹੋਣ ਦਾ।

ਇਸ ਬੀੜ ਵਿੱਚ 453 ਪੰਨੇ ਤਾਂ ਬਿਲਕੁਲ ਖ਼ਾਲੀ ਹਨ। ਕਈ ਪੰਨਿਆਂ ਦੇ ਉਪਰ ਜਾਂ ਹੇਠ ਕੁਝ ਥਾਂ ਖ਼ਾਲੀ ਛੱਡੀ ਹੋਈ ਹੈ। ਉਸ ਦਾ ਅੰਦਾਜ਼ਾ ਲਾ ਕੇ ਅਤੇ ਸਾਰਾ ਜੋੜ ਲਾ ਕੇ ਜੇ 24 ਪਾਲਾਂ ਦਾ ਇੱਕ ਪੰਨਾ ਮਿੱਥ ਲਈਏ ਤਾਂ ਕੁਲ 133 ਪੰਨਿਆਂ ਦੀ ਥਾਂ ਹੋਰ ਖ਼ਾਲੀ ਬਣ ਜਾਂਦੀ ਹੈ। ਭਾਵ 974 ਪੱਤਰਿਆਂ ਵਿੱਚੋਂ ਕੋਈ 586/2 = 293 ਪੱਤਰੇ ਖ਼ਾਲੀ ਹਨ।

2. ਵੇਖੋ, ਅੰਤਿਕਾ ਬਾਬਾ ਪ੍ਰੇਮ ਸਿੰਘ ਜੀ ਹੋਤੀ ਵਾਲੇ ਦੀਆਂ ਚਿੱਠੀਆਂ।

ਜ਼ਰੂਰੀ : ਅਸਲੀ ਬੀੜ ਵਿੱਚ ਬਾਣੀ ਪਦ-ਛੇਦ ਕਰਕੇ ਨਹੀਂ ਦਿੱਤੀ ਗਈ। ਅਸਾਂ ਪਾਠਕਾਂ ਦੀ ਸਹੂਲਤ ਲਈ ਪਦ-ਛੇਦ ਕਰ ਦਿੱਤੀ ਹੈ।

**ਜੋਧ ਸਿੰਘ**

496, ਮਾਡਲ ਟਾਊਨ, ਲੁਧਿਆਣਾ 20-10-66

## ਕੁਝ ਅਹਿਮ ਇਤਿਹਾਸਕ ਬੀੜਾਂ ਦਾ ਵੇਰਵਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਿੱਖ ਰੈਂਫ਼ਰੈਂਸ ਲਾਇਬ੍ਰੇਰੀ ਵਿੱਚ ਪੰਦਰਾਂ ਸੌ ਦੇ ਲਗਭਗ ਹੱਥ-ਲਿਖਤ ਬੀੜਾਂ ਮੌਜੂਦ ਹਨ। ਇਨ੍ਹਾਂ ਵਿੱਚੋਂ ਬਹੁਤੀਆਂ ਉੱਤੇ ਸੰਮਤ ਅਤੇ ਕੁਝ ਕੁ ਉੱਤੇ ਲਿਖਾਰੀਆਂ ਦੇ ਨਾਮ ਵੀ ਅੰਕਿਤ ਹਨ। ਬਾਣੀ ਅਥਵਾ ਬੀੜਾਂ ਦੇ ਸੰਬੰਧ ਵਿੱਚ ਚਲੀ ਕਿਸੇ ਵੀ ਪ੍ਰਕਾਰ ਦੀ ਚਰਚਾ ਵਿੱਚ ਇਹ ਇਤਿਹਾਸਕ ਲਿਖਤਾਂ, ਸਹੀ ਸੇਧ ਲਈ ਬੇਹੱਦ ਸਹਾਇਕ ਹਨ।[3]

ਵੰਨਗੀ ਵਜੋਂ ਹੇਠਾਂ ਕੁਝ ਕੁ ਉਹਨਾਂ ਬੀੜਾਂ ਸੰਬੰਧੀ ਅਤਿ ਸੰਖੇਪ ਵਾਕਫ਼ੀ ਦਿੱਤੀ ਜਾਂਦੀ ਹੈ, ਜੋ ਸੰਮਤ 1662 ਤੋਂ ਪਹਿਲਾਂ ਲਿਖੀਆਂ ਗਈਆਂ ਅਤੇ ਜਿਨ੍ਹਾਂ ਵਿੱਚ ਨੌਵੇਂ ਮਹਲੇ ਦੀ ਬਾਣੀ 15 ਰਾਗਾਂ ਵਿੱਚ ਥਾਂ ਸਿਰ ਅੰਕਿਤ ਹੈ।

## ਭਾਈ ਹਰਿਦਾਸ ਜੀ ਵਾਲੀ ਬੀੜ

ਭਾਈ ਹਰਿਦਾਸ ਜੀ ਹੋਰ ਇਤਿਹਾਸਕਾਰਾਂ ਮੁਤਾਬਿਕ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਿਖਾਰੀ ਸਨ। ਇਸ ਲਿਹਾਜ਼ ਨਾਲ ਇਹ ਬੀੜ ਬਹੁਤ ਮਹੱਤਤਾ ਵਾਲੀ ਹੈ। ਇਸ ਵਿੱਚ ਵਿਸ਼ੇਸ਼ ਤੌਰ ਉੱਤੇ ਨੋਟ ਕਰਨ ਵਾਲੀਆਂ ਗੱਲਾਂ ਹਨ :

(ੳ) ਉਸ ਸਮੇਂ ਦੇ ਰਿਵਾਜ ਅਨੁਸਾਰ ਅੰਕ ਪੰਨਿਆਂ ਵਿੱਚ ਨਹੀਂ, ਪੱਤਰਿਆਂ ਵਿੱਚ ਹਨ। ਦੋਹਾਂ ਪੰਨਿਆਂ ਨੂੰ ਰਲਾ ਕੇ ਇੱਕ ਪੱਤਰਾ ਬਣਦਾ ਹੈ।

(ਅ) ਇਸ ਵਿੱਚ ਸਾਰੇ ਹੀ ਮੰਗਲਾਚਰਨ ਸਪੱਸ਼ਟ ਉਪਰ ਜਾਂ ਪਹਿਲਾਂ ਅਤੇ ਰਾਗਾਂ ਦੇ ਸਿਰਲੇਖ ਹੇਠਾਂ ਜਾਂ ਪਿੱਛੇ ਵਿਦਮਾਨ ਹਨ। ਸੁਖਮਨੀ ਸਾਹਿਬ ਦੇ ਮੰਗਲ ਤੇ ਸਿਰਲੇਖ ਦੀ ਸ਼ੁੱਧ ਤਰਤੀਬ ਇਉਂ ਅੰਕਿਤ ਹੈ :

ੴ ਸਤਿ ਗੁਰ ਪ੍ਰਸਾਦਿ
ਗਉੜੀ ਸੁਖਮਨੀ ਮਹਲਾ ੫ ਸਲੋਕ
ਆਦਿ ਗੁਰਏ ਨਮਹ॥ ਜੁਗਾਦਿ ਗੁਰਏ ਨਮਹ॥

(ੲ) ਇਸ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਬਾਕਾਇਦਾ ਅੰਕਿਤ ਹੈ, ਸਿਵਾਇ ਜੈਜਾਵੰਤੀ ਦੇ, ਜੋ ਪ੍ਰਚਲਿਤ ਤਰਤੀਬ ਅਨੁਸਾਰ ਪ੍ਰਭਾਤੀ ਦੇ ਪਿੱਛੋਂ ਨਹੀਂ, ਸਗੋਂ ਜੈਤਸਰੀ ਦੇ ਬਾਅਦ ਲਿਖੀ ਗਈ ਹੈ।

*ਨੋਟ :* ਪੁਰਾਣੀਆਂ ਹੱਥ-ਲਿਖਤ ਬੀੜਾਂ ਵਿੱਚ ਰਾਗ ਜੈਜਾਵੰਤੀ ਕਿਤੇ ਜੈਤਸਰੀ ਤੋਂ ਬਾਅਦ ਲਿਖਿਆ ਮਿਲਦਾ ਹੈ ਅਤੇ ਕਿਤੇ ਪ੍ਰਭਾਤੀ ਤੋਂ ਬਾਅਦ। ਨੌਵੇਂ ਮਹਲੇ ਦੇ ॥ ੫੭ ॥ ਸਲੋਕ, 736 ਪੱਤਰੇ ਤੋਂ ਆਰੰਭ ਹੁੰਦੇ ਹਨ। 53ਵੇਂ ਸਲੋਕ ਤੋਂ ਬਾਅਦ ਦੋਹੀਂ ਪਾਸੀਂ ਦੂਹਰੀਆਂ ਹੱਦਾਂ ਦੇ ਕੇ ਲਿਖਿਆ ਹੈ :

---

3. ਦੁੱਖ ਹੈ ਕਿ ਇਹ ਬੀੜਾਂ 'ਉਪਰੇਸ਼ਨ ਬਲਿਊ ਸਟਾਰ' ਵੇਲੇ ਸੜ ਕੇ ਸੁਆਹ ਹੋ ਗਈਆਂ।

॥ ਦੋਹਰਾ ॥
ਬਲ ਛੁਟਿਓ ਬੰਧਨ ਪਰਿਓ... ॥

ਰਾਗ ਸੋਰਠਿ ਵਿੱਚ ਨੌਵੇਂ ਪਾਤਸ਼ਾਹ ਦੇ 12 ਸ਼ਬਦ ਪੰਨਾ 368/2 ਤੋਂ ਲੈ ਕੇ 371/2 ਤਕ ਥਾਂ-ਸਿਰ ਦਰਜ ਹਨ; ਉਪਰੰਤ ਕੁਲ ਜੋੜ ਦੇ ਅੰਕ ਇਸ ਪ੍ਰਕਾਰ ਹਨ : ॥ ਚਉਪਦੇ ਮਹਲਾ ੧ ॥ ੧੨ ॥, ਮਹਲਾ ੩ ॥ ੧੨ ॥, ਮਹਲਾ ੪ ॥ ੯ ॥, ਮਹਲਾ ੫ ॥ ੯੫ ॥, ਮਹਲਾ ੯ ॥ ੧੨ ॥, ਜੁਮਲਾ ॥ ੧੪੦ ॥ (*ਨੋਟ :* ਅਰਧ-ਵਿਸ਼ਰਾਮ ਲੇਖਕ ਵੱਲੋਂ ਲਾਏ ਗਏ ਹਨ)

ਇਸੇ ਤਰ੍ਹਾਂ ਗਉੜੀ ਰਾਗ ਵਿੱਚ ਨੌਵੇਂ ਮਹਲੇ ਦੇ ੯ ਸ਼ਬਦ ਪੰਨਾ 131/2 ਉੱਤੇ ਖ਼ਤਮ ਹੁੰਦੇ ਹਨ, ਉਪਰੰਤ ਅੰਕਿਤ ਹੈ : ਚਉਪਦੇ ਪੂਰਨ ਮ: ੧ ॥ ੨੦ ॥, ਮਹਲਾ ੩ ॥ ॥ ੧੮ ॥, ਮਹਲਾ ੪ ॥ ੩੨ ॥, ਮਹਲਾ ੯ ॥ ੯ ॥ ਇੰਨ ਕਾ ਜੁਮਲਾ ॥ ੨੫੧ ॥ ਵਾਧੂ ਬਾਣੀਆਂ ਤੇ ਰਾਗਮਾਲਾ ਹੈ।

ਤਤਕਰੇ ਉਪਰੰਤ ਨੌਵੇਂ ਮਹਲੇ ਤਕ ਜੋਤੀ ਜੋਤਿ ਸਮਾਵਣੇ ਦੇ ਚਲਿਤ੍ਰ ਹਨ, ਪਰੰਤੂ ਦਸਵੇਂ ਪਾਤਸ਼ਾਹ ਦਾ ਨਾਹੀਂ। ਇਹ ਇਸ ਗੱਲ ਦਾ ਅਕੱਟ ਸਬੂਤ ਹੈ ਕਿ ਇਹ ਬੀੜ ਦਸਵੇਂ ਪਾਤਸ਼ਾਹ ਜੀ ਦੇ ਸਮੇਂ ਸੰਪੂਰਨ ਹੋਈ।

(ੳ) ਇਸ ਬੀੜ ਦੇ ਤਤਕਰੇ ਦੇ ਆਰੰਭ ਵਿੱਚ ਖੱਬੇ ਪਾਸੇ ਨੌਵੇਂ ਸਤਿਗੁਰੂ ਜੀ ਦਾ ਮੂਲ-ਮੰਤ੍ਰ ਇਉਂ ਚਸਪਾਂ ਮਿਲਦਾ ਹੈ। (ਦੇਖੋ ਬਲਾਕ ਫੋਟੋ ਪੰਨਾ 121)

(ਅ) ਇਹ ਬੀੜ ਹਰ ਹਾਲਤ ਸੰਮਤ 1732 ਤੋਂ ਬਾਅਦ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਸੰਪੂਰਨ ਹੋਈ, ਕਿਉਂਕਿ ਇਸ ਵਿੱਚ ਕੇਵਲ ਨੌਵੇਂ ਸਤਿਗੁਰੂ ਤਕ ਹੀ ਜੋਤੀ ਜੋਤਿ ਸਮਾਵਣ ਦੇ ਚਰਿੱਤਰ ਹਨ। (ਵੇਖੋ, ਸੰਬੰਧਿਤ ਅੰਤਿਕੇ : ਗਿ: ਗਰਜਾ ਸਿੰਘ ਜੀ)

(ੲ) ਇਸ ਵਿੱਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਦਾ 15 ਰਾਗਾਂ ਵਿੱਚ ਅੰਕਿਤ ਹੋਣਾ ਇਹ ਸਿੱਧ ਕਰਦਾ ਹੈ ਕਿ ਇਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਗੱਦੀ ਪ੍ਰਾਪਤ ਕ੍ਰਨ ਤੋਂ ਬਾਅਦ ਸ਼ੀਘਰ ਹੀ, ਆਦਿ ਬੀੜ ਵਿੱਚ ਸੁਸ਼ੋਭਿਤ ਤੇ ਸੁਰੱਖਿਅਤ ਕਰ ਦਿੱਤਾ।

(ਸ) ਇਸ ਬੀੜ ਦੇ ਸਾਰੇ ਮੂਲ-ਮੰਤ੍ਰ ਤਥਾ ਮੰਗਲਾਚਰਨ ਬਾਕਾਇਦਾ ਆਰੰਭ, ਮੂਲ ਅਥਵਾ ਆਦਿ ਵਿੱਚ ਅੰਕਿਤ ਹਨ ਅਤੇ ਰਾਗਾਂ ਦੇ ਸਿਰਲੇਖ ਬਾਅਦ ਵਿੱਚ।[4]

ਡਾਕਟਰ ਬਲਬੀਰ ਸਿੰਘ ਜੀ ਆਪਣੀ ਪੁਸਤਕ *ਸ਼ੁੱਧ ਸਰੂਪ* ਦੇ ਪੰਨਾ 49 ਉੱਤੇ ਭਾਈ ਹਰਿਦਾਸ ਜੀ ਦੀ ਵਿਦਵਤਾ ਬਾਰੇ ਲਿਖਦੇ ਹਨ :

> ਗੁਰੂ ਜੀ ਜੋ ਕਵਿਤਾ ਲਿਖਦੇ ਸਨ, ਉਸ ਨੂੰ ਨਕਲ ਕਰਨ ਵਾਲੇ ਕਈ ਲਿਖਾਰੀ ਸਨ। ਇਨ੍ਹਾਂ ਵਿੱਚੋਂ ਇੱਕ ਬਹੁਤ ਹੁਸ਼ਿਆਰ ਸੀ। ਇਸ ਦਾ ਨਾਂ 'ਹਰਿਦਾਸ' ਸੀ।

4. ਇਸ ਸੰਬੰਧ ਵਿੱਚ ਵੇਖੋ, ਸ: ਰਣਧੀਰ ਸਿੰਘ ਜੀ ਦਾ ਲੇਖ ਅੰਤਿਕਾ ਨੰ: 8 ਉੱਤੇ ਪੁਸਤਕ ਦੇ ਅਖ਼ੀਰ ਵਿੱਚ।

ਹਰਿਦਾਸ ਆਪਣੇ ਕੰਮ ਦੀ ਪੂਰੀ ਸਮਝ ਰਖਦਾ ਸੀ। ਉਸ ਦੀ ਸਿਆਣਪ, ਉਸ ਦੇ ਉਤਾਰੇ ਦੇ ਕੰਮ ਨਾਲ ਐਸੀ ਰਚੀ ਮਿਚੀ ਸੀ ਕਿ ਜੋ ਉਸ ਦੇ ਹੱਥੋਂ ਨਿਕਲੇ ਉਹ ਬੇਨੁਕਸ ਹੁੰਦੀ ਸੀ। ਗ੍ਰੰਥ ਦੇ ਅੰਤ ਵਿੱਚ ਲਿਖਾਰੀ ਨੇ ਆਪਣੀ ਨਿਮਰਤਾ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ ਸਿੱਖ ਹੋਣ ਦਾ ਪ੍ਰਗਟਾਵਾ ਇੰਜ ਕੀਤਾ ਹੈ:



*ਅਜੋਕੀ ਲਿਖਾਈ ਵਿੱਚ:*

ਗ੍ਰਿੰਥ ਸਪੂਰਨੁ ਹੋਆ ਲਿਖਿਆ ਹਰਿ ਦਾਸ ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਿਖਾਰੀ ਲਿਖਿਆ ॥
ਭੂਲਿ ਚੂਕ ਹੋਵੇ ਸੋ ਸੋਧਣਾ ਗੁਲਾਮੁ ਪਤਿਤੁ ਅਘੁ ਪਤਤੁ ਮਹਾਂ ਪਤਤੁ ਹਰਿਦਾਸ ਲਿਖਾਰੀ ਸ੍ਰੀ ਗੁਰੂ ਗੋਬਿੰਦ ਜੀ ਦਾ ॥



*ਅਜੋਕੀ ਲਿਖਾਈ ਵਿੱਚ:*

ੴ ਗੁਰੂ ਸਤਿ ਸਤਿ ਨ.ਮੁ ਕਰਤ.ਪੁਰਖੁ ਨਿਰਭਉ ਨਿਰਵੈਰੁ ਅਕ.ਲ ਮੂਰਤਿ ਅਜੂ ਨੀ ਸੈ ਭੰ ਗੁਰ ਪਰਸ.ਦਿ

*ਨੋਟ:* ਇਸ ਮੂਲ-ਮੰਤ੍ਰ ਦੀ ਲਿਖਤ ਜੁੜਵੀਂ ਨਹੀਂ, ਪਦ-ਛੇਦ ਹੈ।

ਹਰਿਦਾਸ ਥੱਕਦਾ ਨਹੀਂ ਸੀ। ਉਹ ਅੱਕਦਾ ਵੀ ਘੱਟ ਸੀ। ਇਹ ਉਸ ਵਿੱਚ ਵਾਧਾ ਸੀ। ਉਸ ਦੇ ਅੰਦਰ ਉਹ ਉਕਤ ਪੈਦਾ ਨਹੀਂ ਸੀ ਹੁੰਦੀ, ਜੋ ਇੱਕ ਕਿਸਮ ਦੀ ਲਗਾਤਾਰਤਾ ਤੋਂ ਉਤਪੰਨ ਹੁੰਦੀ ਹੈ। ਇਹ ਇਸ ਕਰਕੇ ਸੀ ਕਿ ਉਸ ਵਿੱਚ ਬੂਝ ਸੀ। ਬੂਝ ਉਪਰ ਦੀ ਸ਼ੈ ਹੈ, ਸਮਝ ਤੋਂ ਉਪਰ ਦੀ ਬੂਝ ਦਵਾਰਾ, ਕੰਮ ਦੀ ਸ਼ਕਲ ਹੋਰ ਹੀ ਹੋ ਜਾਂਦੀ ਹੈ, ...ਹਰਿਦਾਸ ਦੇ ਉਤਾਰੇ ਭੁੱਲਾਂ ਦੇ ਲਿਹਾਜ਼ ਨਾਲ ਬੇ-ਐਬ ਹੁੰਦੇ ਸਨ। ਪਰ ਨਕਲ ਕਰਦਿਆਂ ਉਸ ਨੂੰ ਜੋ ਸੁਆਦ ਆਉਂਦਾ ਸੀ, ਉਹ ਉਸ ਦੀ ਬੂਝ ਦਾ ਰਸ ਸੀ। ਇਹ ਕੰਮ ਕਰਦਾ ਉਹ ਕਈ ਥਾਵਾਂ ਅਟਕ

ਜਾਂਦਾ ਸੀ। ਜਿਥੇ ਕੋਈ ਐਸਾ ਨੁਕਤਾ ਆ ਜਾਵੇ, ਜੋ ਵਿਲੱਖਣ ਹੋਵੇ, ਉਹ ਸੋਚਣ ਲੱਗ ਜਾਂਦਾ ਸੀ। ਉਸ ਦੇ ਕੰਮ ਵਿੱਚ ਸਹਜਿ ਸੁਭਾ ਦੀ ਪ੍ਰਵਾਹ ਰੂਪ ਸਰਲਤਾ ਦੇ ਹੁੰਦਿਆਂ ਵੀ ਅਨੇਕ ਥਾਵਾਂ 'ਤੇ ਬੂਝ ਦੀ ਠਿਠੰਬਰਤਾ ਸੀ; ਪਰ ਹੌਲੇ ਹੌਲੇ ਇਸ ਠਿਠੰਬਰਤਾ ਦਾ ਰੂਪ ਬਦਲ ਗਿਆ ਤੇ ਉਹ ਇਤਨੀ ਸੂਖਮ ਹੋ ਗਈ ਕਿ ਉਸ ਵਿੱਚ ਇੱਕ ਐਸੀ ਕਲਾ ਦੀ ਪ੍ਰਬੀਨਤਾ ਦਾ ਰੰਗ ਛਾ ਗਿਆ, ਜਿਸ ਨਾਲ ਉਸ ਦੇ ਉਤਾਰੇ ਦਾ ਬਾਕੀ ਦਾ ਸਾਰਾ ਕੰਮ ਉਸ ਰਾਹੇ ਪੈ ਗਿਆ, ਜੋ ਸਮਝ ਤੇ ਬੂਝ ਦੇ ਦੋਪਹੀਆ ਵਿਹਾਰਦੀ ਤਾਲ ਗਤਿ ਦੀ ਅਡੋਲ ਚਾਲ ਹੈ।

ਸੋ, ਐਸੇ ਪ੍ਰਬੀਨ ਸਨ ਗੁਰੂ ਸਵਾਰੇ ਭਾਈ ਹਰਿਦਾਸ ਜੀ, ਸ੍ਰੀ ਦਸਮੇਸ਼ ਜੀ ਦੇ ਹਜ਼ੂਰੀ ਲਿਖਾਰੀ, ਜੋ ਸ਼ੁੱਧ ਪ੍ਰਮਾਣਿਕ ਸ਼ੈਲੀ ਵਿੱਚ ਪਾਵਨ ਬੀੜ ਲਿਖਦੇ ਤੇ ਅਤਿ ਦੀ ਨਿਮਰਤਾ ਸਹਿਤ ਸੰਗਤਾਂ ਦੇ ਪੇਸ਼ ਕਰਦੇ ਸਨ।

ਖੇਦ ਹੈ ਤਾਂ ਇਹ ਕਿ ਇਹਨਾਂ ਦੀ ਲਿਖੀ ਬੀੜ ਤੋਂ ਰਾਹਨੁਮਾਈ ਲੈ ਕੇ, ਪੰਥ ਨੇ ਸ਼ੁੱਧ ਬੀੜ ਛਾਪਣ ਦਾ ਕੋਈ ਉਪਰਾਲਾ ਨਹੀਂ ਕੀਤਾ। ਹਕੀਕਤਾਂ ਤੋਂ ਘੋਰ ਅੱਖਾਂ ਮੀਟ ਕੇ ਅਸੀਂ ਕਿੰਨਾ ਕੁ ਚਿਰ ਕੁਰਾਹੇ ਪਏ ਰਹਾਂਗੇ ਅਤੇ ਗੁਰੂ-ਅਵੱਗਿਆ ਦੇ ਘੋਰ ਪਾਪ ਦੇ ਭਾਗੀ ਹੋਵਾਂਗੇ ? ਸਤਿਗੁਰੂ ਜੀ ਹੀ ਬਹੁੜੀ ਕਰਨ!

## 2. ਸੰਮਤ 1739 ਵਾਲੀ ਦਮਦਮੀ ਸਰੂਪ ਬੀੜ ਦੀ ਆਰੰਭਕ ਤਰਤੀਬ

ਇਹ ਬੀੜ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਦੇ ਨੰਬਰ 97 ਉੱਤੇ ਦਰਜ ਹੈ। ਇਸ ਵਿਚਲੀਆਂ ਨੋਟ ਕਰਨ ਵਾਲੀਆਂ ਗੱਲਾਂ ਇਸ ਪ੍ਰਕਾਰ ਹਨ:

| | | |
|---|---|---|
| ਪਤਿ ੧ | ਪੋਥੀਕਾਤਤਕਰਾਜੋਤੀਜੋਤਿਸਮਾਵਣੇਕਾ | |
| | ਸੰਮਤ ੧੭੩੯ ਮਿਤੀਸਾਵਨਦੀਤ੍ਰਿਉਦਸੀ | ੧ਓਸਤਿਨਾਮੁਕਰਤਾਪੁਰਖੁਨਿਰਭਉਨਿਰਵੈਰੁ |
| | ਨਿਸਾਣੁਗੁਰੂਜੀਕੇਦਸਖਤਮਹਲਾਂਨੌਵਾਂ | ਅਕਾਲਿਮੂਰਤਿਅਜੂਨੀਸੈਭੰਗੁਰਪ੍ਰਸਾਦਿ |
| | ... ... ... | ਸਲੋਕਕਬੀਰਜੀਉ |
| | ... ... ... | ਸਲੋਕਫਰੀਦਜੀਉ |
| | ... ... ... | ਸਵੱਯੇਸ੍ਰੀਮੁਖਬਾਕ |
| | ... ... ... | ਸਵੱਯੇਕਲਕੇਤਥਾਹੋਰਨਾਕੇ |
| | ... ... ... | ਸਲੋਕਵਾਰਾਂਤੇਵਧੀਕ |
| | ... ... ... | ਸਲੋਕਮਹਲਾਨੌਵਾਂ |
| | | ਰਾਗਮਾਲਾ |
| | ਸੋਦਰੁ ੫ ਸ਼ਬਦ, ਸੋਪੁਰਖੁ ੪ ਸ਼ਬਦ, ਸੋਦਰੁ ਆਰਤੀ ੫ ਸ਼ਬਦ | |
| ਜਪ॥ | ਆਦਿ ਸਚੁ ਜੁਗਾਦਿ ਸਚੁ ਹੈਭੀ ਸਚੁ॥ ਨਾਨਕ ਹੋਸੀ ਭੀ ਸਚੁ॥੧॥ | |

*ਨੋਟ:* ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਹਰੇਕ ਰਾਗ ਵਿੱਚ ਥਾਂ-ਸਿਰ ਅੰਕਿਤ ਹੈ ਅਤੇ ਰਾਗ ਜੈਜਾਵੰਤੀ ਪ੍ਰਚਲਿਤ ਤਰਤੀਬ ਅਨੁਸਾਰ ਰਾਗ ਪ੍ਰਭਾਤੀ ਤੋਂ ਬਾਦ ਇਕੱਤੀਵਾਂ ਰਾਗ ਹੈ।

ਇਸ ਬੀੜ ਵਿੱਚ ਕੋਈ ਵਾਧੂ ਬਾਣੀ ਨਹੀਂ ਹੈ ਅਤੇ ਨੌਂਵੇਂ ਪਾਤਸ਼ਾਹ (ਸ੍ਰੀ ਗੁਰੂ ਤੇਗ਼ ਬਹਾਦਰ) ਤਕ ਜੋਤੀ ਜੋਤਿ ਸਮਾਵਣੇ ਕੇ ਚਲਿੱਤ੍ਰ ਹਨ।

## 3. ਸੰਮਤ 1748 ਵਾਲੀ ਬੀੜ

ਇਹ ਬੀੜ ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਦੇ ਨੰਬਰ 14 ਉੱਤੇ ਦਰਜ ਹੈ। ਇਸ ਬੀੜ ਦੀ ਲਿਖਤ ਦਾ ਆਰੰਭ ਹੇਠ ਲਿਖੇ ਅਨੁਸਾਰ ਹੈ:

| | | | |
|---|---|---|---|
| ਪਤਿ ੧ | | | ........................................ |
| | ੧ਓ ਸਤਿਨਾਮੁਕਰਤਾਪੁਰਖੁ | ਪਤਿ | ਪ੍ਰਭਾਤੀ |
| | ਨਿਰਭਉਨਿਰਵੈਰੁਅਕਾਲਮੂਰ | ੭੦੯/੨ | ਜੈਜਾਵੰਤੀ |
| | ਤਿਅਜੂਨੀਸੈਭੰਗੁਰਪ੍ਰਸਾਦਿ॥ | ੭੪੮/੨ | ਸਲੋਕ ਮ: ੯ |
| | ਸੂਚੀਪਤਰਪੋਥੀਕਾਤਤਕਰਾ | | ਮੁੰਦਾਵਣੀ ਮ: ੫ |
| | ਰਾਗਾਕਾਜੋਤੀਜੋਤਿਸਮਾਵਣੇ | ੭੫੦/੨ | ਸਲੋਕ ਮ: ੫ |
| | ਕਾਚਲਿਤ੍ਰੁਸੰਮਤ ੧੭੪੮ | | ਰਾਗ ਮਾਲਾ |
| | ਮਿਤੀਮਾਹੋਵਦੀ ੧੭ | | [*ਨੋਟ :* ਵਦੀ ੧੭ ਗ਼ਲਤੀ ਨਾਲ |
| | ਪੋਥੀਲਿਖਿਪਹੁਚੇ | | ਲਿਖੀ ਗਈ ਹੈ। ਵਦੀ ਸੁਦੀ ਚੰਦ |
| | ਨੀਸਾਣੁਗੁਰੂਜੀਕੇਦਸਖਤਾਕਾਨਕਲ | | ਦੇ ਵਧਣ ਘਟਣ ਅਨੁਸਾਰ ਹੁੰਦੀਆਂ |
| | ਮ: ੫ | | ਹਨ। *—ਲੇਖਕ*] |
| | ........................................ | | |

**ਸਾਰ**

(ੳ) ਇਸ ਪਾਵਨ ਬੀੜ ਵਿੱਚ ਨੌਵੇਂ ਮਹਲੇ ਦੀ ਬਾਣੀ ਥਾਂ-ਸਿਰ ਅੰਕਿਤ ਹੈ।

(ਅ) ਇਸ ਵਿੱਚ ਕੋਈ ਵ੍ਾਧੂ ਬਾਣੀ ਦਰਜ ਨਹੀਂ। ਇਸ ਤਰ੍ਹਾਂ ਇਹ ਬੀੜ ਵੀ ਦਮਦਮੀ ਸਰੂਪ ਦੇ ਨਾਤੇ ਖ਼ਾਸ ਅਹਿਮੀਅਤ ਰੱਖਦੀ ਹੈ। ਸੰਮਤ 1739 ਵਾਲੀ ਬੀੜ ਵਾਂਗ ਇਹ ਬੀੜ ਵੀ ਗ਼ੈਰ-ਇਤਿਹਾਸਕ ਲਿਖਤਾਂ ਤੇ ਮਨੌਤਾਂ; ਜਿਹਾ ਕਿ ਦਸਵੇਂ ਪਾਤਸ਼ਾਹ ਦਾ, ਨੌਵੇਂ ਮਹਲੇ ਦੀ ਬਾਣੀ ਨੂੰ, ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਪਹੁੰਚ ਕੇ ਸੰਮਤ 1762 ਵਿਖੇ ਪਾਵਨ ਬੀੜ ਵਿੱਚ ਚਾੜ੍ਹਨ ਦੀ ਰਵਾਇਤ ਨੂੰ ਪਰਖਣ-ਪੜਚੋਲਣ ਵਿੱਚ ਬੇਹੱਦ ਸਹਾਇਕ ਹੋ ਸਕਦੀ ਹੈ।

## 4. ਸੰਮਤ 1742 ਵਾਲੀ ਬੀੜ

| | | | |
|---|---|---|---|
| ਪਤਿ | ਸੂਚੀਪਤ੍ਰਪੋਥੀਕਾਤਤਕਰਾਰਾਗਾਂਕਾ | | ੧ਓ ਸਤਿਨਾਮੁਕਰਤਾਪੁਰਖੁਨਿਰਭਉਨਿਰ |
| ੪੨ | ਜੋਤੀਜੋਤਿਸਮਾਵਣੇਕਾਚਰਿਤ੍ਰ | | ਵੈਰਅਕਾਲਮੂਰਤਿਅਜੂਨੀਸੈਭੰ |
| | ਸੰਮਤ ੧੭੪੨ ਮਿਤੀਸਾਵਣੋ ੧੯ ਪੋਥੀ | | ਗੁਰਪ੍ਰਸਾਦਿ |
| | ਲਿਖਪਹੁਚੇ | ੬੯੬ | ਕਾਨੜਾ |
| ੬੭੬ | ........................................ | ....... | ........................................ |
| | ਮਲਾਰ........................................ | ੭੦੮ | ਕਲਿਆਣ........................................ |

"ਪੋਥੀ ਪਰਮੇਸਰ ਕਾ ਥਾਨੁ"॥

*ਨੋਟ :* ਅਜਿਹੀਆਂ ਬਹੁਤ ਸਾਰੀਆਂ ਬੀੜਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਰੈਫ਼ਰੈਂਸ ਲਾਇਬ੍ਰੇਰੀ ਵਿੱਚ ਸੁਰੱਖਿਅਤ ਹਨ। ਇਹਨਾਂ ਵਿੱਚ ਅੰਕਿਤ ਮੰਗਲ ਅਥਵਾ ਮੂਲ-ਮੰਤ੍ਰ ਦਾ ਅਸਥਾਨ ਲਿਖਣ-ਸ਼ੈਲੀ ਵੇਖਣ ਵਿਚਾਰਣਯੋਗ ਹਨ।

## 5. ਪਿੰਡੀ ਲਾਲਾ (ਗੁਜਰਾਤ) ਵਾਲੀ ਬੀੜ

ਇਸ ਬੀੜ ਦੀ ਲਿਖਤ ਅਤਿ ਸੁੰਦਰ ਹੈ। ਵਰਕੇ ਦੇ ਦੋਹਾਂ ਪੰਨਿਆਂ ਨੂੰ ਰਲਾ ਕੇ ਇੱਕ ਪਤਿ ਮਿਥਿਆ ਅਤੇ ਪਤਿ ਦੇ ਸੱਜੇ ਪਾਸੇ ਅੰਕ ਲਿਖਿਆ ਗਿਆ ਹੈ। ਤਤਕਰੇ ਦੇ ਆਰੰਭ ਵਿੱਚ ਮੰਗਲਾਚਰਨ ਤੋਂ ਬਾਅਦ ਬੀੜ ਦੇ ਸੰਪੂਰਨ ਹੋਣ ਬਾਰੇ ਇਸ ਪ੍ਰਕਾਰ ਲਿਖਿਆ ਹੈ :

> ੧ੴ ਸਤਿਨਾਮੁਕਰਤਾਪੁਰਖੁਨਿਰਭਉਨਿਰਵੈਰੁਅਕਾਲਮੂਰਤਿਅਜੂਨੀਸੈਭੰਗੁਪ੍ਰਸਾਦਿ
> ਸੂਚੀ ਪਤ੍ਰ-ਪੋਥੀ ਕਾ ਤਤਕਰਾ ਰਾਗਾਂ ਕਾ.........
> ਜੋਤੀ ਜੋਤਿ ਸਮਾਵਣੇ ਕਾ ਚਲਿਤ੍ਰ..........
> ਸੰਮਤ ੧੭੩੨ ਪੋਹ। ੨੩ ਤ੍ਰੇਵੀਂਹਵੇ ਪੋਥੀ ਲਿਖਿ ਪਹੁੰਚੇ॥............

*ਨੋਟ :* ਸ੍ਰੀ ਗੁਰੂ ਤੇਗ਼ ਬਹਾਦਰ ਜੀ ਜੋਤੀ ਜੋਤਿ ਸਮਾਏ ਸੰਮਤ 1732 ਮਘਰ ਸੁਦੀ 5 ਵੀਰਵਾਰ ਨੂੰ ਅਤੇ ਇਹ ਬੀੜ ਸੰਪੂਰਨ ਹੋਈ 23 ਪੋਹ 1732 ਨੂੰ। ਇਸ ਲਈ ਨੌਵੇਂ ਪਾਤਸ਼ਾਹ ਤਕ ਹੀ ਜੋਤੀ ਜੋਤਿ ਸਮਾਵਣੇ ਦੇ ਚਲਿਤ੍ਰ ਦੇ ਸਕਣੇ ਸੰਭਵ ਸਨ, ਸੋ ਪਤਿ 17 (1) ਉੱਤੇ ਅੰਕਿਤ ਹਨ।

ਤਤਕਰਾ 16 ਪਤਿ ਉੱਤੇ ਸਮਾਪਤ ਹੁੰਦਾ ਹੈ। ਪਤਿ 18 (1) ਉੱਤੇ ਗੁਰੂ ਤੇਗ਼ ਬਹਾਦਰ ਜੀ ਦੇ ਪਵਿੱਤਰ ਕਰ ਕਮਲਾਂ ਨਾਲ 'ਗੁਰੂ ਸਹਾਏ' ਸ਼ਬਦ ਲਿਖੇ ਹੋਏ ਹਨ। ਪਤਿ 19 (1) ਤੋਂ ਜਪੁਜੀ ਸਾਹਿਬ ਆਰੰਭ ਕੀਤਾ ਗਿਆ ਹੈ।

ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਅਤੇ ਹੋਰ ਵਾਧੂ ਬਾਣੀਆਂ, ਬਾਦ ਵਿੱਚ ਕਿਸੇ ਹੋਰ ਲਿਖਾਰੀ ਨੇ ਲਿਖ ਕੇ ਪਾਈਆਂ ਹਨ। ਉਸ ਦੀ ਲਿਖਤ ਵਿੱਚ ਸ਼ਬਦਾਂ ਦਾ ਆਕਾਰ, ਬਣਤਰ ਤੇ ਸ਼ੈਲੀ, ਬੀੜ ਦੇ ਲਿਖਾਰੀ ਨਾਲੋਂ ਬਹੁਤ ਭਿੰਨ ਹੈ। ਸਿਆਹੀ ਵਿੱਚ ਵੀ ਬੜਾ ਫ਼ਰਕ ਹੈ। ਜਦੋਂ ਇਹ ਬਾਣੀ ਚੜ੍ਹੀ, ਉਸ ਵੇਲੇ ਫਿਰ ਜਿਲਦ ਬੰਨ੍ਹ ਕੇ ਨਵੇਂ ਸਿਰਿਉਂ ਸਾਰੀ ਬੀੜ ਵਿੱਚ ਅੰਕ ਲਾਏ ਗਏ ਹਨ। ਇਸ ਬੀੜ ਦੇ ਕੁਲ ਪਤਿ 576 ਹਨ। ਕਿਉਂਕਿ ਇਸ ਬੀੜ ਉੱਤੇ ਸਤਿਗੁਰਾਂ ਦੇ ਦਸਖ਼ਤ ਹਨ ਅਤੇ ਅਸਲ ਲਿਖਾਰੀ ਵੱਲੋਂ ਕੋਈ ਵਾਧੂ ਬਾਣੀ ਇਸ ਵਿੱਚ ਅੰਕਿਤ ਨਹੀਂ ਹੋਈ, ਇਸ ਲਈ ਖੋਜੀ ਸੱਜਣਾਂ ਲਈ ਇਹ ਬੀੜ ਖ਼ਾਸ ਮਹੱਤਤਾ ਰੱਖਦੀ ਹੈ।

## 6. ਭਾਈ ਪਾਖਰ ਮਲ ਢਿਲੋਂ ਵਾਲੀ ਬੀੜ

ਭਾਈ ਪਾਖਰ ਮਲ ਢਿਲੋਂ ਵਾਲੀ ਬੀੜ, ਜਿਸ ਦਾ ਸੰਖੇਪ ਉਲੇਖ ਪਿੱਛੇ ਹੋ ਚੁੱਕਾ ਹੈ, ਬਾਰੇ ਕੁਝ ਹੋਰ ਵਿਸਥਾਰ।

ਇਸ ਲੇਖਕ ਵੱਲੋਂ ਇਹ ਬੀੜ 22-5-54 ਨੂੰ ਬੜੇ ਜਤਨਾਂ ਨਾਲ ਭਾਈ ਗੁਰਬਖ਼ਸ਼ ਸਿੰਘ ਜੀ ਦੇ ਸਪੁੱਤਰ ਭਾਈ ਹਰਦਿੱਤ ਸਿੰਘ ਜੀ, ਸਾਬਕਾ ਹੈੱਡ-ਗ੍ਰੰਥੀ ਸ੍ਰੀ

ਦਰਬਾਰ ਸਾਹਿਬ, ਸ੍ਰੀ ਤਰਨ ਤਾਰਨ ਪਾਸੋਂ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਲਈ ਪ੍ਰਾਪਤ ਕੀਤੀ ਗਈ। ਇਸ ਬੀੜ ਦੀ ਰਚਨਾ ਆਦਿ ਬਾਰੇ ਭਾਈ ਗੁਰਬਖ਼ਸ਼ ਸਿੰਘ ਜੀ ਨੇ ਹੇਠ ਲਿਖਿਆ ਦਸਖ਼ਤੀ ਬਿਆਨ ਲਿਖ ਕੇ ਦਿੱਤਾ:

**ਬਿਆਨ ਭਾਈ ਗੁਰਬਖ਼ਸ਼ ਸਿੰਘ ਜੀ**

ਇਹ ਬੀੜ ਭਾਈ ਪਾਖਰ ਮਲ ਜੀ ਦੇ ਹੱਥੋਂ ਲਿਖਵਾਈ ਗਈ। ਲਿਖਵਾਉਣ ਵਾਲੇ ਬਾਬਾ ਖ਼ੁਸ਼ਹਾਲ ਸਿੰਘ ਜੀ, ਹੈੱਡ-ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਤਰਨ ਤਾਰਨ ਵਾਲੇ ਸਨ। ਭਾਈ ਖ਼ੁਸ਼ਹਾਲ ਸਿੰਘ ਜੀ ਪਿੱਛੋਂ ਬਾਬਾ ਮੋਹਰ ਸਿੰਘ ਜੀ ਹੈੱਡ-ਗ੍ਰੰਥੀ ਨਿਯਤ ਹੋਏ। ਬਾਬਾ ਮੋਹਰ ਸਿੰਘ ਜੀ ਤੋਂ ਪਿੱਛੋਂ ਬਾਬਾ ਰਤਨ ਸਿੰਘ ਜੀ, ਫਿਰ ਬਾਬਾ ਕ੍ਰਿਪਾਲ ਸਿੰਘ ਜੀ ਨੇ ਹੈੱਡ-ਗ੍ਰੰਥੀ ਦੀ ਸੇਵਾ ਸੰਭਾਲੀ। ਇਨ੍ਹਾਂ ਤੋਂ ਪਿੱਛੋਂ ਭਾਈ ਹਰਦਿੱਤ ਸਿੰਘ ਜੀ ਹੈੱਡ-ਗ੍ਰੰਥੀ ਬਣੇ। ਭਾਈ ਹਰਦਿੱਤ ਸਿੰਘ ਜੀ ਮੇਰੇ ਪਿਤਾ ਸਨ। ਇਹ ਬੀੜ ਉਹਨਾਂ ਪਾਸੋਂ ਮੇਰੇ ਪਾਸ ਆਈ।

ਜਿਸ ਵੇਲੇ ਬਾਬਾ ਖ਼ੁਸ਼ਹਾਲ ਸਿੰਘ ਜੀ ਇਥੇ ਸਰੋਵਰ ਦੇ ਕਿਨਾਰੇ ਬੈਠੇ ਸਨ, ਉਸ ਵੇਲੇ ਸਰੋਵਰ ਕੱਚਾ ਸੀ। ਹਰਿਮੰਦਰ ਸਾਹਿਬ ਨਹੀਂ ਸੀ ਬਣਿਆ। ਇਸ ਵੇਲੇ ਜਿਥੇ ਪ੍ਰਕਾਸ਼ ਹੁੰਦਾ ਹੈ, ਉਥੇ ਉਨ੍ਹਾਂ ਨੇ ਪੰਜਵੀਂ ਪਾਤਸ਼ਾਹੀ ਦੀ ਯਾਦਗਾਰ ਦੇ ਤੌਰ ਉੱਤੇ ਇੱਕ ਮਮਟੀ ਜਿਹੀ ਬਣਵਾਈ ਤੇ ਰੋਜ਼ ਰਾਤ ਨੂੰ ਦੀਵਾ ਜਗਾਉਂਦੇ ਸਨ। ਪਿੰਡਾਂ ਵਿੱਚੋਂ ਮੰਗੇ ਛੋਲੇ ਭੁਨਾ ਕੇ ਰੱਖ ਛੱਡਦੇ ਸਨ ਤੇ ਆਏ ਗਏ ਸਿੱਖਾਂ ਨੂੰ ਕੋਠੇ ਤੋਂ ਟਿੰਡ ਵਹਾ ਕੇ ਛੋਲੇ ਰਾਤ-ਬਰਾਤੇ ਦਿੰਦੇ ਰਹਿੰਦੇ ਸਨ। ਭਾਈ ਮੋਹਰ ਸਿੰਘ ਜੀ ਹੈੱਡ-ਗ੍ਰੰਥੀ ਨੇ ਅੰਮ੍ਰਿਤਸਰ ਵਾਲੀ ਕੱਚੀ ਸੜਕ ਤਿਆਰ ਕਰਵਾਈ। ਬਾਬਾ ਰਤਨ ਸਿੰਘ ਜੀ ਹੈੱਡ-ਗ੍ਰੰਥੀ ਨੇ ਜੰਡਿਆਲਾ ਗੁਰੂ ਤੇ ਹਰੀਕੇ ਵਾਲੀਆਂ ਕੱਚੀਆਂ ਸੜਕਾਂ ਤਿਆਰ ਕਰਵਾਈਆਂ...।

(ਸਹੀ/-) **ਗੁਰਬਖ਼ਸ਼ ਸਿੰਘ**
ਵਲਦ ਭਾਈ ਹਰਦਿੱਤ ਸਿੰਘ, ਸਾਬਕਾ ਹੈੱਡ-ਗ੍ਰੰਥੀ,
12-5-54 ਸ੍ਰੀ ਤਰਨ ਤਾਰਨ

## ਵੇਰਵਾ

ਉਪਰੋਕਤ ਬੀੜ ਦਾ ਆਰੰਭ ਮੰਗਲਾਚਰਨ ਲਿਖਣ ਉਪਰੰਤ ਇਸ ਪ੍ਰਕਾਰ ਹੈ:

ਸੂਚੀ ਪਤਿ ਪੋਥੀ ਕਾ ਤਤਕਰਾ ਰਾਗਾਂ ਕਾ ਤਥਾ ਸ਼ਬਦਾਂ ਕਾ
ਜਪੁ ਸ੍ਰੀ ਗੁਰੂ ਰਾਮਦਾਸ ਜੀਉ ਕਿਆਂ ਦਸਕਤਾਂ ਕਾ ਨਕਲੁ

ਤਤਕਰੇ ਦੇ ਕੁਲ 27 ਪਤਿ ਹਨ, ਪਰੰਤੂ ਇਨ੍ਹਾਂ ਉਪਰ ਗਿਣਤੀ ਲਈ ਅੰਕ ਦੇਣੇ ਆਰੰਭ ਕੀਤੇ ਗਏ ਹਨ। ਅੰਕ ਹਰ ਪੱਤਰੇ ਦੇ ਸੱਜੇ ਪਾਸੇ ਦਿੱਤੇ ਗਏ ਹਨ। ਇਸ ਵਿੱਚ ਸੋਦਰੁ ਦੇ 5 ਅਤੇ ਸੋ ਪੁਰਖੁ ਦੇ 4 ਸ਼ਬਦ ਅੰਕਿਤ ਹਨ।

ਕੁਲ ਪਤਿ 664 ਹਨ ਅਤੇ 664 (2) ਉੱਤੇ ਬੀੜ ਸੰਪੂਰਨ ਕੀਤੀ ਗਈ ਹੈ। ਇਸ ਪੱਤਰੇ ਦੇ ਅਖ਼ੀਰ ਵਿੱਚ ਇਹ ਸ਼ਬਦ ਅੰਕਿਤ ਹਨ:

੧ੴ ਸੰਬਤ ੧੭੪੫ ਮਾਘ ਸੁਦੀ (ਇਥੋਂ ਕਾਗ਼ਜ਼ ਫੱਟ ਚੁੱਕਾ ਹੈ) ਗ੍ਰੰਥ ਜੀ ਲਿਖਿਆ ਪੂਰਨ ਹੋਆ 'ਲਿਖਾਰੀ ਪਾਖਰਮਲ ਢਿਲੋਂ' ਵਾਸੀ ਖਾਰਾ ਚੰਭਲ ਪੋਤ੍ਰਾ ਚੌਧਰੀ ਲੰਗਾਹਾ ਕਾ 'ਵਹਗੁਰੂ'

ਨੌਵੇਂ ਸਤਿਗੁਰੂ ਦੀ ਬਾਣੀ ਦੇ ਕੇਵਲ 'ਸਲੋਕ ਮਹਲਾ', ਪਤਿ 664 ਤੋਂ ਅੱਗੇ ਕਿਸੇ ਨੇ ਪਿੱਛੋਂ ਨਵੇਂ ਵੱਖਰੇ ਕਾਗ਼ਜ਼ ਦੇ ਪੱਤਰਿਆਂ ਉੱਤੇ ਲਿਖ ਕੇ ਪਾ ਦਿੱਤੇ ਹਨ। ਇਸ ਨਾਲ ਕੁਝ ਹੋਰ ਸ਼ਬਦ ਆਦਿ ਵੀ ਹਨ ਅਤੇ ਇਹ ਸਾਰੇ 665 ਤੋਂ ਲੈ ਕੇ 669 ਤਕ ਚਾਰ ਪਤਿ ਬਣਦੇ ਹਨ। 665 ਪਤਿ ਤੋਂ ਇਨ੍ਹਾਂ ਦਾ ਆਰੰਭ 'ਰਤੇ ਨੇ ਸੇਈ' ਸ਼ਬਦ ਤੋਂ ਕੀਤਾ ਗਿਆ ਹੈ। ਇਨ੍ਹਾਂ ਮਗਰੋਂ ਲਿਖੇ ਅਤੇ ਚੜ੍ਹੇ ਸ਼ਬਦਾਂ ਅਤੇ ਸਲੋਕਾਂ ਆਦਿ ਦਾ ਤਤਕਰੇ ਵਿੱਚ ਕੋਈ ਜ਼ਿਕਰ ਨਹੀਂ।

## ਇਸ ਬੀੜ ਦੀਆਂ ਖ਼ਾਸ ਖ਼ਾਸ ਵਿਸ਼ੇਸ਼ਤਾਵਾਂ

(ੳ) ਇਹ ਬੀੜ ਭਾਈ ਪਾਖਰ ਮਲ ਢਿਲੋਂ ਪੋਤਰਾ ਚੌਧਰੀ ਲੰਗਾਹਾ, ਜੋ ਇਸ ਸਾਰੇ ਇਲਾਕੇ ਦੇ ਮੰਨੇ-ਪ੍ਰਮੰਨੇ ਚੌਧਰੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਿੱਖ ਸਨ, ਨੇ ਦਸਮ ਪਾਤਸ਼ਾਹ ਦੇ ਸਮੇਂ ਅੰਕਿਤ ਕੀਤੀ।

(ਅ) ਇਸ ਵਿਚਲਾ 'ਜਪੁ' ਜੀ ਸਿੱਧਾ 'ਸ੍ਰੀ ਗੁਰੂ ਰਾਮਦਾਸ ਜੀਉ ਕਿਆ ਦਸਖਤਾ ਕਾ ਨਕਲ ਹੈ' (ਨਕਲ ਕਾ ਨਕਲ ਆਦਿ ਦਾ ਨਕਲ ਨਹੀਂ)।

(ੲ) ਇਸ ਵਿੱਚ ਭਾਈ ਪਾਖਰ ਮਲ ਜੀ ਵੱਲੋਂ ਕੋਈ ਵਾਧੂ ਬਾਣੀ ਨਹੀਂ ਲਿਖੀ ਗਈ।

(ਸ) ਇਸ ਦੀ ਲਿਖਣ-ਸ਼ੈਲੀ (ਸਿਰਲੇਖਾਂ ਤੇ ਮੰਗਲਾਂ ਆਦਿ ਦੀ ਤਰਤੀਬ ਸ੍ਰੀ ਕਰਤਾਰਪੁਰ ਵਾਲੀ ਆਦਿ ਬੀੜ ਅਨੁਸਾਰ ਹੈ, ਭਾਵ, ਸਾਰੇ ਮੰਗਲ ਸੱਜੇ ਪਾਸੇ ਤੇ ਰਾਗ ਆਦਿ ਦੇ ਸਿਰਲੇਖ ਖੱਬੇ ਪਾਸੇ ਹਨ। ਲਿਖਤ ਦੀ ਆਰੰਭਕ ਵਿਧੀ ਇਸ ਪ੍ਰਕਾਰ ਹੈ :

| | |
|---|---|
| ਸੂਚੀਪਤਿਪੋਥੀਕਾਤਤਕਰਾਲਿਖਿਆ<br>ਰਾਗਾਂਕਾਤਤਕਰਾਸ਼ਬਦਾਂਕਾ | ੧ੴ ਸਤਿਗੁਰ ਪ੍ਰਸਾਦਿ |

## 7. ਸੰਮਤ 1811 ਲਿਖਤ ਬੀੜ

ਸੰਮਤ 1811 ਲਿਖਤ ਬੀੜ, ਜੋ ਡਾ. ਗੰਡਾ ਸਿੰਘ ਜੀ ਪਟਿਆਲਾ ਪਾਸ ਮੌਜੂਦ ਹੈ :

| | | |
|---|---|---|
| ਸੂਚੀਪਤ੍ਰਪੋਥੀਕਾਤਤਕਰਾਰਾਗਾਕਾ | ਜੈਤਸਰੀ | ੧ੴਸਤਿਨਾਮੁਕਰਤਾਪੁਰਖੁ |
| ਜੋਤੀਜੋਤਿਸਮਾਵਣੇਕਾਚਲਿਤ੍ਰ | ਟੋਡੀ | ਨਿਰਭਉਨਿਰਵੈਰੁਅਕਾਲਮੂਰ |
| ਸੰਮਤ ੧੮੧੧ ਮਿਤੀ | .................. | ਤਿਅਜੂਨੀਸੈਭੰਗੁਰਪ੍ਰਸਾਦਿ। |
| ਜੇਠਸੁਦੀਪੋਥੀਲਿ | .................. | ਗਾਥਾ |
| ਖਿਪਹੁਚੇ | .................. | ਫੁਨਹੇ |
| ............................................................ | ਸਲੋਕ | ....—...............—............—— |
| ਧਨਾਸਰੀ...................................... | ਸਹਸਕ੍ਰਿਤੀ | ਰਾਗਮਾਲਾ |

*ਨੋਟ :* ਕੋਈ ਵਿਅਕਤੀ ਈਮਾਨਦਾਰੀ ਨਾਲ ਦੱਸੇ ਕਿ ਉਪਰੋਕਤ ਮੰਗਲਾਚਰਨ ਆਦਿ ਵਿੱਚ ਲਿਖਿਆ ਗਿਆ ਸੀ ਕਿ ਬਾਅਦ ਵਿੱਚ ?

ਸੰਮਤ 1811 ਵਾਲੀ ਇਹ ਬੀੜ ਕਲਗੀਧਰ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਪਿੱਛੋਂ ਲਿਖੀ ਗਈ; ਪਰੰਤੂ ਇਸ ਵਿੱਚ ਵੀ 'ਪੋਥੀ' ਸ਼ਬਦ ਦੀ ਹੀ ਵਰਤੋਂ ਹੋਈ ਹੈ। ਇਹ ਇਸ ਲਈ ਜਿਸ 'ਬੀੜ' ਤੋਂ ਇਸ ਦਾ ਉਤਾਰਾ ਹੋਇਆ, ਉਥੇ ਪਦ 'ਪੋਥੀ' ਦਾ ਹੀ ਪ੍ਰਯੋਗ ਕੀਤਾ ਗਿਆ ਹੋਵੇਗਾ।

[5]ਸ੍ਰੀ ਦਸਮੇਸ਼ ਜੀ ਦੇ ਲਿਖਾਰੀ ਭਾਈ ਹਰਿਦਾਸ ਜੀ ਦੀ ਬੀੜ ਜੋ 1732-1761 ਦੇ ਵਿਚਕਾਰ ਲਿਖੀ ਗਈ, ਦੇ ਅੰਤ ਵਿੱਚ 'ਗ੍ਰੰਥ' ਪਦ ਦੀ ਵਰਤੋਂ ਕੀਤੀ ਗਈ ਹੈ। 'ਗੁਰੂ ਗ੍ਰੰਥ' ਦੀ ਵਰਤੋਂ ਤਾਂ ਸ੍ਰੀ ਦਸਮੇਸ਼ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਦ ਹੀ ਹੋਣੀ ਸੀ।

ਜਿਹਾ ਕਿ ਇਸ਼ਾਰੇ ਮਾਤਰ ਪਿੱਛੇ ਦੱਸਿਆ ਗਿਆ ਹੈ, ਸਿੱਖ ਸੰਗਤਾਂ ਦਾ ਵਿਸ਼ਵਾਸ ਕਿ ਪੰਜਵੇਂ ਸਤਿਗੁਰੂ ਜੀ ਵੱਲੋਂ ਸੰਪਾਦਨ ਕੀਤੀ ਆਦਿ ਬੀੜ ਇਸ ਵੇਲੇ ਸ੍ਰੀ ਕਰਤਾਰਪੁਰ ਦੇ ਸੋਢੀਆਂ ਪਾਸ ਸੁਰੱਖਿਅਤ ਹੈ; ਪਰੰਤੂ ਕੁਝ ਵਿਦਵਾਨ ਇਸ ਮਨੌਤ ਨਾਲ ਸਹਿਮਤ ਨਹੀਂ। ਉਦਾਹਰਣ ਵਜੋਂ ਸਰਦਾਰ ਜੀ.ਬੀ. ਸਿੰਘ ਨੇ ਆਪਣੀ ਪੁਸਤਕ *ਪ੍ਰਾਚੀਨ ਬੀੜਾਂ* ਵਿੱਚ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਇਸ ਬੀੜ ਦੇ ਅਸਲੀ ਅਥਵਾ ਆਦਿ ਹੋਣ ਸੰਬੰਧੀ ਸੰਸੇ ਪ੍ਰਗਟ ਕੀਤੇ ਹਨ। ਜੀ.ਬੀ. ਸਿੰਘ ਵੱਲੋਂ ਉਠਾਏ ਪ੍ਰਸ਼ਨਾਂ ਦਾ ਉੱਤਰ ਪ੍ਰਿੰਸੀਪਲ ਜੋਧ ਸਿੰਘ ਜੀ ਨੇ ਆਪਣੀ ਪੁਸਤਕ *ਪ੍ਰਾਚੀਨ ਬੀੜਾਂ ਬਾਰੇ* ਵਿੱਚ ਸਵਿਸਥਾਰ ਦਿੱਤਾ ਹੈ ਅਤੇ ਇਹ ਸਿੱਧ ਕੀਤਾ ਹੈ ਕਿ ਸ: ਜੀ.ਬੀ. ਸਿੰਘ ਨੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਦੇ ਦਰਸ਼ਨ ਤੋਂ ਬਿਨਾਂ ਹੀ ਇਸ ਬਾਰੇ ਹਵਾਲੇ ਦੇ ਮਾਰੇ ਹਨ।

## 8. ਭਾਈ 'ਬੂੜੇ' ਸੰਧੂ ਵਾਲੀ ਬੀੜ

ਇਸ ਬੀੜ ਦੇ ਪਤਿ 591 ਦੇ ਅੰਤ ਵਿੱਚ 19ਵੀਂ ਸਤਰ ਤੋਂ ਸ਼ੁਰੂ ਕਰ ਕੇ ਇਹ ਅੱਖਰ ਲਿਖੇ ਹਨ :

> ਸ੍ਰੀ ਵਾਹਿਗੁਰੂ ਜੀ ਸ੍ਰੀ ਵਾਹਿਗੁਰੂ ਜੀ
> ਸ੍ਰੀ ਗੁਰੂ ਜੀ ਦੇ ਹਜ਼ੂਰ ਗਰੰਥ ਸੰਪੂਰਣ ਹੋਇਆ। ਲਿਖਿਆ ਭਾਈ ਬੂੜੇ ਸੰਧੂ ਪੰਜਵੀ ਪਾਤਸ਼ਾਹੀ ਦੇ ਹਜ਼ੂਰ। ਲਿਖਵਾਈ ਭਾਈ ਮਿਲਖੀ ਪਸਉਰ (ਪਸ਼ੌਰ) ਦੇ ਵਾਸੀ।

## 9. ਸੰਮਤ 1735 ਵਾਲੀ ਬੀੜ

ਇਸ ਬੀੜ ਵਿੱਚ ਨੌਵੇਂ ਪਾਤਸ਼ਾਹ ਦੀ ਬਾਣੀ ਵੀ ਦਰਜ ਹੈ ਅਤੇ ਮੰਗਲ ਇੱਕ-ਸਮਾਨ ਪਹਿਲਾਂ ਹਨ। ਇਸ ਦੀ ਆਰੰਭਕ ਲਿਖਤ ਦੇ ਅੱਖਰ ਹਨ :

> ਸੂਚੀਪਤਿਪੋਥੀਕਾਤਤਕਰਾਰਾਗਾਂਕਾ
> ਸੰਮਤ ੧੭੩੫ ਵੈਸਾਖ ੧੩ ਪੋਥੀਲਿਖਿਪਹੁਚੇ

---

5. ਇਸ (ਗੁਰੂ) ਗ੍ਰੰਥ ਜੀ ਵਿੱਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਤਕ ਹੀ ਜੋਤੀ ਜੋਤਿ ਸਮਾਵਣੇ ਕੇ ਚਲਿਤ੍ਰ ਹਨ। ਇਸ ਤੋਂ ਵੀ ਇਹ ਸਿੱਧ ਹੁੰਦਾ ਹੈ ਕਿ ਇਹ ਬੀੜ ਸ੍ਰੀ ਦਸਮੇਸ਼ ਕਾਲ ਵਿੱਚ ਲਿਖੀ ਗਈ।

## 10. ਸੰਮਤ 1746 ਵਾਲੀ ਬੀੜ

ਇਸ ਬੀੜ ਵਿੱਚ ਰਾਗ ਜੈਜਾਵੰਤੀ, ਪ੍ਰਭਾਤੀ ਤੋਂ ਪਿੱਛੋਂ ਅੰਕਿਤ ਹੈ, ਸਾਰੇ ਮੰਗਲ ਪਹਿਲਾਂ ਹਨ। ਰਹਰਾਸਿ ਸਾਹਿਬ ਦੇ ਨੌਂ ਸ਼ਬਦ ਦਰਜ ਹਨ।

## 11. ਸੰਮਤ 1759 ਵਾਲੀ ਬੀੜ

ਇਸ ਦੇ ਆਰੰਭ ਵਿੱਚ ਇਹ ਲਿਖਤ ਵਿਦਮਾਨ ਹੈ:

ਸੁਚੀਪਤ੍ਰਪੋਥੀਕਾਤਤਕਰਾਰਾਗਾਂਕਾ
ਜੋਤੀਜੋਤਿਸਮਾਵਣੇਕਾਚਰਿਤ੍ਰ ... ... ... ... ...
ਸੰਮਤ ੧੭੫੯ ਮਿਤੀਚੇਤਵਦੀ ੨ ਪੋਥੀਲਿਖਿਪਹੁਚੇ ॥ ਗੁਰਪ੍ਰਸਾਦਿ ॥

ਮੰਗਲਾਂ ਤੇ ਰਾਗਾਂ ਦੀ ਤਰਤੀਬ ਪੁਰਾਤਨ ਹੈ।

ਸਲੋਕ ਸਹਸਕ੍ਰਿਤੀ ॥ ਪੜ੍ਹਿ ਪੁਸਤਕ ਸੰਧਿਆਬਾਦੰ ॥

ਤੋਂ ਪਿੱਛੋਂ, ਸ੍ਰੀ ਕਰਤਾਰਪੁਰੀ ਆਦਿ ਬੀੜ ਸਮਾਨ ਮੰਗਲ '੧ਓ' ਅੰਕਿਤ ਹੈ।

## 12. ਸੰਮਤ 1661 ਵਾਲੀ ਬੀੜ

ਸੂਚੀਪਤ੍ਰਪੋਥੀਕਾਤਤਕਰਾਰਾਗਾਕਾ
ਜੋਤੀਜੋਤਿਸਮਾਵਣੇਕੇਚਲਿਤ੍ਰ
ਸੰਮਤ ੧੬੬੧ ਭਾਦੋਵਦੀਇਕਪੋਥੀਲਿਖਿਪਹੁਚੇ
ਨਿਸ਼ਾਨਗੁਰੂਜੀਦੇਦਸਖਤਹੈਂ
ਜਪਜੀਗੁਰੂਰਾਮਦਾਸਜੀਦੇਦਸਖਤਕਾਨਕਲ ॥

## 13. ਇੱਕ ਹੋਰ ਬੀੜ ਦਾ ਹਵਾਲਾ

ਅੰਤ ਵਿੱਚ ਇਸ ਅਤਿ ਅਹਿਮ ਵਿਸ਼ੇ ਸੰਬੰਧੀ ਵਧੇਰੇ ਵਿਸਥਾਰ ਵਿੱਚ ਨਾ ਜਾਂਦਿਆਂ ਹੋਇਆਂ ਕੇਵਲ ਇੱਕ ਹੋਰ ਬੀੜ ਦਾ ਹਵਾਲਾ ਦਿੱਤਾ ਜਾਂਦਾ ਹੈ:

ਸੂਚੀਪਤਿਤਤਕਰਾਲਿਖਿਆਸ੍ਰੀਗ੍ਰੰਥਜੀਦਾ ॥ ੧੭੯੨ ॥
ਸਾਵਨਸੁਦੀ ੫ ॥
ਜਪੁਸ੍ਰੀਗੁਰੂਰਾਮਦਾਸਜੀਕਿਆਦਸਖਤਾਦੀਨਕਲੁ

ਤਤਕਰੇ ਦੇ ਅਖ਼ੀਰ ਵਿੱਚ ਦਰਜ ਹੈ:

ਸੰਮਤ ੧੭੯੨ ਸਾਵਣਿਸੁਦੀਉਮੱਸਿਆਬੁਧਿਵਾਰਕੈਦਿਨਿਭੋਗਿਪਇਆ ॥
ਲਿਖਿਸਪੂਰਣਹੋਇਆ ॥
ਸਾਵਣਕੀਦਿਨਨਵੀਜਾਂਦੀਸੰਗਰਾਂਦਕੈਹਿਸਾਬੈਸਤਿਲੁਜਦ੍ਰਿਆਕੈਕਿਨਾਰੈਸੋਧੀ ॥

ਪਤਿ ॥੭੪੭॥ ਉੱਤੇ "ਰੁਣ ਝੁਝਨੜਾ ਗਾਓ ਸਖੀ" ਕੇਵਲ ਦੋ ਹੀ ਤੁਕਾਂ ਹਨ। ਨਾਲ ਇਹ ਨੋਟ ਦਿੱਤਾ ਹੋਇਆ ਹੈ: "ਏਹਿ ਸਬਦੁ ਆਦਿ ਗ੍ਰੰਥ ਨਾਹੀ" ਦੋਇ ਤੁਕਾਂ ਸਹੀ ਹੈਨ ਹੋਰ ਦੂਰਿ ਕੀਤਾ ॥

ਸਾਰੀ ਬੀੜ ਵਿੱਚ ਮੰਗਲ ਇੱਕ-ਸਮਾਨ ਪਹਿਲਾਂ ਅੰਕਿਤ ਹਨ। ਇਸ ਵਿੱਚ ਕੋਈ ਵਾਧੂ ਬਾਣੀ ਅੰਕਿਤ ਨਹੀਂ। ਹਾਂ, ਰਾਗਮਾਲਾ ਦਰਜ ਹੈ।

## 14. ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿੱਚ ਪ੍ਰਕਾਸ਼ ਹੋਣ ਵਾਲੀਆਂ ਪ੍ਰਾਚੀਨ ਲਿਖਤੀ ਬੀੜਾਂ

### (ੳ) ਹੱਥ ਲਿਖਤ ਬੀੜ

ਜੋ ਹੱਥ ਲਿਖਤ ਬੀੜ ਰੋਜ਼ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤ ਵੇਲੇ ਪ੍ਰਕਾਸ਼ ਹੁੰਦੀ ਹੈ, ਉਸ ਉੱਤੇ ਲਿਖਣ-ਕਾਲ ਆਦਿ ਬਾਰੇ ਕੋਈ ਸੰਕੇਤ ਨਹੀਂ। ਪੁਰਾਣੇ ਗੁਰਸਿੱਖਾਂ ਵਿੱਚ ਹਰ ਪਾਵਨ ਬੀੜ ਲਈ ਸ਼ਰਧਾ ਦਾ ਇਹ ਆਲਮ ਸੀ ਕਿ ਬੀੜ ਦੀ ਪ੍ਰਮਾਣੀਕਤਾ ਆਦਿ ਬਾਰੇ ਪਰਖ ਪੜਚੋਲ ਵਿੱਚ ਪਏ ਬਿਨਾਂ ਹੀ 'ਬੀੜ' ਦਾ ਪੂਰਨ ਸਤਿਕਾਰ ਕੀਤਾ ਜਾਂਦਾ ਸੀ। ਪ੍ਰਤੀਤ ਹੁੰਦਾ ਹੈ ਕਿ ਜਦ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਜੀ ਦੇ ਸਮੇਂ ਸ੍ਰੀ ਹਰਿਮੰਦਰ ਸਾਹਿਬ ਦੀ ਦੋਬਾਰਾ ਰਚਨਾ ਹੋਈ ਅਤੇ ਭਾਈ ਚੈਂਚਲ ਸਿੰਘ ਜੀ (ਨਹੇਰਨਾ) ਨੂੰ ਗ੍ਰੰਥੀ ਦੀ ਮਹਾਨ ਸੇਵਾ ਬਖ਼ਸ਼ੀ ਗਈ, ਤਾਂ ਉਸ ਸਮੇਂ ਇਸ ਬੀੜ ਦਾ ਪਹਿਲਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਖੇ ਹੋਇਆ। ਹੈਰਾਨੀ ਵਾਲੀ ਗੱਲ ਇਹ ਹੈ ਕਿ ਇਸ ਬੀੜ ਵਿੱਚ ਰਹਰਾਸਿ ਸਾਹਿਬ ਦੇ ਕੇਵਲ ਪਹਿਲੇ ਪੰਜ ਸ਼ਬਦ ਹੀ ਸਨ। 'ਸੋ ਪੁਰਖੁ' ਵਾਲੇ ਚਾਰ ਸ਼ਬਦ, ਗ੍ਰੰਥੀ ਲਾਭ ਸਿੰਘ ਜੀ ਤੇ ਜਥੇਦਾਰ ਅੱਛਰ ਸਿੰਘ ਜੀ ਆਦਿ ਗ੍ਰੰਥੀ ਸਾਹਿਬਾਨ ਦੇ ਸਮੇਂ ਲਿਖ ਕੇ ਬੀੜ ਵਿੱਚ ਪਾਏ ਗਏ। ਉਪਰੰਤ ਤਤਕਰੇ ਵਿੱਚ ਵੀ ਇਸ ਦਾ ਉਲੇਖ ਕਰ ਦਿੱਤਾ ਗਿਆ।

### (ਅ) ਸੁਨਹਿਰੀ ਜਿਲਦ ਵਾਲੀ ਬੀੜ

ਇਹ ਬੀੜ ਸ੍ਰੀ ਅਕਾਲ ਤਖ਼ਤ ਸਾਹਿਬ ਸਾਂਭ ਸੰਭਾਲ ਕੇ ਰੱਖੀ ਜਾਂਦੀ ਹੈ ਅਤੇ ਇਸ ਦਾ ਪ੍ਰਕਾਸ਼, ਬਾਕੀ ਜਲੌ ਸਹਿਤ, ਸਾਲ ਵਿੱਚ ਪੰਜ ਵੇਰ, ਗੁਰਪੁਰਬਾਂ ਤੇ ਇਤਿਹਾਸਕ ਦਿਹਾੜਿਆਂ ਉੱਤੇ ਸ੍ਰੀ ਹਰਿਮੰਦਰ ਸਾਹਿਬ ਕੀਤਾ ਜਾਂਦਾ ਹੈ। ਇਸ ਬਾਰੇ ਬਿਨਾਂ ਆਪਣੇ ਵੱਲੋਂ ਕੋਈ ਟਿੱਪਣੀ ਕੀਤੇ ਦੇ, ਸਵਰਗੀ ਬਾਬਾ ਮੰਨਾ ਸਿੰਘ ਜੀ ਤੇ ਭਾਈ ਗੋਬਿੰਦ ਸ਼ਾਹ ਸਿੰਘ ਜੀ, ਸੇਵਾ-ਪੰਥੀ ਦੇ ਬਿਆਨ ਹੇਠਾਂ ਅੰਕਿਤ ਹਨ। ਇਹ ਬਿਆਨ ਭਾਈ ਰਣਧੀਰ ਸਿੰਘ, ਰੀਸਰਚ ਸਕਾਲਰ, ਸ਼੍ਰੋਮਣੀ ਕਮੇਟੀ ਨੇ ਉਦੋਂ ਲਏ, ਜਦ ਸੰਨ 1952 ਵਿੱਚ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਕਰਤਾਰਪੁਰੀ ਆਦਿ ਬੀੜ ਦੀ ਲਿਖਣ-ਸ਼ੈਲੀ ਅਨੁਸਾਰ ਬੀੜ ਵਿਚਲੇ ਸਾਰੇ ਮੰਗਲ, ਰਾਗ ਦੇ ਸਿਰਲੇਖਾਂ ਨਾਲੋਂ ਸ਼ੁੱਧ ਤੌਰ ਉੱਤੇ ਉਪਰ ਛਾਪ ਦਿੱਤੇ ਗਏ ਸਨ।

ਭਾਈ ਰਣਧੀਰ ਸਿੰਘ ਜੀ ਆਪਣੇ ਬਿਆਨ ਦੇ ਨਾਲ ਹੀ ਭਾਈ ਸਾਹਿਬ ਬਾਰੇ ਇਹ ਵਾਕਫ਼ੀ ਵੀ ਦਿੰਦੇ ਹਨ ਕਿ ਆਪ 29-2-1924 ਤੋਂ ਸ੍ਰੀ ਦਰਬਾਰ ਸਾਹਿਬ ਅਖੰਡ ਪਾਠੀ ਭਰਤੀ ਹੋਏ; 1-1-1927 ਤੋਂ ਤੀਹ ਰੁਪਏ ਮਾਸਕ ਤਨਖ਼ਾਹ ਉੱਤੇ ਸ਼ਹੀਦ ਬੁੰਗੇ ਗ੍ਰੰਥੀ ਦੀ ਡਿਊਟੀ ਸੰਭਾਲੀ ਅਤੇ 4-6-1932 ਨੂੰ ਇਸ ਸੇਵਾ ਤੋਂ ਅਸਤੀਫ਼ਾ ਦੇ ਦਿੱਤਾ।

ਭਾਈ ਗੋਬਿੰਦ ਸ਼ਾਹ ਸਿੰਘ ਜੀ ਨੇ ਆਪਣਾ ਬਿਆਨ ਆਪਣੇ ਹੱਥੀਂ ਕਲਮਬੰਦ ਕੀਤਾ ਹੈ। ਇਸ ਬੀੜ ਵਿੱਚ 100 ਤੋਂ ਵੱਧ ਪਏ ਪੱਤਰੇ, ਖ਼ਸਤਾ ਹੋ ਚੁੱਕੇ ਪੱਤਰਿਆਂ ਦੀ ਥਾਂ, ਆਪ ਦੀ ਕਿਰਤ ਹੈ। ਆਪ ਜੀ ਦੀ ਲਿਖਾਈ ਦਾ ਮੇਲ ਹੀ ਇਸ ਗੱਲ ਦਾ ਸਬੂਤ ਹੈ। ਭਾਈ ਸਾਹਿਬ ਦੇ ਬਿਆਨ ਦੀ ਲਿਖਤ ਦਾ ਫੋਟੋ-ਬਲਾਕ ਪਾਠਕਾਂ ਦੀ ਜਾਣਕਾਰੀ ਲਈ ਅੱਗੇ ਦਿੱਤਾ ਗਿਆ ਹੈ :

**ਬਾਬਾ ਮੰਨਾ ਸਿੰਘ ਜੀ ਦਾ ਬਿਆਨ**

(ਜੋ ਭਾਈ ਨਰਾਇਣ ਸਿੰਘ ਸੇਵਾ-ਪੰਥੀ ਦੇ ਰੂਬਰੂ ਲਿਆ ਗਿਆ)

1. ਅਸੀਂ ਐੱਸ.ਐੱਸ. ਚਰਨ ਸਿੰਘ ਦੇ ਛਾਪੇਖ਼ਾਨੇ ਵਿੱਚ ਛਪ ਰਹੀ ਬੀੜ ਦੀ ਸੁਧਾਈ ਵਾਸਤੇ ਕਰਤਾਰਪੁਰ, ਸਿੰਘਾਂ ਨਾਲ ਦਰਸ਼ਨ ਕਰਨ ਗਏ ਸਾਂ। ਉਸ ਮੌਕੇ ਇੱਕ ਬਿਰਧ ਸਿੰਘ ਵੀ ਮਹਾਰਾਜ ਦੇ ਦਰਸ਼ਨ ਕਰਨ ਆਇਆ ਸੀ। ਉਸ ਨੇ ਸਾਖੀ ਸੁਣਾਈ ਸੀ ਕਿ ਬਾਬਾ ਦੀਪ ਸਿੰਘ ਆਪਣੀ ਲਿਖੀ ਬੀੜ ਦੀ ਸੁਧਾਈ ਕਰਨ ਉਥੇ ਆਏ ਸਨ। ਸੋਢੀਆਂ ਪਹਿਲੋਂ ਆਗਿਆ ਨਾ ਦਿੱਤੀ। ਬਾਬਾ ਜੀ ਧਰਨਾ ਮਾਰ ਬੈਠੇ, ਤਾਂ ਉਨ੍ਹਾਂ ਸਰਾਪ ਆਦਿ ਤੋਂ ਡਰਦਿਆਂ ਆਗਿਆ ਦੇ ਦਿੱਤੀ ਸੀ। ਤਦ ਸਾਰੀ ਬੀੜ ਸੋਧੀ ਗਈ ਸੀ।
2. ਇਸ ਤੋਂ ਪਹਿਲਾਂ ਅਸੀਂ 'ਸ਼ਹੀਦ ਬੁੰਗਾ ਬਾਬਾ ਦੀਪ ਸਿੰਘ' ਵਿੱਚ ਗ੍ਰੰਥੀ ਸਾਂ। ਅਸਾਂ ਸੁਣਿਆ ਸੀ ਪਈ ਸ੍ਰੀ ਦਰਬਾਰ ਸਾਹਿਬ ਦੇ ਤੋਸ਼ੇਖ਼ਾਨੇ ਵਿਰਾਜਮਾਨ 'ਆਦਿ ਗ੍ਰੰਥ ਸਾਹਿਬ' ਦੀ ਬੀੜ ਬਾਬਾ ਦੀਪ ਸਿੰਘ ਵੱਲੋਂ ਭੇਜੀ ਹੋਈ ਦਮਦਮੀ ਬੀੜ ਹੈ। ਇਸ ਖ਼ਿਆਲ ਨਾਲ ਅਸੀਂ ਭਾਈ ਸੁੱਖਾ ਸਿੰਘ ਦਾਰੋਗੇ ਦੇ ਸਮੇਂ ਉਸ ਬੀੜ ਦੇ ਦਰਸ਼ਨ ਕੀਤੇ। ਅਰ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਆਗਿਆ ਨਾਲ ਸ਼ਹੀਦ ਬੁੰਗਾ ਦੀਪ ਸਿੰਘ ਜੀ ਵਿੱਚ ਪ੍ਰਕਾਸ਼ ਕਰਨ ਹਿਤ ਲੈ ਆਏ ਸਾਂ। ਜਿਸ ਮੌਕੇ ਸ: ਚਰਣ ਸਿੰਘ ਦੇ ਸੋਧਕ ਸੱਜਣ ਭਾਈ ਆਤਮਾ ਸਿੰਘ ਹੁਰੀਂ ਸ੍ਰੀ ਕਰਤਾਰਪੁਰ ਗਏ, ਤਦ ਅਸੀਂ ਆਪਣੀ ਦਰਸ਼ਨ ਅਭਿਲਾਖਾ ਪੂਰਨ ਕਰਨ ਹਿਤ ਗ੍ਰੰਥੀ ਦੀ ਸੇਵਾ ਤੋਂ ਅਸਤੀਫ਼ਾ ਦੇ ਦਿੱਤਾ। ਅਰ ਬੀੜ, ਚਾਰਜ ਦੇਣ ਸਮੇਂ ਭਾਈ ਤਾਰਾ ਸਿੰਘ ਪਿਸ਼ੌਰੀਏ ਨੂੰ ਸੌਂਪ ਦਿੱਤੀ ਸੀ। ਉਹ ਬੜੇ ਚੰਗੇ ਪਾਠੀ ਸਨ। ਉਸ ਤੋਂ ਛੇਤੀ ਹੀ ਬਾਦ ਸਾਨੂੰ ਕੁਝ ਸ਼ਬਦਾਂ ਦੇ ਸ਼ੁੱਧ ਪਾਠ ਦੇਖਣ ਦੀ ਲੋੜ ਪਈ, ਤਾਂ ਅਸੀਂ ਮੁੜ ਕੇ ਉਸ ਬੀੜ ਦੇ ਦਰਸ਼ਨ ਕਰਨ ਗਏ। ਜਾ ਕੇ ਹੈਰਾਨੀ ਹੋਈ ਕਿ ਉਹ ਅਸਲ ਬੀੜ ਉਥੇ ਮੌਜੂਦ ਨਹੀਂ ਸੀ। ਅਰੁ ਉਸ ਵਕਤ ਭਾਈ ਤਾਰਾ ਸਿੰਘ ਗ੍ਰੰਥੀ ਨੌਕਰੀ ਛੱਡ ਗਿਆ ਸੀ। ਨਵੇਂ ਗ੍ਰੰਥੀ ਨੂੰ ਚਾਰਜ ਵਿੱਚ ਉਹ ਬੀੜ ਨਹੀਂ ਸੀ ਮਿਲੀ। ਭਾਈ ਤਾਰਾ ਸਿੰਘ ਪਿਸ਼ੌਰੀਏ ਨੂੰ ਅਸਾਂ ਤਾਕੀਦ ਕੀਤੀ ਸੀ ਕਿ ਇਹ ਬੀੜ ਖ਼ਾਸ ਹੈ, ਇਸ ਨੂੰ ਸਾਂਭ ਕੇ ਰੱਖਣਾ ਅਰੁ ਤੋਸ਼ੇਖ਼ਾਨੇ ਦੀ ਇਸ ਥਾਂ ਅਮਾਨਤ ਸਮਝਣਾ। ਕਦੇ ਨਾ ਕਦੇ ਇਸ ਦੀ ਪੁੱਛ-ਪੜਤਾਲ ਹੋਵੇਗੀ। ਇਸ ਤਰ੍ਹਾਂ ਉਸ ਨੂੰ ਇਸ ਬੀੜ ਦੀ ਅਹਿਮੀਅਤ ਮਾਲੂਮ ਸੀ। ਸੋ, ਸਾਨੂੰ ਸ਼ੱਕ ਹੈ ਕਿ ਉਹ ਬੀੜ ਤਾਰਾ ਸਿੰਘ ਨੇ ਹੀ ਗੁੰਮ ਕੀਤੀ ਹੈ।
3. ਜੋ ਬੀੜ ਇਸ ਵੇਲੇ ਸੋਨੇ ਦੀ ਜਿਲਦ ਵਾਲੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਰਾਜਮਾਨ ਹੈ, ਇਹ ਸੇਵਾ ਵਾਸਤੇ ਬਾਬਾ ਸ਼ਾਮ ਸਿੰਘ ਜੀ ਦੀ ਧਰਮਸ਼ਾਲਾ ਗੋਬਿੰਦ ਸ਼ਾਹ ਸਿੰਘ ਜੀ ਪਾਸ ਆਈ ਸੀ। ਅਰੁ ਦੋ ਢਾਈ ਸਾਲ ਸੇਵਾ ਹੁੰਦੀ ਰਹੀ। ਉਸ ਮੌਕੇ ਅਸੀਂ ਵੀ ਦਰਸ਼ਨ ਕਰਦੇ ਤੇ ਪਾਠ ਕਰਦੇ ਤੇ ਪਾਠ ਸੁਣਦੇ

ਰਹੇ ਸਾਂ। ਇਹ ਬੀੜ ਉਹ ਨਹੀਂ, ਜੋ ਬਾਬਾ ਦੀਪ ਸਿੰਘ ਜੀ ਵਾਲੀ ਮੰਨੀ ਜਾਂਦੀ ਸੀ। ਲੇਕਿਨ ਉਸ ਦੀ ਅਣਹੋਂਦ ਪੂਰੀ ਕਰਨ ਹਿਤ, ਇਸੇ ਨੂੰ, ਉਸ ਦੇ ਥਾਂ ਮੰਨ ਕੇ ਸਾਂਭ ਰੱਖਿਆ ਗਿਆ ਤੇ ਸੋਨੇ ਦੀ ਚੋਲੀ ਦੇ ਥਾਂ ਜਿਲਦ ਹੀ ਸੋਨੇ ਦੀ ਬਣਵਾਈ ਗਈ। ਇਹ ਬੀੜ ਪਹਿਲਾਂ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਰਾਜਮਾਨ ਹੈ ਸੀ। ਅਰੁ ਬਾਬਾ ਜੀ ਵਾਲੀ ਬੀੜ ਵਿੱਚ ਹੜਤਾਲ ਨਾਲ ਸੈਂਕੜੇ ਥਾਂ ਸੁਧਾਈ ਕੀਤੀ ਹੋਈ ਸੀ।

ਸੰਤ ਮੰਨਾ ਸਿੰਘ ਜੀ ਨੇ ਇਹ ਬਿਆਨ ਮੇਰੇ ਸਾਹਮਣੇ ਦਿੱਤਾ ਤੇ ਅੰਗੂਠਾ ਵੀ ਮੇਰੇ ਸਾਹਮਣੇ ਲਾਇਆ।

(ਸਹੀ) ਦਾਸ ਪਿਆਰਾ ਸਿੰਘ ਸੁਖੀ
ਸਿੱਖ ਮਿਸ਼ਨਰੀ, ਅੰਮ੍ਰਿਤਸਰ

(ਸਹੀ) ਨਿਸ਼ਾਨ ਅੰਗੂਠਾ
ਬਾਬਾ ਮੰਨਾ ਸਿੰਘ ਜੀ
ਮਿਤੀ 18-12-54

## ਭਾਈ ਗੋਬਿੰਦ ਸ਼ਾਹ ਜੀ ਦਾ ਆਪਣੇ ਹੱਥੀਂ ਕਲਮਬੰਦ ਕੀਤਾ ਬਿਆਨ

(ਭਾਈ ਗੋਬਿੰਦ ਸ਼ਾਹ ਜੀ ਦਾ ਆਪਣੇ ਹੱਥੀਂ ਕਲਮਬੰਦ ਕੀਤੇ ਬਿਆਨ ਦਾ ਉਤਾਰਾ)

੧ੴ ਸਤਿਨਾਮੁ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹ ਸ੍ਰੀਮਾਨ ਪ੍ਰਧਾਨ ਸਾਹਿਬ ਸਰੋਮਣੀ ਗੁਰਦੁਆਰਾ ਕਮੇਟੀ ਅੰਮ੍ਰਤਸਰ

ਬੇਨਤੀ ਹੈ॥ ਕਿ ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ ਦੀ ਸੋਨੇ ਦੀ ਜਿਲਦ ਵਾਲੀ ਬੀੜ ਦੀ ਸੇਵਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪਣੀ ਸਕਤੀ ਨਾਲ ਦਾਸ ਪਾਸੂ ਕਰਾਈ ਰਾਹੀ ਸ੍ਰਦਾਰ ਗੁਰਦਿਆਲ ਸਿੰਘ ਜੀ ਸਕੱਤ੍ਰ ਸ੍ਰੀ ਦਰਬਾਰ ਸਾਹਿਬ ਕਮੇਟੀ ਅੰਮ੍ਰਿਤਸਰ॥ ਲਗਭਗ ਨੌ ਦਸ ਸਾਲ ਸੇਵਾ ਹੋਈ ਤੇ ਸਮਤ ੧੯੮੮ ਵਿਸਾਖ ੧ ਨੂੰ ਸੰਪੂਰਨ ਹੋਈ ਸੋਨੇ ਚੜਾਉਣ ਦਾ ਪ੍ਰਬੰਧ ਭੀ ਇਥੇ ਬਾਬੇ ਸ਼ਾਮ ਸਿੰਘ ਜੀ ਦੇ ਇਸਥਾਨ ਤੇ ਨਿਗ੍ਰਾਨੀ ਦਾਸ ਦੀ ਵਿੱਚ ਹੋਇਆ ਤੇ ਉਪਰਲੇ ਬੀਰ ਸੋਨੇ ਦੇ ਅਖਰ ਗਿਆਨੀ ਕਰਤਾਰ ਸਿੰਘ ਜੀ ਕਲਾਸਵਾਲੀਏ ਗ੍ਰਿੰਥੀ ਸ੍ਰੀ ਦਰਬਾਰ ਸਾਹਿਬ ਨੇ ਲਿਖਵਾਏ ਸਨ।

ਦਾਸਨ ਦਾਸ ਗੋਬਿੰਦ ਸ਼ਾਹ ਸਿੰਘ ਡੇਰਾ ਬਾਬਾ ਸ਼ਾਮ ਸਿੰਘ ਸਾਹਿਬ
ਆਟਾ ਮੰਡੀ ਸ੍ਰੀ ਅੰਮ੍ਰਿਤਸਰ ਜੀ ਸਮਤ ੨੦੧੧ ਵਿਸਾਖ ੨੬

*ਨੋਟ :* ਜਦ ਸ: ਈਸ਼ਰ ਸਿੰਘ ਜੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਨ ਤਾਂ 9-5-54 ਨੂੰ ਸ੍ਰੀ ਕਰਤਾਰਪੁਰ ਇੱਕ ਇਕੱਠ ਵਿੱਚ ਪ੍ਰਿੰਸੀਪਲ ਜੋਧ ਸਿੰਘ ਜੀ ਆਦਿ ਪੰਜਾਂ ਸੱਜਣਾਂ ਦੀ ਕਮੇਟੀ ਨਿਯਤ ਹੋਈ, ਜੋ ਮੰਗਲਾਂ ਦੇ ਸਹੀ ਅਸਥਾਨ ਦਾ ਨਿਰਣਾ ਕਰੇ। ਇਸ ਕਮੇਟੀ ਨੇ 30-5-54 ਨੂੰ ਸ੍ਰੀ ਕਰਤਾਰਪੁਰ ਸਾਹਿਬ ਇਕੱਤਰ ਹੋ ਕੇ ਫ਼ੈਸਲਾ ਦਿੱਤਾ ਕਿ ਮੰਗਲਾਂ ਦੀ ਛਪਾਈ ਸ੍ਰੀ ਕਰਤਾਰਪੁਰੀ ਬੀੜ ਅਨੁਸਾਰ ਹੋਵੇ। ਨੌਵੇਂ ਮਹਲੇ ਦੀ ਬਾਣੀ ਦੇ ਮੰਗਲ ਸ੍ਰੀ ਦਮਦਮੇ ਸਾਹਿਬ (ਸਾਬੋ ਕੀ ਤਲਵੰਡੀ) ਤੋਸ਼ੇਖ਼ਾਨੇ ਵਾਲੀ ਬੀੜ ਤੇ ਉਪਰੋਕਤ ਸੁਨਹਿਰੀ ਜਿਲਦ ਵਾਲੀ ਬੀੜ ਮੁਤਾਬਿਕ ਕਰ ਲਏ ਜਾਣ। ਪਰੰਤੂ, ਜਦ ਇਹਨਾਂ ਦੋਹਾਂ ਬੀੜਾਂ ਦੀ ਨੌਵੇਂ ਮਹਲੇ ਦੀ ਬਾਣੀ ਦਾ ਮਿਲਾਨ ਕਰਾਇਆ ਗਿਆ ਤਾਂ ਆਪਸ ਵਿੱਚ 146 ਲਗਾਂ-ਮਾਤ੍ਰਾਂ ਦਾ ਫ਼ਰਕ ਨਿਕਲਿਆ। ਦੂਜੇ, ਜਿਥੇ ਦਮਦਮੇ ਸਾਹਿਬ ਵਾਲੀ ਬੀੜ ਦੇ 'ਸੋਦਰੁ' ਦਾ ਮੰਗਲ ਰਾਗ ਦੇ ਸਿਰਲੇਖ ਨਾਲੋਂ ਹੇਠਾਂ, ਬਾਅਦ ਵਿੱਚ ਅੰਕਿਤ ਹੈ, ਉਥੇ ਸੁਨਹਿਰੀ ਜਿਲਦ ਵਾਲੀ ਬੀੜ ਦਾ ਇਹ ਮੰਗਲ ਸਪੱਸ਼ਟ ਉਪਰ ਪਹਿਲਾਂ ਲਿਖਿਆ ਗਿਆ ਹੈ ਅਤੇ ਸੋਦਰੁ ਰਾਗ ਆਸਾ ਮਹਲਾ ੧ ਬਾਅਦ ਵਿੱਚ।

ਸੁਨਹਿਰੀ ਬੀੜ ਦੀ ਜਿਲਦ ਉੱਤੇ ਬਾਹਰ ਜੋ ਇਸ ਭਾਵ ਦੇ ਟਾਈਪ ਦੀ ਲਿਖਤ ਵਿੱਚ ਇਹ ਅੱਖਰ ਲਿਖੇ ਹਨ ਕਿ ਇਹ ਬੀੜ ਬਾਬਾ ਦੀਪ ਸਿੰਘ ਜੀ ਨੇ ਸੰਮਤ 1883 ਵਿੱਚ ਲਿਖੀ, ਇਹ ਭਾਈ ਗੋਬਿੰਦ ਸ਼ਾਹ ਸਿੰਘ ਜੀ ਦੇ ਬਿਆਨ ਅਨੁਸਾਰ, ਗਿਆਨੀ ਕਰਤਾਰ ਸਿੰਘ ਜੀ ਕਲਾਸਵਾਲੀਏ (ਹੈੱਡ-ਗ੍ਰੰਥੀ ਸ੍ਰੀ ਦਰਬਾਰ ਸਾਹਿਬ) ਨੇ ਸੋਨਾ ਚੜ੍ਹਾਉਣ ਵੇਲੇ ਲਿਖਵਾਏ। ਇਹ ਪੁਰਾਣੀ ਹੱਥ-ਲਿਖਤ ਨਹੀਂ। (ਪੁਸਤਕ ਰਚੈਤਾ)

## 15. ਭਾਈ ਬੰਨੋ ਵਾਲੀ ਬੀੜ

*ਮਹਿਮਾ ਪ੍ਰਕਾਸ਼* (ਬਾਬਾ ਸਰੂਪ ਦਾਸ ਭੱਲਾ) ਵਿੱਚ, ਜਿਥੇ ਇਹ ਜ਼ਿਕਰ ਆਉਂਦਾ

ਹੈ ਕਿ ਗੁਰਸਿੱਖ ਭਾਈ ਬੰਨੋ ਜੀ ਦੀ ਬੇਨਤੀ ਸਵੀਕਾਰ ਕਰਦਿਆਂ ਹੋਇਆਂ, ਗੁਰਦੇਵ ਨੇ, ਉਨ੍ਹਾਂ ਨੂੰ ਆਦਿ ਗ੍ਰੰਥ ਮਾਂਗਟ ਲੈ ਜਾਣ ਦੀ ਆਗਿਆ ਦੇ ਦਿੱਤੀ, ਉਥੇ ਨਾਲ ਇਹ ਵੀ ਅੰਕਿਤ ਹੈ ਕਿ ਉਸ ਨੇ ਇਸ ਦਾ ਉਤਾਰਾ ਕਰਨ ਦੀ ਆਗਿਆ ਵੀ ਨਾਲ ਹੀ ਪ੍ਰਾਪਤ ਕਰ ਲਈ ਸੀ। ਭੱਲਾ[6] ਜੀ ਲਿਖਦੇ ਹਨ:

ਹੇ ਪ੍ਰਭ, ਜੋ ਗ੍ਰਿੰਥ ਮੈਂ ਪਾਵੋਂ, ਕਰੇ ਉਤਾਰ ਹਜ਼ੂਰ ਲਿਆਵੋਂ॥
ਜੱਦਪ ਗੁਰ ਕੋ ਗ੍ਰਿੰਥ ਪਿਆਰਾ, ਤੱਦਪ ਸਿਖ ਬਚਨ ਨਹੀਂ ਟਾਰਾ॥
ਹੇ ਬੰਨੋ ਮੋ ਸੋ ਕਰੋ ਕਰਾਰ, ਅਤ ਤੁਰੰਤ ਕਰੋ ਉਤਾਰ॥੫॥

ਦੋਹਰਾ

ਜਬ ਮੈਂ ਮਾਂਗ ਪਠਾਵਹੋਂ, ਲੇ ਆਵੋ ਤਤਕਾਲ।
ਦੇਖਤ ਹੁਕਮ ਮਗ ਉਠ ਚਲੋ, ਗ੍ਰਿੰਥ ਲਿਆਵੋ ਨਾਲ॥੬॥

ਇਹ ਗ੍ਰੰਥ ਕਿਵੇਂ ਸੰਪੂਰਣ ਤੇ ਮਿਸਲ ਬੇਮਿਸਲ ਹੋਇਆ ਅਤੇ ਗੁਰੂ ਜੀ ਦਾ ਇਸ ਸੰਬੰਧੀ ਕੀ ਪ੍ਰਤਿਕਰਮ ਸੀ, ਲਿਖਿਆ ਹੈ:

ਚੌਪਈ

ਇਹ ਕਰਾਰ ਕਰ ਗ੍ਰਿੰਥ ਦਿਵਾਇਆ, ਲੇ ਸਿਰ ਪਰ ਬੰਨੋ ਗ੍ਰਿਹ ਆਇਆ।
ਸਭ ਸੰਗਤਿ ਮਿਲ ਪੂਜਾ ਕੀਨਾ, ਪੁਨਿ ਲਗੇ ਲਿਖਨ ਮਿਲਿ ਸਿਖ ਪ੍ਰਬੀਨਾ॥੭॥
ਉਸੀ ਸਮੈ ਸਿੱਖ ਹੁਕਮ ਲੈ ਆਇਆ, ਭਾਈ ਬੰਨੋ ਗੁਰੂ ਬੁਲਾਇਆ।
ਮਾਨ ਹੁਕਮ ਬੰਨੋ ਮਗ ਲੀਨਾ, ਨਿਤ ਮਗ ਚਲੇ ਅਰੁ ਲਿਖੇ ਪ੍ਰਬੀਨਾ॥੮॥
(ੳ) ਆਧ ਕੋਸ ਕੂਚ ਨਿਤ ਕਰੇ, ਕਰ ਡੇਰਾ ਨਿਸ ਦਿਨ ਲਿਖਬੋ ਕਰੇ॥
ਗੁਰ ਬਚਨ ਮਾਨ ਕਰੇ ਨਿਜ ਕਾਜ, ਮਗ ਪੂਰਨ ਲਿਖ ਗ੍ਰਿੰਥ ਸਾਜ॥੯॥
ਬਹੁਤ ਹਾਥਣ ਕਰ ਲਿਖਣਾ ਭਇਆ, ਕੋਊ ਸ਼ਬਦ ਮਿਸਲ ਬੇਮਿਸਲ ਹੋ ਗਇਆ।
ਇਹੁ ਖਾਰੇ ਕੀ ਮਿਸਲ ਕਹਾਵੇ, ਗੁਰਦਾਸ ਮਿਸਲ ਸੋ ਭੇਦ ਜਨਾਵੇ॥੧੦॥

ਉਪਰੋਕਤ ਲਿਖਤ ਅਨੁਸਾਰ ਭਾਈ ਬੰਨੋ ਦਾ ਮਨਸ਼ਾ ਨੇਕ, ਪਵਿੱਤਰ ਅਤੇ ਪੰਥ ਦੀ ਬਿਰਧੀ ਲਈ ਸੀ। ਇਸ ਸਾਖੀ ਵਿੱਚ ਭਾਈ ਕਾਨ੍ਹ ਸਿੰਘ[7] ਜੀ ਆਦਿ ਹੋਰ ਲਿਖਾਰੀਆਂ ਨੇ ਲਾਹੌਰੋਂ ਜਿਲਦ ਬੰਨ੍ਹਾਉਣ ਦੀ ਗੱਲ ਵੀ ਪਾਈ ਹੈ। ਆਦਿ ਗ੍ਰੰਥ ਦੀ ਬੀੜ ਸੰਗਤਾਂ ਨੂੰ ਹਰ ਸਮੇਂ ਉਪਲਬਧ ਨਾ ਹੋਣ ਕਰਕੇ, ਪੁਰਾਣੀਆਂ ਹੱਥ ਲਿਖਤ ਬੀੜਾਂ ਵਿੱਚ ਉਤਾਰੇ ਭਾਈ ਬੰਨੋ ਵਾਲੀ ਬੀੜ ਤੋਂ ਹੀ ਹੋਏ ਮਿਲਦੇ ਹਨ। ਕੁਝ ਵਿਦਵਾਨ ਐਸੇ ਵੀ ਹਨ, ਜਿਹਾ ਕਿ ਪ੍ਰੋਫ਼ੈਸਰ ਸਾਹਿਬ ਸਿੰਘ ਜੀ[8], ਜੋ ਇਸ ਸਾਖੀ ਨੂੰ ਦਰੁੱਸਤ ਨਹੀਂ ਮੰਨਦੇ, ਉਹਨਾਂ ਦੀ ਬਾ-ਦਲੀਲ ਵਿਚਾਰ ਹੈ ਕਿ ਐਸਾ ਮਹਾਨ, ਦੁਰਲੱਭ ਤੇ

---

6. ਸਾਖੀਆਂ ਪਾਤਸ਼ਾਹੀ ੫, ਸਾਖੀ 14, *ਮਹਾਨ ਕੋਸ਼,* ਪੰਨਾ 372 (ਭਾਸ਼ਾ ਵਿਭਾਗ)।
7. ਪ੍ਰੋਫ਼ੈਸਰ ਸਾਹਿਬ ਦਾ ਲੰਮੀ ਚੌੜੀ ਵਿਚਾਰ ਉਪਰੰਤ ਨਿਰਣਾ ਇਹ ਹੈ ਕਿ 'ਜਿਵੇਂ' ਆਦਿ ਬੀੜ ਦਾ ਉਤਾਰਾ ਗੁਰੂ ਅਰਜਨ ਦੇਵ ਜੀ ਦੀ ਨਿਗਰਾਨੀ ਵਿੱਚ ਹੋ ਰਿਹਾ ਸੀ, ਉਸੇ ਤਰ੍ਹਾਂ ਭਾਈ ਬੰਨੋ ਵਾਲੀ ਬੀੜ ਦਾ ਉਤਾਰਾ ਵੀ ਪੂਰੀ ਨਿਗਰਾਨੀ ਵਿੱਚ ਹੋਇਆ, ਇਥੇ ਅੰਮ੍ਰਿਤਸਰ ਹੀ ਹੋਇਆ ਤੇ ਰਾਮਸਰ ਉੱਤੇ ਹੀ ਹੋਇਆ। ਵਿਸ਼ਥਾਰ ਲਈ ਵਾਚੋ, ***ਆਦਿ ਬੀੜ ਬਾਰੇ,*** ਪੰਨਾ 139, ਸਿੰਘ ਬ੍ਰਦਰਜ਼, ਅੰਮ੍ਰਿਤਸਰ।
8. ਕਵੀ ਸੰਤੋਖ ਸਿੰਘ ਜੀ ਅਨੁਸਾਰ ਇਹ ਪੜਾਅ ਇੱਕ ਇੱਕ ਕੋਹ ਉੱਤੇ ਅਤੇ ***ਗੁਰਬਿਲਾਸ ਪਾਤਸ਼ਾਹੀ ਛੇਵੀਂ*** ਮੁਤਾਬਿਕ ਪੰਜ ਪੰਜ ਕੋਹ ਉੱਤੇ ਕੀਤਾ ਗਿਆ।

ਵੱਡ-ਆਕਾਰੀ ਗ੍ਰੰਥ, ਵੱਡੀ ਘਾਲਣਾ ਨਾਲ ਤਿਆਰ ਕਰਕੇ, ਬਿਖੜੇ ਸਮਿਆਂ ਵਿੱਚ ਇੱਕ ਸਿੱਖ ਨੂੰ ਦੂਰ-ਦੁਰਾਡੇ ਥਾਂ ਲੈ ਜਾਣ ਲਈ ਦੇ ਦੇਣਾ, ਮੰਨਣਯੋਗ ਨਹੀਂ। ਇਹ ਮਸਲਾ ਵਧੇਰੇ ਖੋਜ ਦਾ ਮੁਥਾਜ ਹੈ।

## 16. ਸਿਰੀ ਦਮਦਮੀ ਬੀੜ

ਗਿਆਨੀ ਗਿਆਨ ਸਿੰਘ ਜੀ ਅਤੇ ਉਸ ਉਪਰੰਤ ਉਹਨਾਂ ਦੀ ਲਿਖਤ ਦੇ ਆਧਾਰ ਉੱਤੇ ਬਾਦ ਦੇ ਕੁਝ ਲਿਖਾਰੀਆਂ ਵੱਲੋਂ ਇਹ ਸਾਖੀ ਪ੍ਰਚਲਿਤ ਹੋ ਗਈ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ 1762 ਨੂੰ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ, ਬਠਿੰਡਾ) ਵਿਖੇ ਆਦਿ ਬੀੜ ਦੀ ਆਪਣੇ ਅਨੁਭਵ ਦੁਆਰਾ ਰਚਨਾ ਕੀਤੀ ਅਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਪਹਿਲੀ ਵੇਰ, ਇਸ ਵਿੱਚ ਚਾੜ੍ਹ ਕੇ ਪਾਵਨ ਬੀੜ ਨੂੰ ਸੰਪੂਰਨ ਕੀਤਾ। ਇਸ ਸਾਰੀ ਘਟਨਾ ਨੂੰ ਗਿਆਨੀ ਜੀ *ਸ੍ਰੀ ਗੁਰੂ ਪੰਥ ਪ੍ਰਕਾਸ਼* ਅਤੇ *ਤਵਾਰੀਖ਼ ਗੁਰੂ ਖ਼ਾਲਸਾ* ਵਿੱਚ ਇਉਂ ਅੰਕਿਤ ਕਰਦੇ ਹਨ:

ਦੋਹਰਾ—ਆਨੰਦ ਪੁਰਿ ਮੈ ਏਕ ਬਿਰ, ਗੁਰੂ ਕਰਯੋ ਥਾ ਖਯਾਲ॥
ਪੰਚਮ ਗੁਰੂ ਕੇ ਹਾਥ ਕਾ, ਗ੍ਰੰਥ ਜੁ ਆਹਿ ਬਿਸਾਲ॥੪੫॥
ਦਰਸ਼ਨ ਕਰੀਏ ਤਾਂਹਿ ਕਾ, ਆਨੰਦ ਪੁਰਿ ਮੰਗਵਾਇ॥
ਪੁਨ ਤਿਸ ਪਰ ਤੈ ਗ੍ਰੰਥ ਇਕ, ਰਾਖੈਂ ਔਰ ਲਿਖਾਇ॥੪੬॥
ਯਹਿ ਵਿਚਾਰ ਕਰਿ ਗੁਰੂ ਨੇ, ਸਿੱਖ ਪਠੇ ਨਿਜ ਖਾਸ॥
ਜਬਿ ਵਹਿ ਪੁਰਿ ਕਰਤਾਰ ਮੈਂ, ਗਏ ਧੀਰ-ਮੱਲ ਪਾਸ॥੪੭॥
ਅਰਜ ਕਰੀ ਬਹੁ ਲਰਜ਼ ਕਰਿ[9], ਗਰਜ਼ ਮਰਜ਼ ਨਿਜ ਭਾਇ[10]॥
ਧੀਰ ਮੱਲ ਅਲਗਰਜ ਹਵੈ[11], ਬੋਲਯੋ ਤਰਜ ਦਬਾਇ[12]॥੪੮॥

ਚੌਪਈ—ਗੁਰੂ ਸਦੈ ਹੈਂ ਪੰਥ ਚਲੈਂ ਹੈਂ।
ਗ੍ਰੰਥ ਆਪਨੋ ਕਯੋ ਨ ਰਚੈ ਹੈਂ?
ਜਿਨ ਗੁਰੂਅਨ ਕਾ ਹੈ ਯਹਿ ਗ੍ਰੰਥ।
ਨਯੇ ਗ੍ਰੰਥ ਤਯੋਂ ਲੈਂਹ ਬਨਾਏ॥
ਪਰ ਹਮ ਤਿਸ ਕੋ ਤਬਿ ਗੁਰੂ ਜਾਨੇ।
ਪੰਚਮ ਗੁਰ ਸਮ ਬਾਨਿ ਬਖਾਨੈ[13]॥੫੫॥
ਆਦਿ ਗ੍ਰੰਥ ਕੇ ਸਮ ਹਵੈ ਬਾਨੀ।
ਨਾਹਿ ਬਿਲੱਖਨ[14] ਕਥੈ ਕਹਾਨੀ॥
ਧੀਰ ਮੱਲ ਇਤਯਾਦਿਕ ਬਾਤੈ।
ਮਤਸਰ ਧਰਿ ਜੋ ਕਹੀ ਬਖਯਾਤੈਂ॥੫੧॥
ਗ੍ਰੰਥ ਨ ਦਯੋ ਸਿੱਖ ਹਟ ਆਏ।
ਗੁਰੁ ਢਿਗ ਸਭਿ ਬ੍ਰਿਤੰਤ ਸੁਨਾਏ॥
ਸੁਨ ਕਰਿ ਗੁਰੂ ਵਹਿ ਉਰਿ[15] ਧਰਿ ਰਾਖੀ।
ਧੀਰ ਮੱਲ ਜੋ ਬਾਨੀ ਭਾਖੀ॥੫੨॥

---

9. ਕੰਬ ਕੇ। 10. ਆਪਣੀ ਪਵਿੱਤਰ ਇੱਛਾ ਵਾਸਤੇ। 11. ਬੇਪ੍ਰਵਾਹ ਹੋ ਕੇ। 12. ਤਾੜ ਕੇ ਤੇ ਦਬਾ ਕੇ। 13. ਬਾਣੀ ਉਚਾਰਨ ਕਰਨ। 14. ਵੱਖਰੀ। 15. ਈਰਖਾ।

ਨਹਿ ਅਵਕਾਸ਼[16] ਰਚਾਨੇ ਕੇਰਾ।
ਮਿਲਿਓ ਥਾ, ਬਹੁ ਬਢਯੋ ਬਖੇਰਾ॥
ਅਬਿ ਅਵਕਾਸ਼ ਪਾਇ ਗੁਰੁ ਗਯਾਨੀ।
ਗ੍ਰੰਥ ਰਚਨ ਕੀ ਤਯਾਰੀ ਠਾਨੀ॥੫੩॥
ਜੋ ਜੰਗਲ ਮੰਗਲ ਪਰਦਾਈ[17]।
ਅਬਿ ਦਰਵਾਰ ਉਦਾਰ ਜਹਾਂ-ਈ॥
ਤੰਬੂ ਤਹਾਂ ਕਨਾਤ ਲਗਾਈ॥
ਭੀਤਰ ਬੈਠੇ ਆਪ ਗੁਸਾਂਈ॥੫੪॥
ਮਨੀ ਸਿੰਘ ਕੋ ਲਿਖਨ ਬਿਠਾਯੋ।
ਨਿਤ ਦੁਇ ਪਹਿਰ ਸੰਕੇਤ[18] ਠਰਾਯੋ॥
ਸਤਿਗੁਰੁ ਗਏ ਉਚਾਰਤ ਜੈਸੇ।
ਬਾਨੀ ਲਿਖੀ ਸਿੱਖ ਤਿਹ ਤੈਸੇ[19]॥੫੫॥
ਪੂਰਨ ਤੂਰ ਕਈ ਮਾਸ[20] ਮੈਂ।
ਆਦਿ ਗ੍ਰੰਥ ਕਿਯ ਤਿਆਰ ਤਾਸ[21] ਮੈਂ॥੫੬॥

ਦੋਹਰਾ—ਬੀੜ ਆਦਿ ਗੁਰੂ ਗ੍ਰੰਥ ਕੀ ਨਈ ਕਰੀ ਯੌਂ ਤਯਾਰ॥
ਯਾਹੀਂ ਤੇ ਕਹਿਲਾਤ ਵਹਿ, ਬੀੜ ਦਮਦਮੇ ਵਾਰ॥੫੭॥
ਆਦਿ ਗ੍ਰੰਥ ਕੀ ਬੀੜ ਯਹਿ, ਦਸਮ ਗੁਰੂ ਜੋ ਕੀਨ॥
ਪੰਚਮ ਗੁਰੁ ਕੇ ਕਥਨ ਤੇ, ਫਰਕ ਜਰਾ ਰਖ ਲੀਨ॥੫੮॥
ਪਾਠ ਵਹੀ[22] ਹੈ ਅਰਥ ਵਹਿ, ਪਰਤ ਨ ਭੇਦ ਪਛਾਨ॥
ਕਿਤਿਕ ਬਰਣ ਕਾ ਫਰਕ ਹੈ,[23] ਜਾਨਤ ਸਿੱਖ ਮਹਾਨ॥੫੯॥
ਇਸ ਗ੍ਰੰਥ ਪੁਰ ਤੈ ਪੁਨਾ, ਲਿਖੇ ਗਏ ਬਹੁ ਗ੍ਰੰਥ॥
ਪਰ ਦੋਨੋ ਕੋ ਏਕ ਸਮ, ਮਾਨਤ ਪੂਜਤ ਪੰਥ॥੬੦॥
ਹੁਤੋਂ ਬ੍ਰਿਧ ਦਲ[24] ਮੈਂ ਵਹੀ, ਗ੍ਰੰਥ ਦਸਮ ਗੁਰੁ ਕੇਰ॥
ਸ਼ਾਹਿ ਦੁਰਾਨੀ ਸੰਗ ਜਬਿ ਮਾਚਯੋ ਜੰਗ ਬਧੇਰ॥੬੧॥
ਮੌਜੇ ਕੁਤਬਾ ਬਾਮਣੀ ਨਿਕਟਿ[25], ਗ੍ਰੰਥ ਪੁਨ ਸੋਇ॥
ਭਯੋ ਲੋਪ ਨਹਿ ਕਿਨ ਲਖਯੋ, ਕਹਾਂ ਲੈ ਗਯੋ ਕੋਇ॥
ਬਹੁ ਬ੍ਰਿਧਨ ਤੈ ਯੌਂ ਸੁਨਯੋ, ਲੁਟ ਲੈ ਗਯੋ ਸ਼ਾਹਿ॥
ਕਾਬਲ ਕੀ ਧੂਮ ਸਾਲ ਮੈਂ[26], ਅਹੋ ਗ੍ਰੰਥ ਅਬਿ ਵਾਹਿ॥੬੩॥
ਕੇਚਿਤ ਕਹਿ ਹੈਂ ਗ੍ਰੰਥ ਵਹਿ, ਪਟਨੇ ਸਾਹਿਬ ਆਹਿ॥
ਉਭੈ ਠੋਰ ਹੀ ਪੂਜੀਅਤ, ਮਾਨਤ ਸਿੱਖ ਮਹਾਂਹਿ॥੬੪॥

---

16. ਵਿਹਲ। 17. ਵਿਸ਼ੇਸ਼ ਖ਼ੁਸ਼ੀਆਂ ਦੇਣ ਵਾਲਾ। 18. ਨੇਮ। 19. ਤਿਸ ਸਿੱਖ (ਭਾਈ ਮਨੀ ਸਿੰਘ) ਨੇ ਉਵੇਂ ਲਿਖੀ। 20. ਕਈ ਮਹੀਨਿਆਂ ਵਿੱਚ ਸੰਪੂਰਨ ਕੀਤਾ। 21. ਉਸ (ਸਮੇਂ ਵਿੱਚ)। 22. ਅੱਖਰ।
23. ਭਾਵ ਹੈ ਕਿ ਲਿਖਾਰੀਆਂ ਦੀਆਂ ਉਕਾਈਆਂ ਨਾਲ ਤਾਂ ਭਾਵੇਂ ਕੁਝ ਅੱਖਰਾਂ ਦਾ ਫ਼ਰਕ ਪੈ ਗਿਆ ਹੋਵੇ, ਉਂਜ ਵਾਸਤਵ ਵਿੱਚ ਕੋਈ ਫ਼ਰਕ ਨਹੀਂ ਹੈ।
24. ਬੁੱਢੇ ਦਲ ਵਿੱਚ। 25. ਕੁਤਬਾ ਬਾਮਣੀ (ਮੌਜੇ) ਪਿੰਡ ਕੋਲ।
26. ਭਾਈ ਕਾਨ੍ਹ ਸਿੰਘ ਜੀ ਨਾਭਾ ਨੇ *ਮਹਾਨ ਕੋਸ਼* ਦੇ ਪੰਨਾ 1307 ਉੱਤੇ ਨਿਸ਼ਾਨ ਦੀ ਪੈਰ ਟੂਕ 'ਚ ਲਿਖਿਆ ਹੈ ਕਿ ਅਸੀਂ ਗੋਰਮਿੰਟ ਦੀ ਮਾਰਫ਼ਤ ਪਤਾ ਨਿਰਣਾ ਕਰ ਲੀਤਾ ਹੈ ਕਿ ਕਾਬਲ ਵਿੱਚ ਇਹ ਜਿਲਦ ਨਹੀਂ ਹੈ।

ਦੀਪ ਸਿੰਘ ਸ਼ਹੀਦ ਜਬਿ, ਥਿਰਯੋ ਦਮਦਮੇ ਜਾਇ॥
ਆਦਿ ਗ੍ਰੰਥ ਤਿਨ ਔਰ ਇਕ, ਬੰਨੋਂ ਬੀੜ ਲਹਾਇ॥੬੫॥
ਪੁਰਿ ਕਰਤਾਰ ਲਿਜਾਇ ਕੇ, ਸੋਧਯੋ ਭਲੇ ਬਨਾਇ॥
ਅਪਨੀ ਤਰਫੋਂ ਫਰਕ ਉਨ, ਰਹਿਠੇ ਦਯੋ ਨ ਕਾਇ॥੬੬॥
ਤਿਸ ਪਰ ਤੇ ਫਿਰ ਚਾਰ ਗ੍ਰੰਥ ਲਿਖਾਏ ਔਰ॥
ਇਕ ਹਜ਼ੂਰ ਸਾਹਿਬ ਪਠਯੋ, ਦੁਤੀਆ ਪਟਨੇ ਗੌਰ॥੬੭॥
ਤੀਸਰ ਅੰਮ੍ਰਿਤਸਰ ਥਪਯੋ, ਹਰਿ ਮੰਦਰ ਮੈਂ ਚਾਹਿ॥
ਪਹਿਲੇ ਪੋਥੀ ਖੁਲਤ ਥੀ, ਪੰਜ ਗ੍ਰੰਥਿ ਤਹਾਂਹਿ॥੬੮॥
ਚਤੁਥ ਰਾਖਯੋ ਦਮਦਮੇ, ਅਬਿ ਲੌਂ ਜੋ ਤਹਿ ਠੌਰ॥
ਇਨ ਗ੍ਰੰਥਨ ਪਰ ਤੈ, ਲਿਖੇ ਗਏ ਗ੍ਰੰਥ ਔਰ॥੬੯॥
ਆਦਿ ਗ੍ਰੰਥਨ ਕੀ ਕਥਾ, ਕਥੀ, ਸੁਨੀ ਹਮ ਜੈਸ॥
ਜਥਾ ਦਸਮ ਗੁਰ ਗ੍ਰੰਥ ਕਾ, ਤਥਾ ਸੁਨੋ ਅਬਿ ਤੈਸ॥੭੦॥

*(ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ (ਸੰਪਾ.), ਪੰਨੇ 1678-80)*

ਗਿਆਨੀ ਗਿਆਨ ਸਿੰਘ ਜੀ ਹੀ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ ਬੀੜ ਰਚਨਾ ਬਾਰੇ *ਤਵਾਰੀਖ਼ ਗੁਰੂ ਖ਼ਾਲਸਾ* ਦੇ ਪੰਨਾ 1062 (ਛਾਪ 1970 ਈ:, ਭਾਸ਼ਾ ਵਿਭਾਗ, ਪੰਜਾਬ) ਉੱਤੇ ਇਉਂ ਲਿਖਦੇ ਹਨ:

> ਹੁਣ ਇਥੇ ਰਹਿ ਕੇ ਗੁਰੂ ਸਾਹਿਬ ਜੀ ਨੇ ਉਹ ਸੰਕਲਪ ਵੀ ਪੂਰਾ ਕੀਤਾ, ਜੋ ਧੀਰਮਲ ਨੇ ਤਾਨ੍ਹਾ ਦੇ ਭੇਜਯਾ ਸੀ: ਜੇਕਰ ਗੁਰੂ ਗੋਬਿੰਦ ਸਿੰਘ ਸੱਚਾ ਗੁਰੂ ਹੈ ਤਾਂ ਮੇਰੇ ਪਾਸੋਂ ਪਾਠ ਕਰਨ ਲਈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਕਯੋਂ ਮੰਗਵਾਉਂਦਾ ਹੈ ? ਆਪ ਓਹੋ ਜੇਹਾ ਹੋਰ ਰਚ ਲਵੇ। ਹੁਣ ਦਮਦਮੇ ਸਾਹਿਬ ਜੰਗਾਂ ਜੁੱਧਾਂ ਤੋਂ ਫ਼ੁਰਸਤ ਪਾ ਕੇ ਗੁਰੂ ਜੀ ਨੇ ਇਹ ਰੀਤ ਥਾਪੀ ਕਿ ਇੱਕ ਪਹਿਰ ਨਿਤਾ ਪ੍ਰਤਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੰਬੂ ਵਿੱਚ ਬੈਠ ਕੇ ਉਚਾਰਦੇ ਰਹਿੰਦੇ; ਭਾਈ ਮਨੀ ਸਿੰਘ ਜੀ ਲਿਖਦੇ ਰਹਿੰਦੇ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਤਯਾਰ ਕਰਕੇ ਬਡਾ ਭਾਰੀ ਜੱਗ 'ਤੇ ਉਤਸ਼ਾਹ ਕੀਤਾ। ਓਸ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਤੇ ਦਸਮ ਗੁਰੂ ਦੇ ਰਚੇ ਹੋਏ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿੱਚ ਕੇਵਲ ਪੰਜ ਸੱਤ ਜਗਾ ਅੱਖਰਾਂ ਦਾ ਤੇ ਕਿੰਚਤ ਪਾਠ ਦਾ ਫ਼ਰਕ ਹੈ। ਸੋ ਭੀ ਜਾਣ ਕੇ ਰਖਯਾ ਹੈ, ਹੋਰ ਕੋਈ ਫ਼ਰਕ[27] ਨਹੀਂ। ਇਹ ਅਤਯੰਤ ਭਾਰੀ ਸਮ੍ਰਥਾ ਤੇ ਤ੍ਰਿਕਾਲਗਯਤਾ (ਜੋ ਰਾਮ ਕ੍ਰਿਸ਼ਨਾਦਿਕ ਅਵਤਾਰਾਂ ਨੂੰ ਵੀ ਦੁਰਲਭ ਸੀ) ਦੇਖ ਸੁਣ ਕੇ ਸਬ ਸੰਗਤ ਬਲਕਿ ਅੱਨਯਮਤੀ ਲੋਗ ਭੀ ਹੱਕੇ ਬੱਕੇ ਰਹਿ ਗਏ।

---

27. "ਓਹ ਸ੍ਰੀ ਗੁਰੂ ਗ੍ਰੰਥ ਸਾਹਿਬ ਦਸਮ ਗੁਰੂ ਰਚਤ ਖ਼ਾਲਸੇ ਦੇ ਦਲ ਵਿੱਚ ਰਿਹਾ ਕਰਦਾ। ਜਦ ਵੱਡਾ ਘੱਲੂਘਾਰਾ ਹੋਯਾ ਤਦੋਂ ਅਹਿਮਦ ਸ਼ਾਹ ਦੁਰਾਨੀ ਲੈ ਗਿਆ। ਹੁਣ ਉਹ ਕਾਬਲ ਵਿੱਚ ਬੜੀ ਧਰਮਸ਼ਾਲਾ ਵਿਖੇ ਹੈ। ਪੁੰਨਿਆ ਨੂੰ ਦਰਸ਼ਨ ਹੁੰਦਾ ਹੈ। ਓਹ ਉੱਤੋਂ ਚਾਰ ਅਸਵਾਰੇ ਜੋ ਹੋਰ ਬਾਬਾ ਦੀਪ ਸਿੰਘ ਜੀ ਸ਼ਹੀਦ ਓਹੋ ਜੇਹੇ ਕੱਦਾਵਰ ਸੁੰਦਰ ਲਿਖਾਏ ਸੇ, ਓਨਾਂ ਵਿੱਚੋਂ 1 ਦਮਦਮੇ, 1 ਪਟਨੇ, 1 ਅਕਾਲ ਬੁੰਗੇ, 1 ਕੇਸਗੜ੍ਹ ਹੈ। ਇਹ ਸਬ ਬਡੇ ਬਾਬੇ ਬੋਲੇ ਜਾਂਦੇ ਹਨ।"

*(ਤਵਾਰੀਖ਼ ਗੁਰੂ ਖ਼ਾਲਸਾ)*

## ਉਪਰੋਕਤ ਦੋਹਾਂ ਲਿਖਤਾਂ 'ਚੋਂ ਨੋਟ ਕਰਨ ਵਾਲੇ ਵਿਸ਼ੇਸ਼ ਨੁਕਤੇ

(1) ਸ੍ਰੀ ਗੁਰੂ ਜੀ ਨੇ ਅਨੰਦਪੁਰੋਂ ਆਦਿ ਬੀੜ ਮੰਗ ਭੇਜੀ ਤਾਂ ਜੋ ਉਸ ਉੱਤੋਂ ਹੋਰ ਉਤਾਰੇ ਕਰਵਾ ਲਏ ਜਾਣ; ਪਰੰਤੂ ਧੀਰਮਲ ਨੇ ਨਾਂਹ ਕਰਦਿਆਂ ਹੋਇਆਂ ਤਾਹਨਾ ਮਾਰਿਆ ਕਿ ਜਿਵੇਂ ਨਵਾਂ ਪੰਥ ਚਲਾਇਆ ਹੈ, ਤਿਵੇਂ ਨਵਾਂ ਗ੍ਰੰਥ ਵੀ ਰਚ ਲਵੋ। ਪਰ ਸ਼ਰਤ ਇਹ ਹੈ ਕਿ ਰਚੀ ਬਾਣੀ ਪਹਿਲੀ ਬਾਣੀ ਤੋਂ ਕਿਸੇ ਤਰ੍ਹਾਂ ਵੀ ਭਿੰਨ ਨਾ ਹੋਵੇ।

(2) ਇਹ 30 ਕੁ ਸਾਲ ਤੋਂ ਪੁਰਾਣਾ ਪਿਆ ਕੰਮ ਪੂਰਾ ਕਰਨ ਦਾ ਵਿਹਲ ਸਤਿਗੁਰਾਂ ਨੂੰ ਪਹਿਲੀ ਵੇਰ ਸ੍ਰੀ ਦਮਦਮੇ ਸਾਹਿਬ (ਤਲਵੰਡੀ ਸਾਬੋ) ਹੀ ਪ੍ਰਾਪਤ ਹੋਇਆ।

(3) ਸਤਿਗੁਰੂ ਜੀ ਤੰਬੂ ਵਿੱਚੋਂ ਰੋਜ਼ ਦੋ ਪਹਿਰ ਬਾਣੀ ਉਚਾਰਦੇ ਤੇ ਭਾਈ ਮਨੀ ਸਿੰਘ ਜੀ ਲਿਖੀ ਜਾਂਦੇ, ਅਤੇ ਇਹ ਛੇਤੀ ਹੀ ਕਈ ਮਹੀਨਿਆਂ ਵਿੱਚ ਸੰਪੂਰਨ ਕੀਤਾ ਗਿਆ।

*ਨੋਟ :* ਗਿਆਨੀ ਜੀ *ਤਵਾਰੀਖ਼ ਗੁਰੂ ਖ਼ਾਲਸਾ* ਵਿੱਚ ਤਾਂ ਲਿਖਦੇ ਹਨ ਕਿ ਗੁਰੂ ਜੀ ਇੱਕ ਪਹਿਰ ਨਿਤਾ ਪ੍ਰਤਿ ਬਾਣੀ ਉਚਾਰਦੇ ਤੇ ਲਿਖਵਾਉਂਦੇ ਸਨ; ਪਰੰਤੂ *ਪੰਥ ਪ੍ਰਕਾਸ਼* ਵਿੱਚ ਦੋ ਪਹਿਰ ਦਾ ਜ਼ਿਕਰ ਹੈ।

(4) ਪੰਚਮ ਸਤਿਗੁਰਾਂ ਵਾਲੀ ਬੀੜ ਨਾਲੋਂ ਬਾਣੀ ਵਿੱਚ ਕੇਵਲ ਪੰਜਾਂ ਸੱਤਾਂ ਥਾਵਾਂ ਉੱਤੇ ਫ਼ਰਕ ਪਾਇਆ ਹੈ।

(5) ਗਿਆਨੀ ਜੀ ਅਨੁਸਾਰ ਗੁਰੂ ਜੀ ਨੇ ਨਵੀਂ ਬੀੜ ਤਾਂ ਰਚੀ; ਪਰੰਤੂ ਇਹ ਕਿਤੇ ਇਸ਼ਾਰੇ ਮਾਤਰ ਵੀ ਅੰਕਿਤ ਨਹੀਂ ਕਿ ਨੌਵੇਂ ਪਾਤਸ਼ਾਹ ਜੀ ਦੀ ਬਾਣੀ ਇਸ ਵਿੱਚ ਪਹਿਲੀ ਵੇਰ ਸ਼ਾਮਿਲ ਕਰ ਕੇ ਇਸ ਨੂੰ ਇਥੇ ਸੰਪੂਰਨ ਵੀ ਕੀਤਾ।

(6) ਗਿਆਨੀ ਜੀ ਨੇ ਇਹ ਸਾਖੀ ਜਿਵੇਂ ਸੁਣੀ ਸੁਣਾਈ ਸੀ, ਤਿਵੇਂ ਲਿਖ ਦਿੱਤੀ ਹੈ।

### ਵਿਚਾਰ

(1) ਗਿਆਨੀ ਜੀ ਦੀ ਉਪਰੋਕਤ ਲਿਖਤ ਅਨੁਸਾਰ ਸਤਿਗੁਰਾਂ ਨੇ ਧੀਰਮਲ ਦੇ ਤਾਹਨੇ ਦਾ ਉੱਤਰ 30 ਕੁ ਸਾਲ ਬਾਦ ਦਿੱਤਾ। ਧੀਰਮਲ, ਬਾਦਸ਼ਾਹ (ਔਰੰਗਜ਼ੇਬ) ਦੇ ਹੁਕਮ ਨਾਲ ਸੰਮਤ 1733 ਨੂੰ ਫੜਿਆ ਅਤੇ ਰਣਥੰਭੋਰ ਦੇ ਕਿਲ੍ਹੇ ਵਿੱਚ 1734 ਨੂੰ ਹੀ ਕਤਲ ਕੀਤਾ ਜਾ ਚੁੱਕਾ ਸੀ ਅਤੇ ਉਸ ਦਾ ਪੁੱਤਰ ਰਾਮਚੰਦ ਉਸੇ ਕਿਲ੍ਹੇ ਵਿੱਚ 1735 ਨੂੰ।[28]

---

28. "ਸੰਮਤ 1733 ਬਿਕਰਮੀ ਅੱਸੂ ਵਦੀ ਦੁਆਦਸ਼ੀ (1676 ਈ:) ਨੂੰ ਬਾਬਾ ਬਕਾਲਾ ਤੋਂ ਬਾਬਾ ਧੀਰਮਲ ਜੀ ਦਿੱਲੀ ਸਰਕਾਰ ਦੇ ਬੁਲਾਏ ਦਿੱਲੀ ਨੂੰ ਗਏ।"

*(ਗੁਰਪ੍ਰਣਾਲੀ ਕਰਤਾਰਪੁਰੀ ਸੋਢੀਆਂ, ਲਿਖਤ ਦਉਲਤ ਰਾਏ ਭੱਟ, ਲਾਹੌਰ ਨਿਵਾਸੀ)*

"1734 ਬਿਕਰਮੀ ਮੱਘਰ ਸੁਦੀ ਦੂਜ, ਸ਼ੁਕਰਵਾਰ (1677 ਈ:) ਬਾਬਾ ਧੀਰਮਲ ਜੀ ਗੁਰੂ ਗੋਬਿੰਦ ਦਾਸ ਜੀ ਦੇ ਤਾਇਆ-ਜ਼ਾਦ ਭਾਈ, ਗੜ੍ਹ ਰਣਥੰਭੋਰ ਵਿੱਚ ਇੱਕ ਸਾਲ ਦੋ ਮਹੀਨੇ ਪੰਜ ਦਿਨ ਨਜ਼ਰਬੰਦੀ ਵਿੱਚ ਰਹਿ ਕੇ ਡੇਢ ਪਹਿਰ ਦਿਨ ਚੜ੍ਹੇ ਗੁਰਪੁਰੀ ਪਧਾਰੇ।"

*(ਭੱਟ ਵਹੀ ਮੁਲਤਾਨੀ-ਸਿੰਧੀ ਤੇ ਚਲਿੱਤਰ ਜੋਤੀ ਜੋਤਿ ਸਮਾਵਨੇ ਦਾ, ਆਦਿ ਬੀੜ ਬੁੰਗਾ ਰਾਗੀਆਂ, ਹਜ਼ੂਰ ਸਾਹਿਬ)* ☛

ਗਿਆਨੀ ਗਿਆਨ ਸਿੰਘ ਜੀ ਦਾ ਇਹ ਲਿਖਣਾ ਕਿ ਗੁਰੂ ਸਾਹਿਬ ਨੂੰ ਅਜਿਹੀ ਵੇਹਲ ਕੇਵਲ ਸ੍ਰੀ ਦਮਦਮੇ ਸਾਹਿਬ ਪਹੁੰਚ ਕੇ ਹੀ ਮਿਲੀ ਸੀ, ਵੀ ਨੋਟ ਕਰਨ ਵਾਲੀ ਗੱਲ ਹੈ। ਗੁਰੂ ਜੀ ਸਾਲ ਹਾ ਸਾਲ ਸ੍ਰੀ ਅਨੰਦਪੁਰ ਸਾਹਿਬ ਅਤੇ ਸ੍ਰੀ ਪਾਉਂਟਾ ਸਾਹਿਬ ਜਿਹੇ ਰਮਣੀਕ ਤੇ ਇਕਾਂਤ ਥਾਵਾਂ ਉੱਤੇ ਵਿਚਰੇ ਅਤੇ ਉਹਨਾਂ ਤੇ 52 ਕਵੀਆਂ ਵੱਲੋਂ ਬਹੁ-ਪ੍ਰਕਾਰੀ ਰਚਨਾ ਵੀ ਹੋਈ। ਕੀ ਉਸ ਸਮੇਂ ਇਸ ਅਤਿ ਅਹਿਮ ਸਿਰਮੌਰ ਕਾਰਜ ਲਈ ਨੌਵੇਂ ਸਤਿਗੁਰਾਂ ਦੀ ਬਾਣੀ ਦੇ 59 ਸ਼ਬਦ ਤੇ 57 ਸਲੋਕ ਆਦਿ ਬੀੜ ਵਿੱਚ ਚੜ੍ਹਾਣ ਲਈ, ਵੀ ਵੇਹਲ ਪ੍ਰਾਪਤ ਨਾ ਹੋਇਆ ?

(2) ਧੀਰਮਲ ਉਪਰੋਕਤ ਤਾਹਨੇ ਵਿੱਚ ਇਹ ਵੀ ਆਖਦਾ ਹੈ ਕਿ ਜਿਵੇਂ ਨਵਾਂ ਪੰਥ ਰਚਿਆ ਹੈ, ਤਿਵੇਂ ਨਵਾਂ ਗ੍ਰੰਥ ਵੀ ਰਚ ਲਵੋ। ਪਰੰਤੂ ਵੇਖਣ ਵਾਲੀ ਗੱਲ ਇਹ ਹੈ ਕਿ ਪੰਥ ਤਾਂ ਸੰਮਤ 1756 ਨੂੰ ਸਾਜਿਆ ਗਿਆ ਸੀ, ਪਰ ਤਾਹਨਾ ਮਿਲਿਆ 1732-33 ਵਿੱਚ। ਸੰਮਤ 1733 (ਸੰਨ 1676) ਵਿੱਚ ਤਾਂ ਤਾਹਨਾ ਦੇਣ ਵਾਲਾ ਧੀਰਮਲ ਸ਼ਹੀਦ ਹੋ ਚੁੱਕਾ ਸੀ। ਫਿਰ ਗਿਆਨੀ ਜੀ ਦੀਆਂ ਦੋਵੇਂ ਗੱਲਾਂ ਤਾਹਨਾ ਪਹਿਲਾਂ ਤੇ ਨਵਾਂ ਪੰਥ ਬਾਅਦ, ਕਿਵੇਂ ਜੁੜੀਆਂ ?

(3) ਗਿਆਨੀ ਜੀ ਤਵਾਰੀਖ਼ ਗੁਰੂ ਖ਼ਾਲਸਾ ਵਿੱਚ ਪੰਨਾ 1062 ਉੱਤੇ ਤਾਂ ਲਿਖਦੇ ਹਨ ਕਿ ਦਸਵੇਂ ਪਾਤਸ਼ਾਹ ਵੱਲੋਂ ਸ੍ਰੀ ਦਮਦਮੇ ਸਾਹਿਬ ਵਿਖੇ ਰਚੀ ਗਈ ਬੀੜ ਤੋਂ ਬਾਬਾ ਦੀਪ ਸਿੰਘ ਜੀ ਨੇ ਚਾਰ ਉਤਾਰੇ ਕੀਤੇ ਅਤੇ ਚੌਂਹ ਸਰਬ ਸ੍ਰੇਸ਼ਟ ਥਾਈਂ ਭੇਜੇ। ਪਰੰਤੂ ਉਪਰ *ਪੰਥ ਪ੍ਰਕਾਸ਼* ਵਿੱਚ ਲਿਖਦੇ ਹਨ ਕਿ ਬਾਬਾ ਦੀਪ ਸਿੰਘ ਜੀ ਨੇ ਭਾਈ ਬੰਨੋ ਵਾਲੀ ਬੀੜ ਤੋਂ ਕੇਵਲ ਇੱਕ ਉਤਾਰਾ ਕੀਤਾ ਅਤੇ ਉਸ ਨੂੰ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਨਾਲ ਪੂਰਨ ਤੌਰ ਉੱਤੇ ਮੇਲ ਕੇ ਸੋਧਿਆ ਅਤੇ ਫਿਰ ਉਸ ਤੋਂ ਚਾਰ ਉਤਾਰੇ ਕਰ ਕੇ ਸ੍ਰੀ ਅੰਮ੍ਰਿਤਸਰ, ਪਟਨਾ ਸਾਹਿਬ ਆਦਿ ਚੌਂਹ ਥਾਈਂ ਪਹੁੰਚਾਏ। ਦੋਹਾਂ ਵਿੱਚੋਂ ਕਿਸ ਲਿਖਤ ਨੂੰ ਦਰੁਸਤ ਮੰਨੀਏ ?

*ਨੋਟ :* ਇਥੇ ਇਹ ਨੁਕਤਾ ਵੀ ਸਪੱਸ਼ਟ ਹੁੰਦਾ ਹੈ ਕਿ ਭਾਈ ਬੰਨੋ ਦੇ ਉਤਾਰਿਆਂ ਵਾਲੀਆਂ ਬੀੜਾਂ ਵਿੱਚ ਵੀ ਉਦੋਂ ਤਕ ਨੌਵੇਂ ਮਹਲੇ ਦੀ ਬਾਣੀ ਬਾਕਾਇਦਾ ਸ਼ਾਮਿਲ ਹੋ ਚੁੱਕੀ ਸੀ। ਬਾਬਾ ਦੀਪ ਸਿੰਘ ਜੀ ਨੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਤੋਂ ਕੇਵਲ ਪਹਿਲੇ ਪੰਜਾਂ ਸਤਿਗੁਰਾਂ ਤੇ ਭਗਤਾਂ, ਭੱਟਾਂ ਦੀ ਬਾਣੀ ਹੀ ਮੇਲੀ। ਨੌਵੇਂ ਮਹਲੇ ਦੀ ਬਾਣੀ, ਜਿਵੇਂ ਭਾਈ ਬੰਨੋ ਵਾਲੀ ਬੀੜ ਤੋਂ ਉਤਾਰੇ ਵਾਲੀ ਬੀੜ ਵਿੱਚ ਅੰਕਿਤ ਸੀ, ਉਹ ਉਵੇਂ ਹੀ ਰੱਖ ਲਈ।

(4) ਅੰਤ ਵਿੱਚ ਗਿਆਨੀ ਜੀ ਆਪ ਹੀ ਮੰਨਦੇ ਹਨ ਕਿ ਉਹਨਾਂ ਨੇ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ ਬੀੜ ਰਚਨਾ ਦੀ ਗੱਲ ਜਿਵੇਂ ਸੁਣੀ ਸੁਣਾਈ

---

☛ "ਸੰਮਤ 1734 ਬਿਕਰਮੀ ਮੱਘਰ ਸੁਦੀ ਦੂਜ (1677 ਈ:) ਸ਼ੁਕਰਵਾਰ ਨੂੰ ਇੱਕ ਸਾਲ ਦੋ ਮਹੀਨੇ ਪੰਜ ਦਿਨ ਦੀ ਨਜ਼ਰਬੰਦੀ ਤੋਂ ਉਪਰੰਤ ਬਾਬਾ ਧੀਰ ਮੱਲ ਜੀ ਕਿਲ੍ਹਾ ਰਣਥੰਭੋਰ ਵਿੱਚ ਸਮਾਏ।"
*(ਭੱਟ ਵਹੀ ਮੁਲਤਾਨੀ-ਸਿੰਧੀ, ਗੁਰਪ੍ਰਣਾਲੀ ਕਰਤਾਰਪੁਰ ਸੋਢੀਆਂ)*

"ਸੰਮਤ 1735 ਬਿ:, ਭਾਦੋਂ ਸੁਦੀ ਏਕਮ ਬੁੱਧਵਾਰ (1678 ਈ:) ਬਾਬਾ ਰਾਮ ਚੰਦ ਜੀ ਪੁੱਤਰ ਧੀਰ ਮੱਲ ਜੀ ਸਮਾਏ, 1 ਘੜੀ ਦਿਨ ਚੜ੍ਹੇ ਦਿੱਲੀ ਵਿੱਚ; 11 ਦਿਨ ਨਜ਼ਰਬੰਦੀ ਵਿੱਚ ਰਹੇ।"
*(ਭੱਟ ਵਹੀ ਮੁਲਤਾਨੀ-ਸਿੰਧੀ ਤੇ ਚਲਿੱਤਰ ਜੋਤੀ ਜੋਤਿ ਸਮਾਵਣੇ ਕਾ, ਆਦਿ ਬੀੜ ਬੁੰਗਾ ਰਾਗੀਆਂ, ਹਜ਼ੂਰ ਸਾਹਿਬ)*

ਸੀ, ਤਿਵੇਂ ਲਿਖ ਦਿੱਤੀ ਹੈ। ਇਸ ਦੇ ਦਰੁਸਤ ਹੋਣ ਦਾ ਦਾਅਵਾ ਉਹ ਆਪ ਵੀ ਨਹੀਂ ਕਰਦੇ ਅਤੇ ਨਾ ਹੀ ਕਿਸੇ ਪਹਿਲੇ ਇਤਿਹਾਸਕਾਰ ਦਾ ਹਵਾਲਾ ਆਪਣੇ ਇਸ ਬਿਆਨ ਦੀ ਪੁਸ਼ਟੀ ਵਿੱਚ ਦਿੰਦੇ ਹਨ।

(5) ਗਿਆਨੀ ਜੀ *ਪੰਥ ਪ੍ਰਕਾਸ਼* ਅਥਵਾ *ਤਵਾਰੀਖ਼ ਗੁਰੂ ਖ਼ਾਲਸਾ* ਵਿੱਚੋਂ ਦਿੱਤੇ ਗਏ ਉਪਰੋਕਤ ਹਵਾਲਿਆਂ ਵਿੱਚ ਕਿਤੇ ਜ਼ਿਕਰ ਨਹੀਂ ਕਰਦੇ ਕਿ ਸਤਿਗੁਰਾਂ ਨੇ ਪਹਿਲੀ ਵੇਰ ਨੌਵੇਂ ਸਤਿਗੁਰਾਂ ਦੀ ਬਾਣੀ ਬੀੜ ਵਿੱਚ ਸ਼ਾਮਿਲ ਕਰ ਕੇ ਇਸ ਨੂੰ ਇਥੇ ਸੰਪੂਰਨ ਕੀਤਾ ਸੀ।

(6) ਗਿਆਨੀ ਜੀ *ਪੰਥ ਪ੍ਰਕਾਸ਼* ਦੇ ਉਪਰੋਕਤ ਹਵਾਲੇ ਦੇ ਆਰੰਭ ਵਿੱਚ ਇਹ ਨਹੀਂ ਲਿਖਦੇ ਕਿ ਦਸਵੇਂ ਪਾਤਸ਼ਾਹ ਨੂੰ ਹੋਰ ਕਿਤਿਓਂ ਬੀੜ ਨਾ ਮਿਲਣ ਦੇ ਕਾਰਨ ਉਹਨਾਂ ਨੇ ਧੀਰਮਲ ਤੋਂ ਆਦਿ ਬੀੜ ਮੰਗ ਭੇਜੀ, ਸਗੋਂ ਲਿਖਤ ਇਹ ਹੈ ਕਿ ਗੁਰੂ ਜੀ ਆਦਿ ਬੀੜ ਦੇ ਦਰਸ਼ਨ ਕਰਨਾ ਚਾਹੁੰਦੇ ਸਨ ਅਤੇ ਉਸ ਤੋਂ ਇੱਕ ਹੋਰ ਬੀੜ ਦਾ ਉਤਾਰਾ ਕਰਾਉਣਾ ਲੋੜਦੇ ਸਨ। ਵੈਸੇ ਤਾਂ ਸ੍ਰੀ ਦਸਮੇਸ਼ ਜੀ ਦੇ ਗੁਰਗੱਦੀ ਸੰਭਾਲਣ ਦੇ ਸਮੇਂ (ਸੰਮਤ 1732) ਤੱਕ ਸੈਂਕੜੇ ਬੀੜਾਂ ਸ਼ਰਧਾਲੂ ਸਿੱਖਾਂ ਤੇ ਕਿੱਤਾਕਾਰ ਲਿਖਾਰੀਆਂ ਵੱਲੋਂ ਲਿਖੀਆਂ ਜਾ ਚੁੱਕੀਆਂ ਸਨ। ਇਹਨਾਂ ਵਿੱਚੋਂ ਸੰਮਤ 1762 ਤੋਂ ਪਹਿਲਾਂ ਪਹਿਲਾਂ ਦੀਆਂ ਲਿਖੀਆਂ ਕੁਝ ਕੁ ਬੀੜਾਂ ਦਾ ਸੰਖੇਪ ਬਿਉਰਾ ਪਿੱਛੇ ਦਿੱਤਾ ਜਾ ਚੁੱਕਾ ਹੈ।[29]

(7) ਸੰਤ ਰੇਣ ਜੀ ਆਦਿ ਲਿਖਾਰੀਆਂ ਵੱਲੋਂ ਸ੍ਰੀ ਕਲਗੀਧਰ ਜੀ ਦੇ ਨਾਮ ਨਾਲ ਮਨਸੂਬ ਕੀਤੇ ਜਾਣ ਵਾਲੀ ਇਹ ਗੱਲ ਕਿ ਉਹਨਾਂ ਉਸ ਸਮੇਂ ਕਬੀਰ ਜੀ ਦੇ 'ਖਲਾਸੇ' ਪਦ ਨੂੰ 'ਖ਼ਾਲਸੇ' ਵਿੱਚ ਬਦਲ ਦਿੱਤਾ ਸੀ, ਵੀ ਕੇਵਲ ਇੱਕ ਕਲਪਨਾ ਹੀ ਹੈ, ਕਿਉਂਕਿ ਕਰਤਾਰਪੁਰ ਵਾਲੀ ਬੀੜ ਵਿੱਚ ਭਗਤ ਜੀ ਨੇ ਸ਼ਬਦ 'ਖ਼ਾਲਸੇ'[30] ਦੀ ਹੀ ਵਰਤੋਂ ਕੀਤੀ ਹੈ, 'ਖਲਾਸੇ' ਦੀ ਨਹੀਂ।

(8) ਇਹ ਵੀ ਕਿਹਾ ਜਾਂਦਾ ਹੈ ਕਿ ਦਸਵੇਂ ਪਾਤਸ਼ਾਹ ਨੇ ਸੰਮਤ 1762 ਵਿੱਚ ਨਵੀਂ ਬੀੜ ਰਚਨ ਸਮੇਂ ਹੀ ਇਹ ਦੋਹਰਾ—"ਬਲ ਹੋਆ ਬੰਧਨ ਛੁਟੇ..." ਆਪਣੇ ਵੱਲੋਂ ਪਾਵਨ ਬੀੜ ਵਿੱਚ ਸ਼ਾਮਿਲ ਕੀਤਾ, ਪਰੰਤੂ ਇਹ ਦੋਹਰਾ ਤਾਂ ਸੰਮਤ 1762-63 ਤੋਂ ਪਹਿਲਾਂ ਰਚੀਆਂ ਕਈ ਬੀੜਾਂ ਵਿੱਚ ਸਪੱਸ਼ਟ ਅੰਕਿਤ ਹੈ। ਜਿਹਾ ਕਿ ਭਾਈ ਹਰਿਦਾਸ ਜੀ ਵਾਲੀ ਬੀੜ ਵਿੱਚ। ਜਾਪਦਾ ਹੈ ਕਿ ਭਾਈ ਕੇਸਰ ਸਿੰਘ ਦੇ *ਬੰਸਾਵਲੀਨਾਮੇ* ਅਨੁਸਾਰ ਧੀਰਮਲ ਦੇ ਉੱਤਰ ਵਿੱਚ ਜਦ ਦਸਵੇਂ ਸਤਿਗੁਰਾਂ ਨੇ ਬੀੜ ਸ੍ਰੀ ਅਨੰਦਪੁਰ ਸਾਹਿਬ ਵਿਖੇ ਆਪਣੇ ਅਨੁਭਵ ਤੇ ਰਸਨਾ ਥੀਂ ਉਚਾਰੀ ਤਾਂ ਨੌਵੇਂ ਮਹਲੇ ਦੇ ਸਲੋਕਾਂ ਵਿੱਚ ਇਹ ਦੋਹਰਾ ਆਪਣੇ ਵੱਲੋਂ ਸ਼ਾਮਿਲ ਕੀਤਾ। ਗਿਆਨੀ ਗਰਜਾ ਸਿੰਘ ਜੀ ਦੀ ਖੋਜ (ਅੰਤਿਕਾ-2) ਵੀ ਇਹੀ ਸਿੱਧ ਕਰਦੀ ਹੈ।

(9) 'ਸਾਹਿਬਿ ਕਮਾਲ' ਸ੍ਰੀ ਦਸਮੇਸ਼ ਜੀ, ਜੋ ਸ੍ਰੀ ਅਨੰਦਪੁਰ ਸਾਹਿਬ ਵਿਖੇ

---

29. 1735 ਬਿਕ੍ਰਮੀ ਭਾਈ ਮਨੀ ਸਿੰਘ ਦੀ ਨਿਗਰਾਨੀ ਹੇਠ ਦਮਦਮਾ ਸਾਹਿਬ, ਅਨੰਦਪੁਰ ਵਿੱਚ ਆਦਿ ਗ੍ਰੰਥ ਬੀੜਾਂ ਦੀ ਲਿਖਾਈ ਆਰੰਭ ਕਰਾਈ ਗਈ।
*(ਪ੍ਰੋ. ਪਿਆਰਾ ਸਿੰਘ ਪਦਮ, 'ਗੋਬਿੰਦ ਸਾਗਰ', ਪੰਨਾ 27)*

30. ਕਹੁ ਕਬੀਰ ਜਨ ਭਏ 'ਖ਼ਾਲਸੇ' ਪ੍ਰੇਮ ਭਗਤਿ ਜਿਨਿ ਜਾਨੀ।
*(ਭਾਈ ਕਾਨ੍ਹ ਸਿੰਘ ਨਾਭਾ, 'ਮਹਾਨ ਕੋਸ਼', ਪੰਨਾ 437)*

ਆਪਣੇ ਅਨੁਭਵ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਕਰ ਸਕਦੇ ਸਨ, ਤਾਂ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਵੀ ਅਜਿਹਾ ਹੋ ਸਕਦਾ ਸੀ, ਪਰ ਕੀ ਇਤਿਹਾਸ ਅਨੁਸਾਰ ਐਸੀ ਲੋੜ ਪਈ ਵੀ ?

(10) ਗਿਆਨੀ ਗਿਆਨ ਸਿੰਘ ਜੀ ਦੀ ਉਪਰੋਕਤ ਲਿਖਤ ਤੋਂ ਢੇਰ ਚਿਰ ਬਾਅਦ ਹੁਣੇ ਜਿਹੇ ਸੰਤ ਪ੍ਰੇਮ ਸਿੰਘ ਜੀ 'ਸੰਤ ਰੇਣ' ਵੱਲੋਂ ਲਿਖੇ ਤੇ ਛਾਪੇ ਗਏ ਗ੍ਰੰਥ ***ਸ੍ਰੀ ਗੁਰੂ ਪੁਰ ਪ੍ਰਕਾਸ਼*** ਵਿੱਚ ਧੀਰਮਲ ਤੋਂ 'ਆਦਿ ਬੀੜ' ਮੰਗਣ ਦੀ ਵਾਰਤਾ ਨੂੰ ਗਿਆਨੀ ਗਿਆਨ ਸਿੰਘ ਜੀ ਦੇ ਉਲਟ, ਸ੍ਰੀ ਅਨੰਦਪੁਰ ਸਾਹਿਬ ਦੀ ਥਾਂ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਨਾਲ ਜੋੜਿਆ ਹੈ। ਇਸ ਗ੍ਰੰਥ ਅਨੁਸਾਰ ਭਾਈ ਰਾਮ ਸਿੰਘ ਦੀ ਅਗਵਾਈ ਹੇਠ ਪੰਜ ਸਿੰਘ ਧੀਰਮਲ ਨੂੰ ਸ੍ਰੀ ਕਰਤਾਰਪੁਰ ਜਾ ਕੇ ਮਿਲੇ, ਹਾਲਾਂਕਿ ਧੀਰਮਲ ਨੂੰ ਰਣਥੰਭੋਰ ਦੇ ਕਿਲ੍ਹੇ ਦੀ ਕੈਦ ਵਿੱਚ ਕਤਲ ਹੋਇਆਂ 29 ਕੁ ਸਾਲ ਹੋ ਚੁੱਕੇ ਹਨ। ਬਗ਼ੈਰ ਕਿਸੇ ਪਹਿਲੇ ਤਾਰੀਖ਼ੀ ਹਵਾਲੇ ਦੇ, ਆਪਣੇ ਪਾਸੋਂ ਹੀ ਇਹ ਲਿਖ ਦਿੱਤਾ ਹੈ ਕਿ ਇਥੇ ਨੌਂਵੇਂ ਗੁਰੂ ਜੀ ਦੀ ਬਾਣੀ ਵੀ ਪਹਿਲੀ ਵੇਰ 'ਆਦਿ ਬੀੜ' ਵਿੱਚ ਚਾੜ੍ਹੀ ਗਈ ਅਤੇ ਨਾਲ ਹੀ ਸ੍ਰੀ ਕਬੀਰ ਬਾਣੀ ਵਿੱਚ ਆਏ 'ਖਲਾਸੇ' ਪਦ ਨੂੰ 'ਖ਼ਾਲਸੇ' ਵਿੱਚ ਬਦਲਣ ਦੀ ਕਲਪਿਤ ਰਵਾਇਤ ਵੀ ਲਿਖ ਮਾਰੀ ਹੈ। ਹੈਰਾਨੀ ਹੈ ਕਿ ਸੰਤ ਰੇਣ ਜੀ ਨੇ ਭੇਜੇ ਸਿੰਘਾਂ ਦੇ ਮੋਹਰੀ ਭਾਈ ਰਾਮ ਸਿੰਘ ਦਾ ਨਾਮ ਕਿਥੋਂ ਤੇ ਕਿਵੇਂ ਵਿੱਚ ਪਾ ਲਿਆ ਤੇ ਨਵੀਂ ਵਾਰਤਾ ਕਿਥੋਂ ਲਈ ?

*ਨੋਟ:* ਕਿਸੇ ਵਾਪਰੀ ਘਟਨਾ ਤੋਂ ਸਦੀਆਂ ਬਾਅਦ ਉਸ ਦਾ ਦਰੁਸਤ ਨਿਰਣਾ ਕਰਨਾ ਅਤੀ ਕਠਿਨ ਹੈ। ਹਾਂ, ਸਮਕਾਲੀ ਇਤਿਹਾਸਕਾਰ ਅਵੱਸ਼ ਕਿਸੇ ਹੱਦ ਤਕ ਅਸਲੀਅਤ ਨੂੰ ਬਿਆਨ ਕਰ ਸਕਦੇ ਹਨ, ਪਰੰਤੂ ਨੈਪੋਲੀਅਨ ਦੇ ਕਥਨ ਅਨੁਸਾਰ, ਜੇ ਉਹ ਸੱਚ ਦਾ ਪੱਲਾ ਫੜਨ। ਇਹੀ ਕਾਰਨ ਹੈ ਕਿ ਵਿਦਵਾਨ ਕਾਰਲਾਈਲ ਨੇ ਕੇਵਲ ਸਵੈ-ਜੀਵਨੀ ਨੂੰ ਸੱਚਾ ਇਤਿਹਾਸ ਮੰਨਿਆ ਹੈ : "Biography is the only true history."

*ਨੋਟ:* ਇਸ ਸੰਬੰਧ ਵਿੱਚ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਦੀ ਲਿਖੀ ਪੁਸਤਕ ***ਦਸਗੁਰ ਰਤਨਾਵਲੀ*** ਦਾ 'ਬਾਬਾਣੀਆਂ ਕਹਾਣੀਆਂ' ਲੇਖ ਵਾਚਣ ਯੋਗ ਹੈ।

ਪਾਠਕ ਜੀ, ਆਪ ਵੇਖ ਕੇ ਨਿਰਣਾ ਕਰ ਲੈਣ ਕਿ ਅਣਜਾਣ ਤੇ ਗ਼ੈਰ-ਜ਼ਿੰਮੇਵਾਰ ਇਤਿਹਾਸਕਾਰ ਕਿਵੇਂ ਖੰਭਾਂ ਦੀਆਂ ਡਾਰਾਂ ਬਣਾ ਕੇ ਇਤਿਹਾਸ ਦੀ ਸੱਚਾਈ ਨੂੰ ਦਾਗ਼ਦਾਰ ਤੇ ਮਿਲਗੋਭਾ ਬਣਾਉਣ ਦੀ ਅਵੱਗਿਆ ਕਰਦੇ, ਆਉਣ ਵਾਲੀਆਂ ਨਸਲਾਂ ਨੂੰ ਭੰਬਲ-ਭੂਸੇ ਪਾਉਂਦੇ ਅਤੇ ਸਰ ਵੈਲਪੋਲ (ਇੰਗਲੈਂਡ) ਨੂੰ ਇਹ ਲਿਖਣ ਉੱਤੇ ਮਜਬੂਰ ਕਰਦੇ ਹਨ : "All history is a lie." (ਸਾਰਾ ਇਤਿਹਾਸ ਹੀ ਝੂਠਾ ਹੈ।) ਇਤਿਹਾਸ ਆਪਣੇ ਪਾਸੋਂ ਕਹਾਣੀਆਂ ਘੜਨ ਦਾ ਨਾਮ ਨਹੀਂ।[31]

'ਸੰਤ ਰੇਣ' ਜੀ ਦੀ ਕਤਅਨ ਮਨੋ-ਕਲਪਿਤ ਲਿਖਤ ਇਸ ਪ੍ਰਕਾਰ ਹੈ :

ਦੋਹਰਾ—ਸ੍ਰੀ ਸਤਿਗੁਰ ਦਸਮੇਸ਼ ਜੀ ਬਸ ਦਮਦਮੇ ਸਥਾਨ॥
ਸ੍ਰੀ ਮਾਤਾ ਸੁਤ ਚਾਰ ਹਿਤ ਚਹਯੋ ਪਾਠ ਕਰਵਾਨ॥੧॥

---

31. ਧੀਰਮਲ ਤਾਂ 28 ਸਾਲ ਪਹਿਲਾਂ ਸੰਮਤ 1735 ਵਿੱਚ ਰਣਥੰਭੋਰ ਦੇ ਕਿਲ੍ਹੇ ਵਿੱਚ ਕਤਲ ਹੋ ਚੁੱਕਾ ਸੀ। *(ਸੰਤ ਰੇਣ ਜੀ)*

ਚੌਪਈ—ਰਾਮ ਸਿੰਘ ਭਗਤੂ ਸੁਤ ਏਕ॥
ਸੰਗ ਚਤ੍ਰ ਸਿਖ ਜੋ ਮਤ ਨੇਕ॥
ਹੁਕਮ ਦੀਨ ਪੰਚੋ ਅਬ ਜਾਯੋ॥
ਪੁਰ ਕਰਤਾਰ ਧੀਰ ਮਲ ਪਾਯੋ॥੨॥
ਹਮ ਦਿਸ ਤੇ ਖਗ ਬੰਦਨ ਕੀਜਹਿ॥
ਪੁਨ ਸਭ ਬ੍ਰਿਥਾ ਜੰਗ ਕਹਿ ਦੀਜਹਿ॥
ਔ ਕਹੋ ਗ੍ਰੰਥ ਸਾਹਿਬ ਜੀ ਦੀਜੈ॥
ਸਾਹਿਜ਼ਾਦਨ ਹਿਤ ਪਾਠ ਲਖੀਜੈ॥੩॥
ਭੋਗ ਪਾਇ ਪੁਨ ਕਰੈਂ ਪੁਚਾਵਨ॥
ਅਦਬ ਸਹਿਤ ਬਹੁ ਕੀਜਹਿ ਲਿਆਵਣ॥
ਸੁਨ ਆਇਸ ਪਗ ਬੰਦਨ ਧਾਰੀ॥
ਗਮਨਤ ਆਏ ਪੁਰੀ ਕਰਤਾਰੀ॥੪॥
ਮਿਲੇ ਧੀਰ ਮਲ ਕੋ ਸਭ ਜਾਇ॥
ਸ੍ਰੀ ਗੁਰ ਦਿਸ ਤੇ ਸਕਲ ਸੁਨਾਇ॥
ਸੁਨ ਕਰ ਕਹਯੋ, ਸੁਨਯੋ ਮੈਂ ਸਾਰੇ॥
ਮਾਤਾ ਯੁਤ ਸੁਤ ਚਾਰੇ ਮਾਰੇ॥੫॥
ਪੰਚ ਗ੍ਰੰਥ ਸਾਹਿਬ ਨਾਹਿੰ ਦੈਹੋਂ॥
ਨਾਹਿੰ ਦੈਹੋਂ ਪੁਨ ਕਹਾਂ ਕਰੈ ਹੌਂ॥
ਹੈ ਸਮਰੱਥ ਦਸਮ ਗੁਰ ਜੇਈ॥
ਕਿਉਂ ਨਹਿ ਗ੍ਰੰਥ ਅਪਨ ਰਚ ਲੇਈ॥੬॥
ਮੈਂ ਨਿਜ ਪਿਤਾ ਹੇਤ ਨਹਿੰ ਦਯੋ॥
ਅਬ ਦਿਉਂ ਨਹਿੰ ਜਾਹੋ ਮਗ ਲਯੋ॥
ਸੁਨ ਕਰ ਹਵੈ ਨਿਰਾਸ ਉਠ ਚਾਲੇ॥
ਆਇ ਦਮਦਮੋਂ ਸਤਿਗੁਰ ਨਾਲੇ॥੭॥
ਧੀਰ ਮਲ ਕੀ ਕਹੀ ਸੁਨਾਈ॥
ਸੁਨ ਗੁਰ ਕਰਯੋ ਨ ਚਿੰਤਾ ਕਾਈ॥
ਖਸ਼ਟਮ ਗੁਰ ਕੋ ਬਚ ਸਫਲਾਵਹਿੰ॥
ਗੁਰੂ ਗ੍ਰੰਥ ਰਚ ਜਗ ਪ੍ਰਗਟਾਵਹਿ॥੮॥
ਤਬ ਇਕ ਦਿਸ ਤੰਬੂ ਸਾਹਿਵਾਨਾ॥
ਅਤ ਸੁੰਦਰ ਤਤ ਛਿਨ ਲਗਵਾਨਾ॥
ਕਾਗਦ ਮਸ ਲਿੱਖਣ ਮੰਗਵਾਈ॥
ਜਸ ਪ੍ਰਿਥਮਹਿੰ ਗੁਰਦਾਸ ਸੁ ਭਾਈ॥੯॥
ਮਨੀ ਸਿੰਘ ਕੋ ਤਥਾ ਬਠਾਵਾ॥
ਇਕ ਓਂਕਾਰ ਸਤਿਨਾਮ ਅਲਾਵਾ॥
ਲਿਖਨ ਲਗਯੋ ਤਬ ਹੀ ਸ਼ੁਭ ਭਾਈ॥
ਸ੍ਰੀ ਦਸਮੇ ਗੁਰ ਉਚਰਤ ਜਾਈ॥੧੦॥
ਅਖਲ ਲਿਖਾਯੋ ਤਿਸੀ ਪ੍ਰਕਾਰਾ॥
ਲਿਖੀ ਗਿਰਾ ਗੁਰ ਨਵਮ ਸੁ ਧਾਰਾ॥

ਰਾਗ ਤੀਸ ਤਹਿ ਜੈਜਾਵੰਤੇ॥
ਲਿਖਯੋ ਦੋਹਿਰਾ ਨਿਜ ਭਗਵੰਤੇ॥੧੧॥
ਖਲਾਸੇ ਤਹਾਂ ਖਾਲਸੇ ਕੀਨੇ॥
ਖਸ਼ਟ ਮਾਸ ਕਰ ਬੀੜ ਨਵੀਨੇ॥
ਉਤ ਡਲ ਸਿੰਘ ਦਮਦਮਾਂ ਥਾਨ॥
ਪਾਕ ਬਨਾਯੋ ਊਚ ਮਹਾਨ॥੧੨॥
ਸੰਮਤ ਜੁਗ ਸ਼ਤ ਛੱਤੀ ਮਾਹਿ॥
ਦਿਵਸ ਬਸੋਹੇ ਸੈ ਉਤਸ਼ਾਹਿ॥
ਪਾਠ ਅਖੰਡ ਧਰ ਭੋਗ ਪਵਾਯੋ॥
ਦੀਨ ਦਾਨ ਬਹੁ ਯੱਗ ਕਰਾਯੋ॥੧੩॥

*(ਸ੍ਰੀ ਗੁਰੁ ਪੁਰ ਪ੍ਰਕਾਸ਼, ਭਾਗ ਚੌਥਾ, ਪੰਨਾ 1914)*

## ਸ੍ਰੀ ਦਮਦਮੀ ਬੀੜ ਸੰਬੰਧੀ ਗਿਆਨੀ ਗੁਰਦਿੱਤ ਸਿੰਘ ਜੀ ਦੇ ਵਿਚਾਰ

ਗਿਆਨੀ ਗੁਰਦਿੱਤ ਸਿੰਘ ਜੀ ਸੰਪਾਦਕ *ਸਿੰਘ ਸਭਾ ਪੱਤ੍ਰਿਕਾ* (ਮਾਸਕ) ਇੱਕ ਇਕੱਲੇ ਹੀ ਐਸੇ ਲੇਖਕ ਹਨ, ਜੋ ਸਿੰਘ ਸਾਹਿਬ ਜਥੇਦਾਰ ਗੁਰਦਿਆਲ ਸਿੰਘ ਜੀ ਅਜਨੋਹਾ (ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ), ਸ: ਸ਼ਮਸ਼ੇਰ ਸਿੰਘ ਅਸ਼ੋਕ (ਸਾਬਕਾ ਰੀਸਰਚ ਸਕਾਲਰ, ਸ਼੍ਰੋਮਣੀ ਕਮੇਟੀ), ਪ੍ਰਿੰਸੀਪਲ ਗਿਆਨੀ ਗਰਜਾ ਸਿੰਘ, ਸਵਰਗੀ ਸ: ਰਣਧੀਰ ਸਿੰਘ (ਰੀਸਰਚ ਸਕਾਲਰ, ਸ਼੍ਰੋਮਣੀ ਕਮੇਟੀ), ਪ੍ਰਿੰਸੀਪਲ ਤੇਜਾ ਸਿੰਘ, ਡਾਕਟਰ ਗੰਡਾ ਸਿੰਘ, ਪ੍ਰੋਫ਼ੈਸਰ ਪਿਆਰਾ ਸਿੰਘ 'ਪਦਮ', ਸਰਦਾਰ ਜਸਵਿੰਦਰ ਸਿੰਘ ਐਮ.ਏ. (ਦਿੱਲੀ), ਪ੍ਰੋਫ਼ੈਸਰ ਅਨੂਪ ਸਿੰਘ (ਇੰਨਚਾਰਜ, ਧਰਮ ਪ੍ਰਚਾਰ, ਚੀਫ਼ ਖ਼ਾਲਸਾ ਦੀਵਾਨ), ਸਿੰਘ ਸਾਹਿਬ ਗਿਆਨੀ ਫ਼ੌਜਾ ਸਿੰਘ ਜੀ (ਸਾਬਕਾ ਜਥੇਦਾਰ, ਸ੍ਰੀ ਕੇਸਗੜ੍ਹ ਸਾਹਿਬ) ਆਦਿ ਵਿਦਵਾਨ ਖੋਜੀਆਂ ਦੇ ਉਲਟ, ਆਪਣੇ ਅਨੁਮਾਨ ਦੇ ਅਧੀਨ ਇਸ ਗੱਲ ਉੱਤੇ ਬਜ਼ਿੱਦ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲਾਂ ਨੌਵੇਂ ਸਤਿਗੁਰਾਂ ਦੀ ਬਾਣੀ ਨੂੰ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ ਹੀ ਆਦਿ ਬੀੜ ਵਿੱਚ ਸ਼ਾਮਿਲ ਕੀਤਾ ਸੀ। ਉਹ *ਸਿੰਘ ਸਭਾ ਪੱਤ੍ਰਿਕਾ* ਦੇ ਜਨਵਰੀ 1981 ਦੇ ਅੰਕ ਵਿੱਚ, ਪੰਨਾ 9 ਉੱਤੇ ਲਿਖਦੇ ਹਨ:

> ਪਿਛਲੇ ਕੁਝ ਸਮੇਂ ਤੋਂ ਖ਼ਾਸ ਕਰਕੇ ਸ: ਜੀ.ਬੀ. ਸਿੰਘ ਦੀ ਪੁਸਤਕ ਵਿੱਚ ਛੱਡੇ ਗਏ ਨਿਰਮੂਲ ਸ਼ੋਸ਼ਿਆਂ ਕਾਰਨ ਕਿ ਦਮਦਮਾ ਅਨੰਦਪੁਰ ਸਾਹਿਬ ਵਾਲਾ ਹੀ ਹੋ ਸਕਦਾ ਹੈ। (ਪੰਨਾ 217)। ਸਿੱਖਾਂ ਵਿੱਚ ਇੱਕ ਨਵਾਂ ਖ਼ਿਆਲ ਉਪਜ ਪਿਆ ਹੈ ਕਿ ਦਮਦਮੀ ਬੀੜ ਤੋਂ ਮੁਰਾਦ ਤਲਵੰਡੀ ਵਾਲੇ ਦਮਦਮੇ ਤੋਂ ਨਹੀਂ, ਇਹ ਬੀੜ ਲਿਖੇ ਜਾਣ ਵਾਲਾ ਦਮਦਮਾ ਅਨੰਦਪੁਰ ਵਾਲਾ ਹੀ ਸੀ, ਜਿਥੇ ਇੱਕ ਛੋਟੇ ਜਿਹੇ ਥੜ੍ਹੇ ਨੂੰ ਦਮਦਮਾ ਸੱਦਿਆ ਜਾਂਦਾ ਹੈ। ਅਸਲ ਵਿੱਚ ਇਹ ਖ਼ਿਆਲ ਧੁਰ ਹਿਲਾਉਣ ਵਾਲਾ ਹੈ। ਜੇ ਸਾਨੂੰ ਇਹ ਪਤਾ ਹੋਵੇ ਅਤੇ ਇਤਿਹਾਸ ਸਿੱਧ ਹੋਵੇ ਕਿ[32] ਦਮਦਮੀ ਬੀੜ ਦੇ ਸਰੂਪ ਨੂੰ ਪ੍ਰਮਾਣੀਕਤਾ ਸ੍ਰੀ ਦਸਮੇਸ਼ ਜੀ ਨੇ ਆਪ ਦਿੱਤੀ, ਫਿਰ ਬੀੜ

32. ਜੋ ਮਨੋਕਲਪਨਾਤਮਿਕ ਉਡਾਰੀ ਦੀ ਕਸਰ ਗਿਆਨੀ ਗਿਆਨ ਸਿੰਘ ਜੀ ਤੋਂ ਰਹਿ ਗਈ ਸੀ, ਉਹ ਸੰਤ ਰੇਣ ਜੀ ਨੇ ਪੂਰੀ ਕਰ ਦਿੱਤੀ ਹੈ।

ਵਿੱਚ ਸ਼ਬਦਾਂ ਦੀ ਅਦਲਾ-ਬਦਲੀ ਹੋਰ ਕਿਸੇ ਬੀੜ ਦੇ ਆਧਾਰ ਉੱਤੇ ਕੀਤੇ ਜਾਣ ਦੀ ਗੱਲ ਬੇਮਤਲਬੀ ਹੋ ਜਾਂਦੀ ਹੈ, ਜਿਵੇਂ ਕਿ ਸਰਦਾਰ ਜੀ.ਬੀ. ਸਿੰਘ, ਵੈਦ ਹਰਨਾਮ ਦਾਸ ਕਪੂਰਥਲਾ, ਭਾਈ ਗਿਆਨ ਸਿੰਘ ਨਿਹੰਗ, ਸਾਡੇ ਮਿੱਤਰ ਸਰਦਾਰ ਰਣਧੀਰ ਸਿੰਘ (ਇਤਿਹਾਸ ਖੋਜੀ) ਅਤੇ ਪ੍ਰੋਫ਼ੈਸਰ ਪਿਆਰਾ ਸਿੰਘ 'ਪਦਮ' ਸਾਹਿਬ ਜਿਹੇ ਸੱਜਣ ਇਸ ਖ਼ਿਆਲ ਨੂੰ ਕਈ ਢੰਗਾਂ ਨਾਲ ਉਠਾਉਂਦੇ ਹਨ।

## ਟਿੱਪਣੀ

ਗਿਆਨੀ ਜੀ ਦੀ ਉਪਰ ਦਿੱਤੀ ਟੂਕ ਉੱਤੇ ਇਉਂ ਟਿੱਪਣੀ ਹੋ ਸਕਦੀ ਹੈ:

(ੳ) ਗਿਆਨੀ ਜੀ ਸ੍ਰੀ ਅਨੰਦਪੁਰ ਸਾਹਿਬ ਵਾਲੇ ਇਤਿਹਾਸਕ ਸਥਾਨ ਨੂੰ ਇੱਕ 'ਛੋਟਾ ਜਿਹਾ ਥੜਾ' ਕਹਿ ਕੇ ਇਸ ਮਹਾਨ ਇਤਿਹਾਸਕ ਗੁਰ-ਅਸਥਾਨ ਦੀ ਮਹੱਤਤਾ ਨੂੰ ਛੁਟਿਆਉਣ ਦਾ ਜਤਨ ਕਰ ਰਹੇ ਹਨ, ਜਦ ਕਿ ਭਾਈ ਸੁੱਖਾ ਸਿੰਘ ਜੀ ਰਚਿਤ *ਗੁਰਬਿਲਾਸ ਪਾਤਸ਼ਾਹੀ ੧੦* ਅਤੇ ਭਾਈ ਕੁਇਰ ਸਿੰਘ ਰਚਿਤ *ਗੁਰਬਿਲਾਸ ਪਾਤਸ਼ਾਹੀ ੧੦* (ਰਚਿਤ ਕਾਲ 1802 ਸੰਮਤ ਬਿਕ੍ਰਮੀ) ਵਿੱਚ ਇਸ ਅਸਥਾਨ ਨੂੰ "ਆਦਿ ਸਿੰਘਾਸਨ ਦਮਦਮਾ" ਅਤੇ "ਸੁਦਿੱਬ ਰੂਪ ਤਖਤਿ ਅਕਾਲ" ਕਰਕੇ ਸਤਿਕਾਰਦੇ ਹਨ।

(ਅ) ਕਿਸੇ ਗੁਰ-ਅਸਥਾਨ ਦੀ ਅਹਿਮੀਅਤ, ਉਸ ਦੀ ਇਤਿਹਾਸਕ ਮਹੱਤਤਾ ਕਰਕੇ ਹੁੰਦੀ ਹੈ, ਨਾ ਕਿ ਉਸ ਉਪਰ ਉਸਾਰੀ ਵੱਡ-ਆਕਾਰੀ ਤੇ ਬਹੁ-ਮੁੱਲੀ ਇਮਾਰਤ ਕਰਕੇ ?

ਜਿਨ੍ਹਾਂ ਗੁਰ-ਅਸਥਾਨਾਂ ਉਪਰ ਅੱਜ ਸ਼ਾਨਦਾਰ ਇਮਾਰਤਾਂ ਦਿਸ ਰਹੀਆਂ ਹਨ, ਕੀ ਕਿਸੇ ਸਮੇਂ ਇਹ ਸਾਧਾਰਨ ਥੜੇ, ਨਿਸ਼ਾਨੀਆਂ ਜਾਂ ਕੋਠੇ ਨਹੀਂ ਸਨ ? ਚੌਥੇ ਸਤਿਗੁਰੂ ਜੀ ਦੇ ਕਥਨ ਅਨੁਸਾਰ ਜਿਥੇ ਸੱਚਾ ਗੁਰੂ ਜਾ ਬੈਠਦਾ, ਉਹੀ ਅਸਥਾਨ ਸ਼ੋਭਨੀਕ, ਸੁਹਾਵਣਾ ਹੋ ਜਾਂਦਾ ਹੈ, ਉਹ ਧਰਤੀ ਹਰਿਆਵਲੀ ਥੀਂ ਵੰਝਦੀ ਹੈ:

**ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥**

*(ਆਸਾ ਮਹਲਾ ੪, ਪੰਨਾ 450)*

ਤਥਾ:

**ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ॥**

*(ਗਉੜੀ ਕੀ ਵਾਰ ਮਹਲਾ ੪, ਪੰਨਾ 310)*

(ੲ) ਜੋ ਪਾਵਨ ਬੀੜ ਸ੍ਰੀ ਦਸਮੇਸ਼ ਜੀ ਨੇ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਉਚਾਰੀ ਜਾਂ ਭਾਈ ਮਨੀ ਸਿੰਘ ਜੀ ਪਾਸੋਂ ਉਤਾਰਾ ਕਰਵਾਇਆ, ਉਹ ਵੀ ਬਾਣੀ ਦਾ ਸੰਪੂਰਨ ਸੈਂਚਾ ਸੀ। ਵਾਸਤਵ ਵਿੱਚ, ਸ੍ਰੀ ਅਨੰਦਪੁਰ ਸਾਹਿਬ ਤੇ ਸਾਬੋ ਕੀ ਤਲਵੰਡੀ ਵਾਲੇ ਦੋਹਾਂ ਦਮਦਮਾ ਸਾਹਿਬਾਨ ਵਾਲੀਆਂ ਸੰਪੂਰਨ ਤੇ ਪ੍ਰਮਾਣੀਕ ਬੀੜਾਂ ਨੂੰ 'ਦਮਦਮੀ ਬੀੜ' ਦੀ ਸੰਗਿਆ ਦਿੱਤੀ ਗਈ ਹੈ।

(ਸ) 'ਦਮਦਮੀ ਬੀੜ' ਤੋਂ ਭਾਵ ਹੁਣ ਬੀੜ ਦਾ ਉਹ ਸਰੂਪ ਹੈ, ਜਿਸ ਵਿੱਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਪਾਵਨ ਬਾਣੀ 15 ਰਾਗਾਂ ਵਿੱਚ ਥਾਂ-ਸਿਰ ਅੰਕਿਤ ਹੈ। ਉਹ ਵਿਸ਼ੇਸ਼ ਇਤਿਹਾਸਕ ਦਮਦਮੀ ਸਰੂਪ ਬੀੜ, ਜਿਸ ਨੂੰ ਸ੍ਰੀ ਦਸਮੇਸ਼ ਜੀ ਨੇ ਤਿਆਰ ਕਰਵਾਇਆ, ਅਤੇ ਜੋਤੀ ਜੋਤਿ ਸਮਾਉਣ ਸਮੇਂ ਮੱਥਾ ਟੇਕਿਆ ਤੇ ਗੁਰਗੱਦੀ

ਬਖ਼ਸ਼ੀ ਸੀ, ਤਾਂ ਅਪ੍ਰਾਪਤ ਹੈ (ਵੇਖੋ, *ਰਾਜ ਖ਼ਾਲਸਾ,* ਹਿੱਸਾ ਤੀਜਾ, ਭਾਗ 1)। ਸੋ, ਹੁਣ ਸਮੂਹ ਪਾਵਨ ਬੀੜਾਂ ਹੀ ਇੱਕ-ਸਮਾਨ ਪੂਜਨ ਯੋਗ ਹਨ, ਕਿਉਂਕਿ ਸਤਿਕਾਰ ਤਾਂ ਸ਼ਬਦ ਅਥਵਾ ਜੋਤਿ ਦਾ ਹੈ, ਜੋ ਸਭ ਵਿੱਚ ਇੱਕ-ਸਮਾਨ ਪ੍ਰਗਟ ਹੈ; ਕਿਸੇ ਖ਼ਾਸ ਕਾਗ਼ਜ਼, ਕਲਮ, ਸਿਆਹੀ ਜਾਂ ਲਿਖਤ ਦਾ ਨਹੀਂ।

(ਹ) ਗਿਆਨੀ ਜੀ ਨੇ ਅਜੇ ਤਕ ਕਦੀ ਇਸ ਨੁਕਤੇ ਉੱਤੇ ਰੌਸ਼ਨੀ ਪਾਉਣ ਦੀ ਕ੍ਰਿਪਾ ਨਹੀਂ ਕੀਤੀ ਕਿ ਜੇ ਨੌਵੇਂ ਪਾਤਸ਼ਾਹ ਦੀ ਬਾਣੀ 1762 ਸੰਮਤ ਵਿੱਚ ਸਾਬੋ ਕੀ ਤਲਵੰਡੀ ਵਾਲੇ ਦਮਦਮੇ ਸਾਹਿਬ ਹੀ ਚੜ੍ਹਾਈ ਗਈ ਸੀ ਤਾਂ ਉਹਨਾਂ ਸੈਂਕੜੇ ਬੀੜਾਂ ਵਿੱਚ ਇਹ ਕਿਵੇਂ ਤੇ ਕਿਥੋਂ, ਥਾਂ ਸਿਰ, ਦਮਦਮੀ ਸਰੂਪ ਬੀੜਾਂ ਅਨੁਸਾਰ ਅੰਕਿਤ ਹੋ ਗਈ, ਜੋ ਦਸਵੀਂ ਪਾਤਸ਼ਾਹੀ ਜੀ ਦੇ ਸਾਬੋ ਕੀ ਤਲਵੰਡੀ ਪਹੁੰਚਣ ਤੋਂ ਬਹੁਤ ਪਹਿਲਾਂ ਲਿਖੀਆਂ ਗਈਆਂ ਅਤੇ ਜਿਨ੍ਹਾਂ ਦਾ ਹਵਾਲਾ ਇਸ ਪੁਸਤਕ ਵਿੱਚ ਕਈ ਵੇਰ ਵਿਸਥਾਰ ਨਾਲ ਪਿੱਛੇ ਦਿੱਤਾ ਜਾ ਚੁੱਕਾ ਹੈ।

(ਕ) ਗਿਆਨੀ ਜੀ ਆਪ ਇੱਕ ਖੋਜੀ ਸੱਜਣ ਹਨ ਅਤੇ ਨਿੱਤ ਗੁਰਮਤਿ ਅਥਵਾ ਪੰਥ ਵਿੱਚ ਕਿਸੇ ਨਾ ਕਿਸੇ ਤਰ੍ਹਾਂ ਆ ਵੜੀਆਂ ਕੁਰੀਤੀਆਂ ਤੇ ਗ਼ਲਤ ਮਨੌਤਾਂ ਦੇ ਵਿਰੁੱਧ ਜਹਾਦ ਕਰਨਾ, ਉਹਨਾਂ ਦਾ ਸ਼ੇਵਾ ਹੈ। ਫਿਰ ਜੇ ਸਾਰੇ ਸਿੱਖ ਵਿਦਵਾਨ ਖੋਜੀ ਨੌਵੇਂ ਪਾਤਸ਼ਾਹ ਦੀ ਬਾਣੀ ਦਾ ਸ੍ਰੀ ਦਸਮੇਸ਼ ਜੀ ਦੁਆਰਾ ਸ੍ਰੀ ਅਨੰਦਪੁਰ ਸਾਹਿਬ ਅਥਵਾ ਇਥੋਂ ਵਾਲੇ ਦਮਦਮੇ ਸਾਹਿਬ ਚੜ੍ਹਾਏ ਜਾਣਾ, ਹੱਕੀ ਤੌਰ ਉੱਤੇ ਪ੍ਰਵਾਨ ਕਰਦੇ ਹਨ ਤਾਂ ਇਸ ਨਾਲ ਸਿੱਖੀ ਮਨੌਤ ਜਾਂ ਸਿਧਾਂਤ ਦਾ ਕਿਹੜਾ ਧੁਰਾ ਹਿੱਲ ਜਾਂਦਾ ਹੈ ਤੇ ਕਿਵੇਂ ? ਅਸੂਲੀ ਗੱਲ ਹੈ ਕਿ ਇਹ ਬਾਣੀ ਸ੍ਰੀ ਦਸਮੇਸ਼ ਜੀ ਨੇ ਹੀ ਆਦਿ ਬੀੜ ਵਿੱਚ ਚਾੜ੍ਹੀ ਤੇ ਬੀੜ ਨੂੰ ਵਰਤਮਾਨ ਪ੍ਰਮਾਣਿਕ ਸਰੂਪ ਦਿੱਤਾ, ਤਾਂ ਬਦਸਤੂਰ ਕਾਇਮ ਰਹਿੰਦੀ ਹੈ। ਹਾਂ, ਜੇ ਇਸ ਨਾਲ ਸੰਬੰਧਿਤ ਕਿਸੇ 'ਅਸਥਾਨ' ਦੀ ਮਨੌਤ ਅਥਵਾ ਰਵਾਇਤ ਦਰੁਸਤ ਸਿੱਧ ਹੋ ਜਾਵੇ, ਤਾਂ ਇਹ ਆਉਣ ਵਾਲੇ ਖੋਜੀਆਂ ਤੇ ਇਤਿਹਾਸਕਾਰਾਂ ਤਥਾ ਗੁਰਸਿੱਖਾਂ ਲਈ ਨਿਰਸੰਦੇਹ ਸੇਵਾ ਦਾ ਕੰਮ ਹੋਵੇਗਾ।

(ਖ) ਸਤਿਕਾਰ ਯੋਗ ਗਿਆਨੀ ਜੀ ਆਪਣੇ ਪਖਸ਼ ਦੀ ਪੂਰਤੀ ਵਿੱਚ ਕੇਵਲ ਦੋ ਪੁਸਤਕਾਂ ਦਾ ਜ਼ਿਕਰ ਕਰਦੇ ਹਨ। ਪਹਿਲੀ ਹੈ *ਦੌਰੇ ਦੀਆਂ ਸਾਖੀਆਂ* (*Travels of Guru Tegh Bahadur*) ਅਤੇ ਦੂਜੀ *ਗੁਰਬਿਲਾਸ ਪਾਤਸ਼ਾਹੀ ਛੇਵੀਂ*। ਇਹ ਦੋਵੇਂ ਰਚਨਾਵਾਂ ਉਨ੍ਹੀਵੀਂ ਸਦੀ ਦੀਆਂ ਹਨ। ਸਵਾਲ ਪੈਦਾ ਹੁੰਦਾ ਹੈ ਕਿ ਜਦ ਇਹਨਾਂ ਤੋਂ ਪਹਿਲਾਂ ਦੀਆਂ ਦੋ ਕੁ ਦਰਜਨ ਸਮਕਾਲੀ ਜਾਂ ਨੇੜੇ-ਤੇੜੇ ਦੀਆਂ ਲਿਖਤਾਂ ਗ੍ਰੰਥਾਂ ਵਿੱਚ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਦੇ ਅਸਥਾਨ ਉੱਤੇ ਨੌਵੇਂ ਪਾਤਸ਼ਾਹ ਦੀ ਬਾਣੀ ਆਦਿ ਬੀੜ ਵਿੱਚ ਪਹਿਲੀ ਵੇਰ ਸ਼ਾਮਿਲ ਕਰਨ ਦਾ ਕਿਤੇ ਕੋਈ ਉੱਕਾ ਜ਼ਿਕਰ ਨਹੀਂ ਤਾਂ ਉਪਰੋਕਤ ਹਵਾਲੇ ਵਾਲੀਆਂ ਦੋ ਰਚਨਾਵਾਂ ਦੇ ਬਾਅਦ ਦੇ ਰਚਨਹਾਰਾਂ ਨੂੰ ਐਸਾ ਅਲਹਾਮ ਕਿਵੇਂ ਤੇ ਕਿਥੋਂ ਹੋਇਆ ? ਕਿਸੇ ਘਟਨਾ ਦੇ ਵਾਪਰਨ ਤੋਂ ਬਾਅਦ ਤਾਂ ਉਸ ਬਾਰੇ ਹਰ ਕੋਈ ਭਵਿਸ਼ਬਾਣੀ ਕਰ ਸਕਦਾ ਹੈ। ਇਤਿਹਾਸ ਵਿੱਚ ਉਹੀ ਬਚਨ ਜਾਂ ਲਿਖਤ ਦਰੁਸਤ ਤੇ ਵਜ਼ਨਦਾਰ ਮੰਨੀ ਜਾ ਸਕਦੀ ਹੈ, ਜੋ ਸਵੈ-ਲਿਖਤ ਤੇ ਸਮਕਾਲੀ ਹੋਵੇ; ਕਿਸੇ ਪਹਿਲੀ ਲਿਖਤ ਉੱਤੇ ਆਧਾਰਿਤ ਹੋਵੇ ਜਾਂ ਘਟਨਾ ਵਾਪਰਨ ਤੋਂ ਪਹਿਲਾਂ ਕੋਈ ਮਹਾਂਪੁਰਖ ਉਸ ਦੀ ਸੂਚਨਾ ਦੇਵੇ।

(ਗ) ਕਿਸੇ ਵਾਕਿਆ ਨੂੰ ਦਰੁਸਤ ਮੰਨਣ ਲਈ ਦੋ ਪ੍ਰਕਾਰ ਦੀ ਗਵਾਹੀ ਦਰਕਾਰ ਹੁੰਦੀ ਹੈ; ਇੱਕ ਪ੍ਰਤੱਖ ਆਪਣੀ ਸਮਕਾਲੀਆਂ ਜਾਂ ਨੇੜੇ ਕਾਲ ਵਿੱਚ ਵਿਚਰੇ ਲੋਕਾਂ ਦੀ ਗਵਾਹੀ ਤੇ ਦੂਜੀ ਹਾਲਾਤੀ ਗਵਾਹੀ ਜਾਂ Circumstantial Evidence। ਨੌਵੇਂ ਪਾਤਸ਼ਾਹ ਦੀ ਬਾਣੀ ਦਾ ਅਨੇਕਾਂ ਉਹਨਾਂ ਪਾਵਨ ਬੀੜਾਂ ਦੇ ਪੰਦਰਾਂ ਰਾਗਾਂ ਵਿੱਚ ਸੁਸ਼ੋਭਿਤ ਮਿਲਣਾ, ਇਸ ਗੱਲ ਦੀ ਅਕੱਟ-ਹਾਲਾਤੀ (circumstantial) ਗਵਾਹੀ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੰਮਤ 1732 ਵਿੱਚ ਗੁਰ-ਗੱਦੀ ਉੱਤੇ ਬਿਰਾਜਮਾਨ ਹੋਣ ਅਤੇ ਸੰਮਤ 1762 ਵਿੱਚ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਪਹੁੰਚਣ ਦੇ ਵਿਚਕਾਰਲੇ ਕਾਲ ਵਿੱਚ ਨੌਵੇਂ ਪਾਤਸ਼ਾਹ ਦੀ ਬਾਣੀ 'ਆਦਿ ਪਾਵਨ ਬੀੜ' ਵਿੱਚ ਸ੍ਰੀ ਦਸਮੇਸ਼ ਜੀ ਵੱਲੋਂ ਚੜ੍ਹਾਈ ਜਾ ਚੁੱਕੀ ਸੀ।

ਸੁਜਾਨ ਪਾਠਕਾਂ ਦੀ ਵਾਕਫ਼ੀ ਅਤੇ ਆਪਣੇ ਦਾਅਵੇ ਦੀ ਪੁਸ਼ਟੀ ਲਈ ਅਸੀਂ ਹੇਠਾਂ ਪ੍ਰਿੰਸੀਪਲ ਤੇਜਾ ਸਿੰਘ ਜੀ ਤੇ ਡਾਕਟਰ ਗੰਡਾ ਸਿੰਘ ਜੀ ਵੱਲੋਂ ਲਿਖੀ *A Short History of the Sikhs* (Vol. I) ਵਿੱਚੋਂ ਹਵਾਲਾ ਦੇਣ ਦੀ ਖੁੱਲ੍ਹ ਲੈਂਦੇ ਹਾਂ:

> The Guru managed to reach Talvandi Sabo, now called Damdama or resting place. Here he stayed for nine months, with an influential Sikh, named Dalla, and made it a great seat of learning. It is often described as the Guru's Kashi. The Guru, while here, is said by some later writers, to have reproduced the whole Adi Granth from memory, and completed it by adding the hymns composed by his father. This miracle of memory is not recorded by the *Gurbilas* or *The Suraj Parkash.* That the hymns of the ninth Guru were incorporated here is contradicted by the fact that there is a copy of Holy Granth at Patna, bearing the date 1748 Bk. (1691 AD) containing the hymns of Guru Tegh Bahadur in their proper places. There is another such copy found at Dacca, which was written even earlier than this, in 1675, in the first year of Guru Gobind Singh's accession. Not withstanding the presence of Guru Tegh Bahadur's writing in such volumes, however, it must be admitted that the final form, which became fixed for all time, was given to the Holy Granth at Damdama Sahib. This work of re-editing consisted of completing the nit-nem (or daily prayers) by the addition of four hymns under 'so-purkh' expunging certain unauthorised pieces which had crept in at the end, in some copies, amending certain spellings here and there and so on.
>
> *(First Published, 1950 AD by Orient Longmans Ltd., p. 75)*

[*ਉਲਥਾ:* (ਗੁਰੂ ਗੋਬਿੰਦ ਸਿੰਘ ਜੀ) ਜਿਵੇਂ ਕਿਵੇਂ ਤਲਵੰਡੀ ਸਾਬੋ ਪਹੁੰਚੇ, ਜਿਸ ਨੂੰ ਹੁਣ ਦਮਦਮਾ (ਸਾਹਿਬ) ਅਥਵਾ ਆਰਾਮ ਕਰਨ ਵਾਲੀ ਥਾਂ ਕਰਕੇ ਕਿਹਾ ਜਾਂਦਾ ਹੈ। ਇਥੇ

> ਆਪ ਇੱਕ ਜਥੇ ਵਾਲੇ (ਭਾਈ) ਡੱਲਾ ਨਾਮੀ ਸਿੱਖ ਪਾਸ ਨੌਂ ਮਹੀਨੇ ਠਹਿਰੇ ਅਤੇ ਇਸ ਨੂੰ ਵਿੱਦਿਆ ਪ੍ਰਾਪਤੀ ਦਾ ਮਹਾਨ ਅਸਥਾਨ ਬਣਾਇਆ। ਇਸ ਨੂੰ ਆਮ ਕਰਕੇ 'ਗੁਰੂ ਕੀ ਕਾਂਸ਼ੀ' ਸੱਦਿਆ ਜਾਂਦਾ ਹੈ। ਬਾਅਦ ਦੇ ਲਿਖਾਰੀਆਂ ਦੇ ਕਹਿਣ ਅਨੁਸਾਰ ਸਤਿਗੁਰਾਂ ਨੇ ਆਪਣੀ ਯਾਦ ਸ਼ਕਤੀ ਦੁਆਰਾ ਸਾਰੇ 'ਆਦਿ ਗ੍ਰੰਥ' ਨੂੰ ਉਚਾਰਨ ਕੀਤਾ ਅਤੇ ਆਪਣੇ ਪਿਤਾ ਵੱਲੋਂ ਰਚੀ ਬਾਣੀ ਸ਼ਾਮਿਲ ਕਰਕੇ ਇਸ ਨੂੰ ਸੰਪੂਰਨ ਕੀਤਾ: (ਪਰੰਤੂ) ਚੇਤਾ-ਸ਼ਕਤੀ ਦੀ ਇਹ ਕਰਾਮਾਤ (ਮੁਅਜਜ਼ਾ) ***ਗੁਰਬਿਲਾਸ*** ਜਾਂ ***ਸੂਰਜ ਪ੍ਰਕਾਸ਼*** ਨੇ ਰੀਕਾਰਡ ਨਹੀਂ ਕੀਤਾ। ਨੌਵੇਂ ਸਤਿਗੁਰਾਂ ਦੀ ਬਾਣੀ ਦੇ (ਆਦਿ ਗ੍ਰੰਥ ਵਿੱਚ) ਇਥੇ ਚੜ੍ਹਾਏ ਜਾਣ ਦੇ ਦਾਅਵੇ ਨੂੰ ਇਹ ਹਕੀਕਤ ਖੰਡਨ ਕਰਦੀ ਹੈ ਕਿ ਪਟਨਾ ਸਾਹਿਬ ਵਿਖੇ ਸੰਮਤ 1748 ਬਿਕ੍ਰਮੀ (1691 ਈਸਵੀ) ਦੀ ਲਿਖੀ ਬੀੜ ਮੌਜੂਦ ਹੈ, ਜਿਸ ਵਿੱਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ, ਥਾਂ-ਸਿਰ ਅੰਕਿਤ ਹੈ। ਇਸ ਤੋਂ ਬਿਨਾਂ ਢਾਕੇ ਵਿਖੇ ਇੱਕ ਹੋਰ ਬੀੜ ਸੁਰੱਖਿਅਤ ਹੈ, ਜੋ ਇਸ ਤੋਂ ਵੀ ਪਹਿਲਾਂ 1675 ਈਸਵੀ ਨੂੰ ਦਸਵੇਂ ਸਤਿਗੁਰਾਂ ਦੇ ਗੱਦੀ ਉੱਤੇ ਬਿਰਾਜਮਾਨ ਹੋਣ ਦੇ ਪਹਿਲੇ ਸਾਲ ਵਿੱਚ ਲਿਖੀ ਗਈ ਸੀ। ਹਾਂ, ਇਹ ਮੰਨਣਾ ਪਵੇਗਾ ਕਿ ਪਾਵਨ ਆਦਿ ਬੀੜ ਨੂੰ ਸਦਾ ਲਈ ਆਖ਼ਰੀ ਸਰੂਪ ਦਮਦਮੇ ਸਾਹਿਬ ਦਿੱਤਾ ਗਿਆ। ਦੋਬਾਰਾ ਸੰਪਾਦਕੀ ਕਰਨ ਵਾਲੇ ਨਿਤਨੇਮ ਵਿੱਚ 'ਸੋ ਪੁਰਖੁ' ਸਿਰਲੇਖ ਹੇਠ ਹੋਰ ਚਾਰ ਸ਼ਬਦ ਪਾ ਕੇ ਇਸ ਨੂੰ ਸੰਪੂਰਨ ਕੀਤਾ ਗਿਆ ਅਤੇ ਬੀੜ ਦੇ ਅੰਤ ਵਿੱਚ ਆ ਪ੍ਰਵੇਸ਼ ਕੀਤੀਆਂ ਵਾਧੂ ਬਾਣੀਆਂ ਕੱਢ ਦਿੱਤੀਆਂ ਤੇ ਕਿਤੇ ਕਿਤੇ ਸ਼ਬਦ-ਜੋੜਾਂ ਵਿੱਚ ਤਬਦੀਲੀ ਕੀਤੀ।

## ਟਿੱਪਣੀ

ਪੁਸਤਕ *A Short History of the Sikhs* ਵਿੱਚੋਂ ਉਪਰੋਕਤ ਦਿੱਤੇ ਹਵਾਲੇ ਵਿੱਚ ਜਿਥੇ ਪ੍ਰਿੰਸੀਪਲ ਤੇਜਾ ਸਿੰਘ ਅਤੇ ਡਾਕਟਰ ਗੰਡਾ ਸਿੰਘ ਸ੍ਰੀ ਦਸਮੇਸ਼ ਜੀ ਦੇ 'ਸਾਬੋ ਕੀ ਤਲਵੰਡੀ' ਵਾਲੇ ਦਮਦਮਾ ਸਾਹਿਬ ਸੰਮਤ 1762 ਨੂੰ ਪਧਾਰਨ ਤੋਂ ਕਿਤੇ ਪਹਿਲਾਂ ਸ੍ਰੀ ਆਦਿ ਬੀੜ ਵਿੱਚ ਨੌਵੇਂ ਸਤਿਗੁਰਾਂ ਦੀ ਬਾਣੀ ਨੂੰ ਚੜ੍ਹਾਏ ਜਾਣਾ ਸਿੱਧ ਕਰਦੇ ਹਨ, ਉਥੇ ਨਾਲ ਹੀ ਹਕੀਕਤ ਦੇ ਉਲਟ ਸਾਬੋ ਕੀ ਤਲਵੰਡੀ ਰਹਰਾਸਿ ਸਾਹਿਬ ਦੇ 'ਸੋ ਪੁਰਖੁ' ਵਾਲੇ ਚਾਰ ਸ਼ਬਦ ਨਿਤਨੇਮ ਵਿੱਚ ਸ਼ਾਮਿਲ ਕਰਨ ਵਾਲੀ ਭੁਲੇਖਾ-ਪਾਊ ਗੱਲ ਵੀ ਲਿਖ ਗਏ ਹਨ। ਪ੍ਰਤੀਤ ਹੁੰਦਾ ਹੈ ਕਿ ਦੋਹਾਂ ਵਿਦਵਾਨ ਸੱਜਣਾਂ ਨੇ ਸੰਮਤ 1762 ਤੋਂ ਪਹਿਲਾਂ ਲਿਖੀਆਂ ਗਈਆਂ ਬੀੜਾਂ ਨੂੰ ਵਾਚਣ ਜਾਂ ਘੋਖਣ ਦਾ ਪੂਰਾ ਪੂਰਾ ਕਸ਼ਟ ਨਹੀਂ ਕੀਤਾ। ਇਵੇਂ ਕਿਆਸੋਂ ਹੀ ਸਾਬੋ ਕੀ ਤਲਵੰਡੀ ਵਾਲੇ ਦਮਦਮੇ ਸਾਹਿਬ, ਨਿਤਨੇਮ ਸੰਪੂਰਨ ਕਰਨ ਵਾਲੀ ਗੱਲ ਲਿਖ ਛੱਡੀ ਹੈ।

ਇਹ ਗ਼ਲਤੀ ਇਵੇਂ ਹੀ ਲੱਗੀ ਜਾਪਦੀ ਹੈ, ਜਿਵੇਂ ਬਹੁਤ ਬਾਅਦ ਦੇ ਇੱਕ ਦੋ ਲਿਖਾਰੀਆਂ ਨੇ ਆਦਿ ਬੀੜ ਨੂੰ ਸੰਪੂਰਨ ਕਰਨ ਦੀ ਗੱਲ ਸ੍ਰੀ ਦਮਦਮਾ ਸਾਹਿਬ (ਤਲਵੰਡੀ) ਨਾਲ ਜਾ ਜੋੜੀ ਹੈ, ਬਿਨਾਂ ਕਿਸੇ ਪਹਿਲੇ ਇਤਿਹਾਸਕ ਸਬੂਤ ਦੇ। ਅਸਲ ਗੱਲ ਇਉਂ ਜਾਪਦੀ ਤੇ ਸਿੱਧ ਹੁੰਦੀ ਹੈ ਕਿ ਜਦ ਦਸਵੇਂ ਸਤਿਗੁਰੂ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਨੌਵੇਂ ਮਹਲੇ ਦੀ ਬਾਣੀ ਆਦਿ ਬੀੜ ਵਿੱਚ ਚੜ੍ਹਾਈ, ਤਦੋਂ ਹੀ 'ਸੋ ਪੁਰਖੁ' ਦੇ ਚਾਰੇ ਸ਼ਬਦ ਵੀ ਬੀੜ ਵਿੱਚ ਚੜ੍ਹਾ ਕੇ ਇਸ ਨੂੰ ਸੰਪੂਰਨ ਕਰ ਦਿੱਤਾ। 'ਸੋ ਪੁਰਖੁ' ਪਹਿਲਾਂ ਚੜ੍ਹਾਉਣ ਬਾਰੇ ਕੁਝ ਬੀੜਾਂ ਦੇ ਹਵਾਲੇ ਪੇਸ਼ ਹਨ :

(ੳ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਲਿਖਾਰੀ ਭਾਈ ਹਰਿਦਾਸ ਜੀ ਵੱਲੋਂ ਲਿਖੀ ਪਵਿੱਤਰ ਬੀੜ ਵਿੱਚ, ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਵਿਖੇ ਸਾਂਭੀ ਪਈ ਹੈ, ਨਾ ਕੇਵਲ ਸਾਰੇ ਮੂਲ-ਮੰਤ੍ਰ

ਅਥਵਾ ਮੰਗਲ, ਰਾਗਾਂ ਦੇ ਸਿਰਲੇਖਾਂ ਤੋਂ ਪਹਿਲੇ ਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਥਾਂ-ਸਿਰ 15 ਰਾਗਾਂ ਵਿੱਚ ਸੁਸ਼ੋਭਿਤ ਹੈ, ਸਗੋਂ 'ਆਸਾ ਮਹਲਾ ੪ ਸੋ ਪੁਰਖੁ' ਵਾਲੇ ਚਾਰੇ ਸ਼ਬਦ ਵੀ ਥਾਂ-ਸਿਰ ਅੰਕਿਤ ਹਨ ਅਤੇ 'ਨਿਤਨੇਮ' ਦਾ ਇਹ ਭਾਗ ਸੰਪੂਰਨ ਹੈ। ਵੇਖੋ ਬੀੜ ਦੇ ਪਤਿ (ਪਤਰਾ) 37 ਉੱਤੇ ਇਹ ਲਿਖਤ ਇਸ ਪ੍ਰਕਾਰ ਅੰਕਿਤ ਹੈ:

..........................................................................੧ਓ ਸਤਿ ਗੁਰਪ੍ਰਸਾਦਿ
ਰਾਗ ਆਸਾ ਮਹਲਾ ੪॥ ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ...॥
ਸੋਹਿਲਾ 39 ਪਤਿ ਉੱਤੇ ਸਮਾਪਤ ਹੁੰਦਾ ਹੈ।

(ਅ) ਪਿੰਡੀ ਲਾਲਾ (ਗੁਜਰਾਤ) ਵਾਲੀ ਅਤਿ ਸੁੰਦਰ ਲਿਖਾਈ ਦੀ ਬੀੜ ਵਿੱਚ ਜੋ 23 ਪੋਹ, ਸੰਮਤ 1732 ਵਿੱਚ ਸੰਪੂਰਨ ਹੋਈ, ਪਤਿ (24) ਉੱਤੇ 'ਸੋ ਪੁਰਖੁ' ਇਉਂ ਵਿਦਮਾਨ ਹੈ:

(1) ੧ਓ ਸਤਿਗੁਰ ਪ੍ਰਸਾਦਿ
ਰਾਗ ਆਸਾ ਮਹਲਾ ੪॥ ਸੋ ਪੁਰਖੁ॥ ਸੋ ਪੁਰਖੁ ਨਿਰੰਜਨ ਹਰਿ ਪੁਰਖੁ ਨਿਰੰਜਨੁ...

(2) "ਸਾਧੋ ਮਨ ਕਾ ਮਾਨ ਤਿਆਗਉ" ਤੋਂ ਆਰੰਭ ਕਰਕੇ ਨੌਵੇਂ ਮਹਲੇ ਦੀ ਰਾਗਾਂ ਵਿਚਲੀ ਸਾਰੀ ਬਾਣੀ ਇਕੱਠੀ 547 ਪਤਿ ਤਕ ਲਿਖੀ ਗਈ ਹੈ ਅਤੇ 'ਸਲੋਕ ਮਹਲਾ ਨਾਵਾਂ' ਪਤਿ 572 ਤੋਂ ਆਰੰਭ ਹੋ ਕੇ ਪਤਿ 574 ਉੱਤੇ ਮੁੱਕਦਾ ਹੈ।

(3) ਸਲੋਕ ਸਹਸਕ੍ਰਿਤੀ ਮਹਲਾ ੧ ਤੋਂ ਪਹਿਲਾਂ "੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ—ਪ੍ਰਸਾਦਿ" ਪੂਰਾ ਮੂਲ-ਮੰਤ੍ਰ ਅਥਵਾ ਮੰਗਲ ਹੈ। ਇਸ ਉਪਰੰਤ 'ਮਹਲੇ ੧' ਦਾ "ਪੜਿ ਪੁਸਤਕ ਸੰਧਿਆ ਬਾਦੰ..." ਸਲੋਕ ਹੈ। ਇਸ ਉਪਰੰਤ ਐਨ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਸਮਾਨ '੧ਓ' ਦਾ ਸੰਖੇਪ ਮੰਗਲ ਹੈ। ਇਸ ਦੇ ਹੇਠਾਂ ਦੂਜੇ ਗੁਰਾਂ ਦੀ ਬਾਣੀ ਦੇ ਤਿੰਨ ਸਲੋਕ ਹਨ। ਪਹਿਲਾ ਸਲੋਕ "ਨਿਹਫਲੰਤ ਸੁ ਜਨਮਸੁ..." ਤੋਂ ਸ਼ੁਰੂ ਹੁੰਦਾ ਹੈ।

(ੲ) ਸੰਮਤ 1742 ਵਾਲੀ ਬੀੜ ਦੇ ਪਤਿ (4) ਉੱਤੇ ਇਹ ਲਿਖਤ ਇਸ ਪ੍ਰਕਾਰ ਰੂਪਮਾਨ ਹੈ:

੧ਓ ਸਤਿਗੁਰ ਪ੍ਰਸਾਦਿ॥ ਰਾਗ ਆਸਾ ਮਹਲਾ ੪॥ ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ...॥

ਇਸ ਪਾਵਨ ਬੀੜ ਵਿੱਚ ਵੀ ਦੂਜੀਆਂ ਦੋਹਾਂ ਪਵਿੱਤਰ ਬੀੜਾਂ ਵਾਂਗ ਮੂਲ-ਮੰਤ੍ਰ ਰਾਗ ਦੇ ਸਿਰਲੇਖ ਨਾਲੋਂ ਸਪੱਸ਼ਟ ਸੱਜੇ ਪਾਸੇ ਪਹਿਲੇ ਲਿਖਿਆ ਮਿਲਦਾ ਹੈ। ੧ਓ ਸਤਿਗੁਰ ਪ੍ਰਸਾਦਿ॥ ਦਾ ਮੰਗਲ ਲਿਖਣ ਉਪਰੰਤ "ਸਲੋਕ ਮਹਲਾ ਨਾਵਾ ੯" ਲਿਖ ਕੇ "ਗੁਨ ਗੋਬਿੰਦ ਗਾਇਓ ਨਹੀ" 518 ਪਤਿ ਤੋਂ ਆਰੰਭ ਕੀਤੇ ਗਏ ਹਨ।

(ਸ) 'ਭਾਈ ਪਾਖਰ ਮਲ ਢਿੱਲੋਂ, ਵਾਸੀ ਖਾਰਾ ਚੰਭਲ, ਪੋਤਰਾ ਚੌਧਰੀ ਲੰਗਾਹਾ'

ਦੀ ਸੰਮਤ 1745 ਨੂੰ ਸੰਪੂਰਨ ਹੋਈ ਬੀੜ, ਜਿਸ ਦਾ ਵੇਰਵਾ ਪਿੱਛੇ ਦਿੱਤਾ ਜਾ ਚੁੱਕਾ ਹੈ, ਵਿੱਚ ਵੀ 'ਸੋ ਪੁਰਖੁ' ਵਾਲੇ ਚਾਰੇ ਸ਼ਬਦ (ਕੁਲ ਨੌਂ) ਥਾਂ-ਸਿਰ ਅੰਕਿਤ ਹਨ।

ਸੌ ਵਿਸਵਾ ਸੰਭਵ ਹੈ ਕਿ ਪਟਨੇ ਤੇ ਢਾਕੇ ਸਾਹਿਬ ਵਾਲੀਆਂ ਪਾਵਨ ਬੀੜਾਂ, ਜਿਨ੍ਹਾਂ ਦਾ ਜ਼ਿਕਰ ਪ੍ਰਿੰਸੀਪਲ ਤੇਜਾ ਸਿੰਘ ਜੀ ਤੇ ਡਾਕਟਰ ਗੰਡਾ ਸਿੰਘ ਜੀ ਨੇ ਕੀਤਾ ਹੈ, ਵਿੱਚ ਵੀ 'ਸੋ ਪੁਰਖੁ' ਦੇ ਚਾਰੇ ਸ਼ਬਦ ਨੌਂਵੇਂ ਮਹਲੇ ਦੀ ਬਾਣੀ ਵਾਂਗ ਥਾਂ-ਸਿਰ ਰਹਰਾਸਿ ਵਿੱਚ ਅੰਕਿਤ ਹੋਣ, ਸਹੀ ਤੌਰ ਉੱਤੇ ਪਤਾ ਤਾਂ ਦਰਸ਼ਨ ਕੀਤਿਆਂ ਹੀ ਲੱਗ ਸਕਦਾ ਹੈ।

ਹਾਂ, ਸਿੱਖ ਰੈਫ਼ਰੈਂਸ ਲਾਇਬ੍ਰੇਰੀ (ਸ਼੍ਰੋਮਣੀ ਕਮੇਟੀ) ਵਿੱਚ ਸਾਂਭੀਆਂ ਪਈਆਂ ਹੋਰ ਸੈਂਕੜੇ ਹੱਥ-ਲਿਖਤ ਇਤਿਹਾਸਕ ਬੀੜਾਂ ਤੋਂ ਵੀ ਤਸੱਲੀ ਕੀਤੀ ਜਾ ਸਕਦੀ ਹੈ ਕਿ ਨਾ ਕੇਵਲ ਨੌਂਵੇਂ ਮਹਲੇ ਦੀ ਬਾਣੀ ਹੀ ਸੰਮਤ 1762 ਅਥਵਾ ਸ੍ਰੀ ਅਨੰਦਪੁਰ ਛੱਡਣ ਤੋਂ ਪਹਿਲਾਂ, ਲਿਖਤੀ ਬੀੜਾਂ ਵਿੱਚ ਸ੍ਰੀ ਦਸਮੇਸ਼ ਜੀ ਵੱਲੋਂ ਥਾਂ-ਸਿਰ ਚੜ੍ਹਾਈ ਜਾ ਚੁੱਕੀ ਸੀ, ਸਗੋਂ ਨਿਤਨੇਮ ਨੂੰ ਸੰਪੂਰਨ ਕਰਨ ਲਈ 'ਸੋ ਪੁਰਖੁ' ਵਾਲੇ ਚਾਰੇ ਸ਼ਬਦ ਵੀ।

ਸੋ, ਉਪਰ ਬਿਆਨੀ ਹਕੀਕਤ ਅਖੰਡ ਹੈ ਅਤੇ ਇਸ ਦੀ ਪੁਸ਼ਟੀ ਵਿੱਚ ਦਿੱਤੇ ਗਏ ਸਬੂਤ ਅਕੱਟ।

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਮੇਂ ਸਮੇਂ ਛਪੀਆਂ ਬੀੜਾਂ ਬਾਰੇ

ਵਰਤਮਾਨ ਵਿਗਿਆਨਕ ਖੋਜਾਂ ਤੇ ਕਾਢਾਂ ਨੇ ਫ਼ਾਸਲੇ, ਵਿੱਥ ਤੇ ਦੂਰੀ ਦੀ ਅਹਿਮੀਅਤ ਨੂੰ ਖ਼ਤਮ ਕਰ ਕੇ ਸੰਸਾਰ ਨੂੰ ਇੱਕ ਪਰਿਵਾਰ ਸਮਾਨ ਬਣਾ ਦਿੱਤਾ ਹੈ। ਹੁਣ ਵਿਦਵਾਨ ਲੋਕ, ਦੂਜੇ ਦੇਸ਼ਾਂ ਦੇ ਧਰਮਾਂ ਤੇ ਸਭਿਅਤਾ ਆਦਿ ਨੂੰ ਸਮਝਣ ਅਤੇ ਉਸ ਬਾਰੇ ਟਿੱਪਣੀ ਕਰਨ ਲਈ ਵਧੇਰੇ ਉਤਸੁਕ ਤੇ ਜਤਨਸ਼ੀਲ ਹਨ।

ਸਿੱਖ ਮਤ ਨੂੰ ਅੱਜ ਸੰਸਾਰ ਦੇ ਵੱਡੇ ਮੱਤਾਂ ਵਿੱਚ ਵਿਸ਼ੇਸ਼ ਥਾਂ ਪ੍ਰਾਪਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਪ੍ਰਗਟਾਏ ਸਾਂਝੇ, ਸਰਬ-ਦੇਸ਼ੀ ਤੇ ਸਰਬ-ਕਾਲੀ (universal) ਸਿਧਾਂਤਾਂ ਨੂੰ ਜਾਨਣ ਤੇ ਅਪਣਾਉਣ ਲਈ ਹਰ ਪਾਸੇ ਉਤਸ਼ਾਹ ਵੱਧ ਰਿਹਾ ਹੈ; ਖੋਜ ਹੋ ਰਹੀ ਹੈ। ਇਸ ਵਿੱਚ 'ਭਾਵਕ ਏਕਤਾ' ਤੇ ਸਹਿਵਾਸ ਦੇ ਸਫਲਤਾ-ਪੂਰਵਕ ਕੀਤੇ ਗਏ ਤਜਰਬੇ ਨੇ, ਇਸ ਨੂੰ ਨਾ ਕੇਵਲ ਇੱਕ ਸਰਬ-ਸਾਂਝਾ ਗ੍ਰੰਥ ਤੇ ਮਾਨਵ-ਧਰਮ ਦਾ ਝੰਡਾ ਬਰਦਾਰ ਹੋਣ ਦਾ ਮਾਨ ਹੀ ਬਖ਼ਸ਼ਿਆ ਹੈ; ਸਗੋਂ, ਵਿਗਿਆਨਕ ਅਥਵਾ ਸਪੇਸ-ਯੁੱਗ ਦਾ ਵਾਹਿਦ ਕਲਿਆਨਕਾਰੀ ਪੰਥ ਵੀ। ਪਰੰਤੂ, ਖੇਦ ਹੈ ਕਿ ਐਸੇ ਲਾਸਾਨੀ ਲੋਕ-ਧਰਮ ਦੇ ਅਮਰ ਸਿਧਾਂਤਾਂ ਨੂੰ ਆਪਣਿਆਂ ਨੇ ਜਾਣੇ-ਅਨਜਾਣੇ ਘੱਟੇ ਕੌਡੀ ਰੋਲਣ ਦਾ ਘੋਰ ਅਪਰਾਧ ਕੀਤਾ ਹੈ। ਡਾਕਟਰ ਗੰਡਾ ਸਿੰਘ, ਕਈ ਵੇਰ ਨੌਵੇਂ ਪਾਤਸ਼ਾਹ ਦੀ ਸ਼ਹਾਦਤ ਦੀ ਅਹਿਮੀਅਤ ਨੂੰ ਘਟਾਉਣ ਵਾਲੇ ਸਿੱਖ ਵਿਦਵਾਨਾਂ ਦੇ ਦਰਜਨ ਕੁ ਗ੍ਰੰਥਾਂ ਦਾ ਜ਼ਿਕਰ ਕਰ ਚੁੱਕੇ ਹਨ। ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ *ਗੁਰਮਤਿ ਮਾਰਤੰਡ* (ਭਾਗ ਪਹਿਲਾ) ਦੇ ਪੰਨਾ 'ਸ' ਤੋਂ ਪੰਨਾ 'ਮ' ਤਕ ਸਿੱਖ ਵਿਦਵਾਨਾਂ ਦੇ ਗ੍ਰੰਥਾਂ ਵਿੱਚ ਆਈਆਂ ਉਹਨਾਂ ਕੁਰੀਤੀਆਂ ਤੇ ਗੁਰਮਤਿ ਵਿਰੋਧੀ ਗੀਤਾਂ, ਰਸਮਾਂ ਤੇ ਕਲਪਿਤ ਇਤਿਹਾਸਕ ਘਟਨਾਵਾਂ ਦਾ ਦੁੱਖ ਤੇ ਦਰਦ ਭਰੇ ਦਿਲ ਨਾਲ ਪ੍ਰਗਟਾਵਾ ਕੀਤਾ ਹੈ, ਜੋ ਸਾਡੇ ਲਈ ਡੁੱਬ ਮਰਨ ਦਾ ਮੁਕਾਮ ਹੈ। ਆਪਣਿਆਂ ਗ੍ਰੰਥਾਂ ਵਿੱਚ ਐਸੇ ਅਨੁਚਿਤ ਪ੍ਰਸੰਗ, ਅਨਮੱਤਿਆਂ ਲਈ ਸਾਡੇ ਵਿਰੁੱਧ ਗ਼ਲਤ-ਫ਼ਹਿਮੀ ਪੈਦਾ ਕਰਨ ਅਥਵਾ ਸਾਡੀ ਬਦਖੋਈ ਕਰਨ ਲਈ ਵੱਡਾ ਮਖ਼ਜ਼ਨ ਹਨ। ਇਸ ਨੂੰ ਹਰ ਪੱਖੋਂ ਨਿਰਮਲ ਤੇ ਨਿਆਰਾ ਰੱਖਣਾ ਸਾਡਾ ਧਰਮ ਹੈ।

ਇਹੀ ਕਾਰਨ ਹੈ ਕਿ ਮਿਸਟਰ ਮੈਕਲੋਡ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਬਹੁਤੀਆਂ ਸਾਖੀਆਂ ਨੂੰ ਝੁਠਲਾਉਣ ਅਤੇ *Evolution of Sikh Community (ਸਿੱਖ ਸਮਾਜ ਦਾ ਵਿਕਾਸ)* ਨਾਮੀ ਪੁਸਤਕ ਦੇ ਪੰਜਾਂ ਹੀ ਲੇਖਾਂ ਵਿੱਚ

'ਸਿੱਖੀ ਤੇ ਜਾਤ-ਪਾਤ', 'ਸ਼ਬਦ-ਗੁਰੂ', 'ਗੁਰੂ ਨਾਨਕ ਜੀਵਨੀ' ਆਦਿ ਬਾਰੇ ਭੁਲੇਖਾ ਪਾਉਣ ਦਾ ਜਤਨ ਕੀਤਾ ਹੈ। ਦੁੱਖ ਦੀ ਗੱਲ ਇਹ ਹੈ ਕਿ ਇਸ ਪੁਸਤਕ ਦਾ ਜਵਾਬ ਅਸੀਂ ਅੱਜ ਤਕ ਨਹੀਂ ਦੇ ਸਕੇ। ਦੱਸੋ, ਫਿਰ ਅਸੀਂ ਆਪਣੀਆਂ ਮਹਾਨ, ਸਰਬੋਤਮ ਗੁਰੂ- ਵਿਅਕਤੀਆਂ ਵੱਲ ਸਨਮੁਖ ਤੇ ਕ੍ਰਿਤੱਗ ਕਿਵੇਂ ਹੋਏ ?

ਦੁਕਾਨਦਾਰਾਂ ਵੱਲੋਂ ਅਸ਼ੁੱਧ ਬਾਣੀ ਛਾਪਣ ਤੇ ਲੁੱਟ-ਖਸੁੱਟ ਰੋਕਣ ਲਈ ਸੰਗਤਾਂ ਦੀ ਮੰਗ ਉੱਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੱਡੀ ਮਿਹਨਤ ਤੇ ਤਰੱਦਦ ਨਾਲ ਫੋਟੋ ਬਲਾਕਾਂ ਰਾਹੀਂ ਵੱਧ ਤੋਂ ਵੱਧ ਸ਼ੁੱਧ ਬੀੜ ਛਪਵਾਈ ਅਤੇ ਉਸ ਵਿੱਚ ਮੰਗਲ ਅਥਵਾ ਮੂਲ-ਮੰਤ੍ਰਾਂ ਨੂੰ ਰਾਗ ਦੇ ਸਿਰਲੇਖਾਂ ਨਾਲੋਂ ਪਹਿਲਾਂ ਰੱਖ ਕੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਪਹਿਲ ਦਿੱਤੀ ਅਤੇ ਪ੍ਰਚਲਿਤ ਬੀੜਾਂ ਵਿੱਚ ਛੱਪ ਰਹੀਆਂ 733 ਅਸ਼ੁੱਧੀਆਂ ਨੂੰ ਸੋਧਿਆ। ਇਸ ਸਰੂਪ ਵਿੱਚ ਇਹ ਬੀੜ ਪੰਜ ਵੇਰ, ਪੰਜ ਕੁ ਹਜ਼ਾਰ ਛਪੀ; ਪਰੰਤੂ ਇਸ ਦੇ ਛਪਦਿਆਂ ਹੀ ਵਿਉਪਾਰੀਆਂ ਅਤੇ ਚੀਫ਼ ਖ਼ਾਲਸਾ ਦੀਵਾਨ ਆਦਿ ਕੁਝ ਸੰਸਥਾਵਾਂ ਵੱਲੋਂ ਇਸ ਬਿਨਾਅ ਉੱਤੇ ਵਿਰੋਧਤਾ ਸ਼ੁਰੂ ਹੋ ਗਈ ਕਿ ਸਾਰੇ ਮੰਗਲ ਅਥਵਾ ਮੂਲ-ਮੰਤ੍ਰ ਇੱਕ-ਸਾਰ ਪਹਿਲਾਂ ਕਿਉਂ ਹਨ; ਕਿਤੇ ਹੇਠਾਂ ਤੇ ਕਿਤੇ ਉਪਰ ਵਾਲੀ ਬੇਤਰਤੀਬੀ ਵਿੱਚ ਕਿਉਂ ਨਹੀਂ।

ਇਸ ਸੰਬੰਧੀ ਸਿੱਖ ਵਿਦਵਾਨ, ਦਸ ਕੁ ਸਾਲ ਪਰਸਪਰ ਵਿਚਾਰ ਕਰ ਕੇ ਬਾਰ ਬਾਰ ਇਸੇ ਸਿੱਟੇ ਉੱਤੇ ਪੁੱਜਦੇ ਤੇ ਫ਼ੈਸਲਾ ਦੇਂਦੇ ਰਹੇ ਕਿ ਮੰਗਲਾਂ ਦੀ ਤਰਤੀਬ ਸ੍ਰੀ ਕਰਤਾਰਪੁਰ ਆਦਿ ਬੀੜ ਦੀ ਸ਼ੈਲੀ (ਲਿਖਣ-ਢੰਗ) ਅਨੁਸਾਰ ਹੋਵੇ; ਪਰੰਤੂ ਸ਼ੈਲੀ ਨੂੰ ਸਮਝਣ ਦਾ ਜਤਨ ਕਦੀ ਨਾ ਕੀਤਾ। ਜੋ ਪ੍ਰਿੰਸੀਪਲ ਬਾਵਾ ਹਰਿਕ੍ਰਿਸ਼ਨ ਸਿੰਘ, ਪ੍ਰਿੰਸੀਪਲ ਸਾਹਿਬ ਸਿੰਘ ਤੇ ਜਸਟਿਸ ਹਰਨਾਮ ਸਿੰਘ ਜਿਹੇ ਵਿਦਵਾਨਾਂ ਨੇ, ਇਸ ਸ਼ੈਲੀ ਨੂੰ ਘੋਖ ਕੇ ਇਹ ਫ਼ੈਸਲਾ ਦਿੱਤਾ (ਫ਼ੈਸਲੇ ਦੀ ਨਕਲ ਅੱਗੇ ਦਰਜ ਹੈ) ਕਿ ਆਦਿ ਬੀੜ ਵਿੱਚ ਸੱਜੇ ਪਾਸੇ ਲਿਖੇ ਮੰਗਲ ਪਹਿਲਾਂ ਲਿਖੇ ਹਨ ਤੇ ਸਿਰਲੇਖ ਬਾਅਦ ਵਿੱਚ ਤਾਂ ਸ਼੍ਰੋਮਣੀ ਕਮੇਟੀ ਦੀਆਂ ਵਿਰੋਧੀ ਪਾਰਟੀਆਂ ਨੇ ਇਸ ਨੂੰ ਮੰਨਣੋਂ ਇਨਕਾਰ ਕਰ ਦਿੱਤਾ ਅਤੇ ਆਖ਼ਰ 1964 ਵਿੱਚ ਕੁਝ ਆਪਣੇ ਵਿਅਕਤੀਆਂ ਦੇ ਉਸ ਫ਼ੈਸਲੇ ਨੂੰ ਮੰਨਿਆ, ਜੋ ਅਸੂਲੀ ਤੌਰ ਉੱਤੇ ਪਹਿਲਿਆਂ ਫ਼ੈਸਲਿਆਂ ਦੀ ਹੀ ਤਾਈਦ ਕਰਦਾ ਹੈ; ਪਰੰਤੂ ਵਰਤੋਂ ਵਿੱਚ ਲਿਆਉਣ ਵੇਲੇ ਮਨਮਰਜ਼ੀ ਕਰ ਲਈ ਗਈ। ਇਸ ਦਾ ਸੰਖੇਪ ਬਿਰਤਾਂਤ ਅੱਗੇ ਆ ਰਿਹਾ ਹੈ।

ਸੰਨ 1964 ਵਿੱਚ ਸੰਤ ਫ਼ਤਹਿ ਸਿੰਘ ਜੀ ਤੇ ਸੰਤ ਚੰਨਣ ਜੀ ਦੇ ਅਹਿਦ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇੱਕ ਮਤਾ ਪ੍ਰਵਾਨ ਕੀਤਾ ਗਿਆ ਕਿ ਛਪਾਈ ਸ੍ਰੀ ਕਰਤਾਰਪੁਰ ਵਾਲੀ ਆਦਿ ਬੀੜ ਦੇ ਮੰਗਲ-ਪ੍ਰਬੰਧ ਦੀ ਸ਼ੈਲੀ ਅਨੁਕੂਲ ਹੋਵੇ। ਇਹ ਇੱਕ ਤਰ੍ਹਾਂ ਨਾਲ ਬੀੜ ਦਾ ਤੀਜਾ ਸਰੂਪ ਹੈ, ਕਿਉਂਕਿ ਨਾ ਤਾਂ ਇਹ ਪੂਰਨ ਤੌਰ ਉੱਤੇ ਦੁਕਾਨਦਾਰਾਂ ਵੱਲੋਂ ਪਹਿਲੇ ਛਾਪੀਆਂ ਬੀੜਾਂ ਮੁਤਾਬਿਕ ਹੈ ਅਤੇ ਨਾ ਹੀ ਸ਼੍ਰੋਮਣੀ ਕਮੇਟੀ ਵੱਲੋਂ ਸੰਨ 1952 ਵਿੱਚ ਛਾਪੀ ਬੀੜ ਅਨੁਸਾਰ ਹੈ। ਇਹ ਨਿਰਣਾ ਕਦੀ ਸਮਾਂ ਪਾ ਕੇ ਵਿਦਵਾਨ ਕਰਨਗੇ ਕਿ ਕੀ ਇਸ ਵੇਲੇ ਸ਼੍ਰੋਮਣੀ ਕਮੇਟੀ ਵੱਲੋਂ ਛਾਪੀ ਜਾ ਰਹੀ ਬੀੜ ਦੇ ਮੰਗਲ ਸ੍ਰੀ ਕਰਤਾਰਪੁਰੀ ਆਦਿ ਬੀੜ ਦੀ ਸ਼ੈਲੀ ਅਨੁਕੂਲ ਹਨ ?

ਪਾਠਕਾਂ ਦੀ ਵਾਕਫ਼ੀ ਤੇ ਅੱਗੇ ਆਉਣ ਵਾਲੇ ਖੋਜੀਆਂ ਤੇ ਇਤਿਹਾਸਕਾਰਾਂ ਲਈ ਸ਼੍ਰੋਮਣੀ ਕਮੇਟੀ ਵੱਲੋਂ ਬੀੜ ਛਾਪਣ ਬਾਰੇ ਸਮੇਂ ਸਮੇਂ ਪ੍ਰਵਾਨ ਕੀਤੇ ਕੁਝ ਮਤੇ ਤੇ ਉਨ੍ਹਾਂ ਮੁਤਾਬਿਕ ਹੋਏ ਫ਼ੈਸਲਿਆਂ ਨੂੰ ਹੇਠਾਂ ਦਿੱਤਾ ਜਾਂਦਾ ਹੈ।

## ਇੱਕ ਅਹਿਮ ਫ਼ੈਸਲਾ

ਧਾਰਮਿਕ ਸਲਾਹਕਾਰ ਕਮੇਟੀ ਤੇ ਕੁਝ ਹੋਰ ਪ੍ਰਤਿਸ਼ਟਤ ਵਿਦਵਾਨ ਸੱਜਣਾਂ ਦੀ ਇਕੱਤਰਤਾ ਵਿੱਚ, ਜੋ ਮਿਤੀ 24-4-1955 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ ਵਿਖੇ ਹੋਈ, ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ਮਤਾ :

ਅੱਜ 24-4-1955 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਾਰਮਿਕ ਸਲਾਹਕਾਰ ਕਮੇਟੀ ਅਤੇ ਹੋਰ ਸੱਦੇ ਹੋਏ ਪ੍ਰਤਿਸ਼ਟਤ ਵਿਦਵਾਨਾਂ ਦਾ ਇਹ ਇਕੱਠ ਸਾਰੇ ਮਾਮਲੇ 'ਤੇ ਵਿਚਾਰ ਕਰਨ ਉਪਰੰਤ ਇਸ ਨਤੀਜੇ ਉੱਤੇ ਪੁੱਜਾ ਹੈ ਕਿ ਸ੍ਰੀ ਕਰਤਾਰਪੁਰ ਸਾਹਿਬ ਵਿੱਚ 30 ਮਈ, 1954 ਨੂੰ ਪੰਜਾਂ ਸਿੰਘਾਂ ਨੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਬੀੜ ਅਨੁਸਾਰ ਮੰਗਲ ਛਾਪਣ ਦਾ ਜੋ ਫ਼ੈਸਲਾ ਕੀਤਾ ਸੀ, ਅਸੀਂ ਉਸ ਨੂੰ ਪ੍ਰਸੰਸਾ ਸਹਿਤ ਪ੍ਰਵਾਨ ਕਰਦੇ ਹਾਂ ਤੇ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਪਾਸ ਬੇਨਤੀ ਕਰਦੇ ਹਾਂ ਕਿ ਅੱਗੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਵਿੱਚ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਮੰਗਲ ਛਾਪੇ ਜਾਣ। ਚੂੰਕਿ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਦੇ ਮੰਗਲਾਂ ਦੀ ਅਨੁਸਾਰਤਾ ਬਾਬਤ ਕੁਝ ਮਤਭੇਦ ਹੈ, ਇਸ ਲਈ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਪਾਸ ਬੇਨਤੀ ਕਰਦੇ ਹਾਂ ਕਿ ਉਹ ਮਤਭੇਦ ਦਾ ਨਿਰਣਾ ਕਰਾਉਣ ਦਾ ਯੋਗ ਪ੍ਰਬੰਧ ਕਰੇ।

*ਹਾਜ਼ਰੀ :*

(ਸਹੀ) ਭੁਪਿੰਦਰ ਸਿੰਘ (ਸਿੰਘ ਸਾਹਿਬ, ਹੈੱਡ-ਗ੍ਰੰਥੀ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ), (ਸਹੀ) ਤੇਜਾ ਸਿੰਘ (ਪ੍ਰੋਫ਼ੈਸਰ), (ਸਹੀ) ਅੱਛਰ ਸਿੰਘ ਜਥੇਦਾਰ (ਸਿੰਘ ਸਾਹਿਬ), (ਸਹੀ) ਫ਼ੌਜਾ ਸਿੰਘ (ਸਿੰਘ ਸਾਹਿਬ), (ਸਹੀ) ਸਰਦੂਲ ਸਿੰਘ (ਪ੍ਰੋਫ਼ੈਸਰ ਜਲੰਧਰ), (ਸਹੀ) ਗੰਗਾ ਸਿੰਘ (ਪ੍ਰਿੰਸੀਪਲ), (ਸਹੀ) ਬਾਵਾ ਹਰਕ੍ਰਿਸ਼ਨ ਸਿੰਘ (ਪ੍ਰਿੰਸੀਪਲ), (ਸਹੀ) ਡਾਕਟਰ ਗੰਡਾ ਸਿੰਘ (ਹਿਸਟੋਰੀਅਨ), (ਸਹੀ) ਸਾਹਿਬ ਸਿੰਘ (ਪ੍ਰਿੰਸੀਪਲ), (ਸਹੀ) ਨਿਰੰਜਨ ਸਿੰਘ (ਸੰਤ, ਪਟਿਆਲੇ ਵਾਲੇ), (ਸਹੀ) ਗੁਰਬਚਨ ਸਿੰਘ ਖ਼ਾਲਸਾ (ਭਿੰਡਰਾਂਵਾਲੇ), (ਸਹੀ) ਚੇਤ ਸਿੰਘ (ਸਿੰਘ ਸਾਹਿਬ), (ਸਹੀ) ਅਰਜਨ ਸਿੰਘ (ਸਿੰਘ ਸਾਹਿਬ)।

*ਨੋਟ :* ਉਪਰੋਕਤ ਮਤੇ ਵਿੱਚ ਨੋਟ ਕਰਨ ਵਾਲੀ ਗੱਲ ਇਹ ਹੈ ਕਿ ਪੰਥ ਦੇ ਇਹ 14 ਪ੍ਰਸਿੱਧ ਤੇ ਪ੍ਰਤਿਨਿਧ ਵਿਦਵਾਨ ਵੀ ਮੰਗਲਾਂ ਨੂੰ ਸ੍ਰੀ ਕਰਤਾਰਪੁਰੀ ਬੀੜ ਅਨੁਸਾਰ ਕਰਨ ਦਾ ਫ਼ੈਸਲਾ ਕਰਦੇ ਹਨ। (ਫ਼ੈਸਲੇ ਦੀ ਫੋਟੋ ਕਾਪੀ ਦੇਖੋ ਪੰਨਾ 153)

ਮਿਤੀ 24-4-1955 ਦੇ ਫ਼ੈਸਲੇ ਦੀ ਮਨਸ਼ਾ ਅਨੁਸਾਰ ਇਹ ਮਾਮਲਾ ਜਦ ਅੰਤ੍ਰਿੰਗ ਕਮੇਟੀ ਵਿੱਚ ਗਿਆ ਤਾਂ ਉਥੇ ਜੋ ਫ਼ੈਸਲਾ ਹੋਇਆ ਅਤੇ ਉਸ ਅਨੁਸਾਰ ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਨੇ ਜੋ ਸਬ-ਕਮੇਟੀ ਬਣਾਈ; ਉਸ ਦਾ ਫੋਟੋ ਬਲਾਕ ਅੱਗੇ ਦਰਜ ਹੈ :

ਤਾਰ ਦਾ ਪਤਾ— "ਸ਼੍ਰੋਮਣੀ"

੧ ੴ ਵਾਹਿਗੁਰੂ ਜੀ ਕੀ ਫ਼ਤਹਿ ॥

2010/3-55
ਟੈਲੀਫ਼ੋਨ ਨੰ: ੫੭੧

**ਦਫ਼ਤਰ:-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ**

ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤ੍ਰਤਾ ਮਿਤੀ ੬/੫/੫੫ ਦੇ ਮਤਾ ਨੰ: ੭੨੮ ਦੀ ਨਕਲ:—

ਮਿਤੀ ੨੪/੪/੫੫ ਨੂੰ ਹੋਈ ਧਾਰਮਕ ਸਲਾਹਕਾਰ ਕਮੇਟੀ ਦੀ ਇਕੱਤ੍ਰਤਾ ਦੀ ਕਾਰਰਵਾਈ ਅਤੇ ਉਸ ਵਿਚ ਸਰਬ ਸੰਮਤੀ ਨਾਲ ਪ੍ਰਵਾਨ ਹੋਇਆ ਮਤਾ ਪੇਸ਼ ਹੋ ਕੇ ਪ੍ਰਵਾਨ ਹੋਇਆ ਕਿ ਇਸ ਮਤੇ ਅ ਅਨੁਸਾਰ ਨਿਰਨਾ ਕਰਨ ਲਈ ਯੋਗ ਵਿਦਿਵਾਨ ਸਜਣ ਨਿਯਤ ਕਰਨ ਦੇ ਅਧਿਕਾਰ ਪ੍ਰਧਾਨ ਸਾਹਿਬ ਸ਼੍ਰੋਮਣੀ ਕਮੇਟੀ ਨੂੰ ਦਿੱਤੇ ਜਾਂਦੇ ਹਨ।

[illegible]
੧. [illegible]
੨. [illegible]
੩. [illegible]
[illegible signature] 20.10.55

ਨੰਬਰ ______/੮(੧) ਮਿਤੀ ੬/੫/੫੫

ਉਪ੍ਰੋਕਤ ਉਤਾਰਾ ______

ਦੀ ਸੇਵਾ ਵਿਚ ਗਿਆਤ / ਯੋਗ ਕਾਰਰਵਾਈ ਲਈ ਭੇਜਿਆ ਜਾਂਦਾ ਹੈ।

[signature]
ਸਕੱਤ੍ਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ।

ਬ:ਸ:

ਉਪਰ ਆਏ ਬਲਾਕ ਛਾਪੇ ਦੀ ਲਿਖਤ ਵਿੱਚ:

ੴ ਸਤਿਗੁਰ ਪ੍ਰਸਾਦਿ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤ੍ਰਤਾ ਮਿਤੀ ੬/੫/੫੫ ਦੇ ਮਤਾ ਨੰ: ੭੨੮ ਦੀ ਨਕਲ:

ਮਿਤੀ ੨੪/੪/੫੫ ਨੂੰ ਹੋਈ ਧਾਰਮਕ ਸਲਾਹਕਾਰ ਕਮੇਟੀ ਦੀ ਇਕੱਤ੍ਰਤਾ ਦੀ ਕਾਰਵਾਈ ਅਤੇ ਉਸ ਵਿੱਚ ਸਰਬ ਸੰਮਤੀ ਨਾਲ ਪ੍ਰਵਾਨ ਹੋਇਆ ਮਤਾ ਪੇਸ਼ ਹੋ ਕੇ ਪ੍ਰਵਾਨ ਹੋਇਆ ਕਿ ਇਸ ਮਤੇ ਅਨੁਸਾਰ ਨਿਰਨਾ ਕਰਨ ਲਈ ਯੋਗ ਵਿਦਿਵਾਨ ਸਜਣ ਨਿਯਤ ਕਰਨ ਦੇ ਅਧਿਕਾਰ ਪ੍ਰਧਾਨ ਸਾਹਿਬ ਸ਼੍ਰੋਮਣੀ ਕਮੇਟੀ ਨੂੰ ਦਿੱਤੇ ਜਾਂਦੇ ਹਨ।

ਉਪਰੋਕਤ ਮਤੇ ਦੀ ਮਨਸ਼ਾ ਮੁਤਾਬਿਕ ਪ੍ਰਧਾਨ ਸਾਹਿਬ ਵੱਲੋਂ ਹੋਇਆ ਆਰਡਰ:

ਹੇਠ ਲਿਖੇ ਸਜਣਾਂ ਦੀ ਸਬ-ਕਮੇਟੀ ਜੋ ਕਰਤਾਰਪੁਰ ਵਾਲੀ ਬੀੜ ਦੇ ਦਰਸ਼ਨ ਕਰਕੇ ਫ਼ੈਸਲੇ ਦੀ ਸਫ਼ਾਰਸ਼ ਕਰੇ, ਨਿਯਤ ਕੀਤੀ ਜਾਂਦੀ ਹੈ:

(1) ਬਾਵਾ ਹਰਕ੍ਰਿਸ਼ਨ ਸਿੰਘ ਜੀ, (2) ਪ੍ਰਿੰਸੀਪਲ ਸਾਹਿਬ ਸਿੰਘ ਜੀ, (3) ਜਸਟਿਸ ਹਰਨਾਮ ਸਿੰਘ ਜੀ।

੨੦-੧੦-੫੫ (ਸਹੀ) ਤਾਰਾ ਸਿੰਘ

ਉਪਰੰਤ ਮੰਨੇ-ਪ੍ਰਮੰਨੇ ਵਿਦਵਾਨਾਂ ਦੀ ਇਸ ਸਬ-ਕਮੇਟੀ ਨੇ ਜੋ ਫ਼ੈਸਲਾ ਸਰਬ-ਸੰਮਤੀ ਨਾਲ ਦਿੱਤਾ, ਉਸ ਦੀ ਫੋਟੋ ਕਾਪੀ ਇਸ ਪ੍ਰਕਾਰ ਹੈ:



ਉਪਰ ਦਿੱਤੇ ਫੋਟੋ ਬਲਾਕ ਦੀ ਛਾਪੇ ਦੀ ਲਿਖਤ:

ੴ ਸਤਿਗੁਰ ਪ੍ਰਸਾਦਿ॥

ਸ਼੍ਰੋ: ਗੁ: ਪ੍ਰਬੰਧਕ ਕਮੇਟੀ ਦੀ ਅੰਤ੍ਰੰਗ ਕਮੇਟੀ ਦੇ ਮਤਾ ਨੰ: ੭੨੮ ਮਿਤੀ ੬-੫-੫੫ ਅਨੁਸਾਰ ਪ੍ਰਧਾਨ ਸਾਹਿਬ ਸ਼੍ਰੋ: ਗੁ: ਪ੍ਰ: ਕਮੇਟੀ ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਨੇ ੨੦-੧੦-੫੫ ਨੂੰ ਦਾਸਾਂ ਨੂੰ ਨੀਅਤ ਕੀਤਾ ਕਿ ਸ੍ਰੀ ਕਰਤਾਰਪੁਰ ਸਾਹਿਬ ਵਾਲੀ

ਪਾਵਨ ਬੀੜ ਦੇ ਦਰਸ਼ਨ ਕਰਕੇ ਮੰਗਲਾਚਰਨ ਸਨਬੰਧੀ ਆਪਣੀ ਵਿਚਾਰ ਬਤੌਰ ਸਫ਼ਾਰਸ਼ ਪੇਸ਼ ਕਰੀਏ। ਸੋ, ਦਾਸਾਂ ਨੇ ਸ੍ਰੀ ਕਰਤਾਰਪੁਰ ਸਾਹਿਬ ਦੀ ਪਾਵਨ ਬੀੜ ਦੇ ਦਰਸ਼ਨ ਕੀਤੇ ਅਤੇ ਚੋਖਾ ਚਿਰ ਪੜਚੋਲ ਕੀਤੀ, ਜਿਸ ਦੁਆਰਾ ਦਾਸ ਇਸ ਨਤੀਜੇ 'ਤੇ ਪੁੱਜੇ ਕਿ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਬੀੜ ਵਿੱਚ ਮੰਗਲਾਚਰਨ ਨੂੰ ਰਾਗ ਦੇ ਸਿਰਲੇਖ ਨਾਲੋਂ ਹਰ ਥਾਂ ਪੈਹਲ ਦਿੱਤੀ ਗਈ ਹੈ ਅਤੇ ਇਸ ਬੀੜ ਦੇ ਅਨੁਕੂਲ ਇਹੀ ਗੱਲ ਹੈ ਕਿ ਮੰਗਲਾਚਰਨ ਪੈਹਲੇ ਹੀ ਛਪਣ।

(ਸਹੀ) ਬਾਵਾ ਹਰਕ੍ਰਿਸ਼ਨ ਸਿੰਘ

ਮਿਤੀ ੨੯-੧੦-੫੬ ਪ੍ਰਿੰਸੀਪਲ ਸਿੱਖ ਨੈਸ਼ਨਲ ਕਾਲਜ, ਕਾਦੀਆਂ

(ਸਹੀ) ਸਾਹਿਬ ਸਿੰਘ

ਪ੍ਰਿੰਸੀਪਲ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ

*ਨੋਟ:* ਉਪਰੋਕਤ ਫ਼ੈਸਲੇ ਨਾਲ ਸਬ-ਕਮੇਟੀ ਦੇ ਤੀਜੇ ਮੈਂਬਰ ਜਸਟਿਸ ਹਰਨਾਮ ਸਿੰਘ ਜੀ ਜੱਜ ਨੇ ਵੀ ਪੂਰੀ ਸਹਿਮਤੀ ਪ੍ਰਗਟ ਕੀਤੀ।

ਅਫ਼ਸੋਸ ਹੈ ਕਿ ਉਪਰੋਕਤ ਫ਼ੈਸਲਾ ਹੋ ਜਾਣ ਦੇ ਬਾਵਜੂਦ ਵੀ ਮੰਗਲਾਂ/ਮੂਲ-ਮੰਤ੍ਰਾਂ ਨੂੰ ਰਾਗ ਦੇ ਸਿਰਲੇਖ ਤੋਂ ਹੇਠਾਂ ਉੱਤੇ ਲਿਖਣ ਦੇ ਹਾਮੀ ਸੰਤੁਸ਼ਟ ਨਾ ਹੋਏ। ਆਖ਼ਰ ਅਪ੍ਰੈਲ ਸੰਨ 1964 ਨੂੰ ਸੰਤ ਫ਼ਤਹਿ ਸਿੰਘ ਜੀ ਦੇ ਅਹਿਦ ਵਿੱਚ, ਸੰਤ ਚੰਨਣ ਸਿੰਘ ਜੀ ਦੀ ਪ੍ਰਧਾਨਗੀ ਸਮੇਂ ਬੀੜ ਨੂੰ ਵਰਤਮਾਨ, ਤੀਜੇ ਸਰੂਪ ਵਿੱਚ ਛਾਪਣ ਬਾਰੇ ਜੋ ਫ਼ੈਸਲਾ ਹੋਇਆ, ਉਸ ਦੀ ਨਕਲ ਇਸ ਪ੍ਰਕਾਰ ਹੈ:

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸੰਬੰਧੀ ਬਣੀ ਸਬ-ਕਮੇਟੀ ਦੀਆਂ ਇਕੱਤ੍ਰਤਾਵਾਂ ਹੋਈਆਂ। ਪਰਸਪਰ ਵਿਚਾਰ ਉਪਰੰਤ ਗੁਰਦੁਆਰਾ ਸ੍ਰੀ ਕਰਮਸਰ ਰਾੜਾ ਸਾਹਿਬ ਵਿਖੇ ਮਿਤੀ ੪-੪-੬੪ ਦੀ ਅੱਜ ਦੀ ਇਕੱਤ੍ਰਤਾ ਇਸ ਸਿੱਟੇ 'ਤੇ ਸਰਬ-ਸੰਮਤੀ ਨਾਲ ਪੁੱਜੀ ਹੈ ਕਿ:

(ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਵਾਈ ਦਾ ਆਧਾਰ ਕੇਵਲ ਦਮਦਮੀ ਸਰੂਪ ਹੀ ਹੋਵੇ।

(ਅ) ਮੰਗਲਾਂ ਦੀ ਸ਼ੈਲੀ ਦਾ ਸਰੂਪ ਹੂਬਹੂ ਉਹ ਹੀ ਨਿਸਚਿਤ ਕੀਤਾ ਜਾਵੇ, ਜਿਵੇਂ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿੱਚ ਦਰਸ਼ਨ ਦੇ ਰਿਹਾ ਹੈ।

(ੲ) ਜਿਥੇ ਮੰਗਲਾਂ ਦੀ ਸ਼ੈਲੀ ਦੇ ਸੰਬੰਧ ਵਿੱਚ ਕਠਿਨਤਾਈ ਪ੍ਰਤੀਤ ਹੋਵੇ, ਉਥੇ ਦਮਦਮੀ ਸਰੂਪ ਤੋਂ ਅਗਵਾਈ ਲਈ ਜਾਵੇ।

ਅੱਜ ਦੀ ਇਹ ਕਮੇਟੀ ਸਰਬ-ਸੰਮਤੀ ਨਾਲ ਪ੍ਰਧਾਨ ਸੰਤ ਚੰਨਣ ਸਿੰਘ ਜੀ ਦਾ ਅਤਿ ਧੰਨਵਾਦ ਕਰਦੀ ਹੈ, ਜਿਨ੍ਹਾਂ ਨੇ ਬੜੇ ਧੀਰਜ ਅਤੇ ਠਰ੍ਹੰਮੇ ਨਾਲ ਇਸ ਕਾਰਜ ਨੂੰ ਨਜਿਠਿਆ ਹੈ।

1. (ਸਹੀ) ਸੰਤ ਚੰਨਣ ਸਿੰਘ (ਪ੍ਰਧਾਨ, ਸ਼੍ਰੋਮਣੀ ਕਮੇਟੀ), 2. (ਸਹੀ) ਚੇਤ ਸਿੰਘ (ਸਿੰਘ ਸਾਹਿਬ), 3. (ਸਹੀ) ਸਤਿਬੀਰ ਸਿੰਘ (ਪ੍ਰਿੰਸੀਪਲ), 4. (ਸਹੀ) ਸ਼ਰਮ ਸਿੰਘ (ਸਿੰਘ ਸਾਹਿਬ), 5. (ਸਹੀ) ਨਿਰੰਜਨ ਸਿੰਘ (ਸੰਤ), 6. (ਸਹੀ) ਬਲਬੀਰ ਸਿੰਘ (ਸੰਤ), 7. (ਸਹੀ) ਈਸ਼ਰ ਸਿੰਘ (ਸੰਤ), 8. (ਸਹੀ) ਗੁਰਬਚਨ ਸਿੰਘ ਖ਼ਾਲਸਾ, 9. (ਸਹੀ) ਗਿਆਨ ਸਿੰਘ ਨਿਹੰਗ, 10. (ਸਹੀ) ਅਰਜਨ ਸਿੰਘ ਮੁਨੀ।

(ਸਹੀ) ਸੁਜਾਨ ਸਿੰਘ

ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ

## ਪਰਖ

ਉਪਰੋਕਤ ਮਤੇ ਦਾ ਭਾਵ ਤੇ ਆਸ਼ਾ ਐਨ ਉਹੀ ਹੈ, ਜੋ 24-4-55 ਨੂੰ 14 ਵਿਦਵਾਨਾਂ ਦੀ ਇਕੱਤਰਤਾ ਵਿੱਚ ਪ੍ਰਗਟ ਕੀਤਾ ਗਿਆ ਸੀ। ਇਸ ਦੀ ਨਕਲ ਪਿੱਛੇ ਦਿੱਤੀ ਜਾ ਚੁੱਕੀ ਹੈ।

ਇਥੇ ਨੋਟ ਕਰਨ ਵਾਲੀ ਗੱਲ ਇਹ ਹੈ ਕਿ ਉਪਰੋਕਤ ਸਬ-ਕਮੇਟੀ ਵਿੱਚ ਕਿਸੇ ਉਸ ਵਿਅਕਤੀ ਨੂੰ ਸ਼ਾਮਿਲ ਹੀ ਨਹੀਂ ਕੀਤਾ ਗਿਆ, ਜੋ ਸ੍ਰੀ ਕਰਤਾਰਪੁਰੀ ਬੀੜ ਦੀ ਸ਼ੈਲੀ ਅਨੁਸਾਰ ਮੰਗਲਾਂ ਨੂੰ, ਸਿਰਲੇਖਾਂ ਨਾਲੋਂ ਪਹਿਲ ਦੇਣ ਦੇ ਹੱਕ ਵਿੱਚ ਸੀ।

## ਵਿਚਾਰ

ਉਪਰੋਕਤ ਫ਼ੈਸਲੇ ਦੇ ਅੰਕ 'ੳ' ਤੇ 'ੲ' ਬਾਰੇ ਕੋਈ ਵਾਦ-ਵਿਵਾਦ ਨਹੀਂ, ਸ੍ਰੀ ਦਸਮੇਸ਼-ਕਾਲ ਤੋਂ ਲੈ ਕੇ ਅੱਜ ਤਕ ਸ੍ਰੀ ਦਮਦਮੀ ਸਰੂਪ ਹੀ ਪ੍ਰਵਾਣਿਤ ਰਿਹਾ ਹੈ। ਦਮਦਮੀ ਸਰੂਪ ਤੋਂ ਭਾਵ ਪਾਵਨ ਬੀੜ ਦੇ ਉਸ ਸੈਂਚੇ ਜਾਂ ਸਰੂਪ ਤੋਂ ਹੈ, ਜਿਸ ਵਿੱਚ ਪੰਚਮ ਸਤਿਗੁਰਾਂ ਵੱਲੋਂ ਤਿਆਰ ਕਰਵਾਈ ਆਦਿ ਬੀੜ ਵਿੱਚ ਨੌਵੇਂ ਮਹਲੇ ਦੀ ਬਾਣੀ (59 ਸ਼ਬਦ 15 ਰਾਗਾਂ ਵਿੱਚ ਤੇ 57 ਸਲੋਕ) ਸ਼ਾਮਿਲ ਹੋਵੇ। ਹਾਂ, ਇਸ ਫ਼ੈਸਲੇ ਦਾ ਅੰਕ 'ਅ' ਡੂੰਘੀ ਵਿਚਾਰ ਦਾ ਮੁਥਾਜ ਹੈ। ਇਸ ਵਿੱਚ ਸਪੱਸ਼ਟ ਹਦਾਇਤ ਹੈ ਕਿ "ਮੰਗਲਾਂ ਦੀ ਸ਼ੈਲੀ ਦਾ ਸਰੂਪ ਹੂਬਹੂ ਉਹ ਹੀ ਨਿਸਚਿਤ ਕੀਤਾ ਜਾਵੇ, ਜਿਵੇਂ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿੱਚ ਦਰਸ਼ਨ ਦੇ ਰਿਹਾ ਹੈ।" ਇਸ ਵਿੱਚ 'ਸ਼ੈਲੀ ਦਾ ਸਰੂਪ ਹੂਬਹੂ' ਤੇ 'ਜਿਵੇਂ ਦਰਸ਼ਨ ਦੇ ਰਿਹਾ ਹੈ' ਇਬਾਰਤ ਨੇ ਇਸ ਗੱਲ ਵਿੱਚ ਕੋਈ ਸੰਸਾ ਨਹੀਂ ਰਹਿਣ ਦਿੱਤਾ ਕਿ ਮੰਗਲਾਂ ਦੀ ਤਰਤੀਬ ਨਾ ਕੇਵਲ ਸ੍ਰੀ ਕਰਤਾਰਪੁਰੀ ਆਦਿ ਬੀੜ ਦੀ ਸ਼ੈਲੀ (ਲਿਖਣ-ਢੰਗ) ਮੁਤਾਬਿਕ ਹੋਵੇ; ਸਗੋਂ 'ਹੂਬਹੂ ਦਰਸ਼ਨ ਦੇ ਰਹੇ ਸਰੂਪ' ਵਿੱਚ ਵੀ। ਬੀੜ ਨੂੰ ਇਉਂ ਛਾਪੇ ਜਾਣ ਵਾਲੀ ਹਦਾਇਤ ਤਾਂ ਇਸ ਅਸੂਲ ਨੂੰ ਹੋਰ ਵੀ ਪੱਕਿਆਂ ਕਰ ਦੇਂਦੀ ਹੈ ਕਿ ਮੰਗਲਾਂ ਦੀ ਤਰਤੀਬ ਸ੍ਰੀ ਕਰਤਾਰਪੁਰੀ ਬੀੜ ਮੁਤਾਬਿਕ ਹੀ ਹੋਣੀ ਹੈ।

ਪਰੰਤੂ ਪ੍ਰਤੀਤ ਹੁੰਦਾ ਹੈ ਕਿ ਉਪਰੋਕਤ ਦਰਸ਼ਨ ਦੇ ਰਹੇ ਹੂਬਹੂ ਸਰੂਪ ਦਾ ਫ਼ੈਸਲਾ ਕਰਨ ਵਾਲੇ ਸੱਜਣਾਂ ਨੇ ਜਾਂ ਤਾਂ ਸ੍ਰੀ ਕਰਤਾਰਪੁਰੀ ਆਦਿ ਬੀੜ ਦੇ ਮੰਗਲਾਂ ਦੀ ਲਿਖਤ ਨੂੰ ਚੰਗੀ ਤਰ੍ਹਾਂ ਘੋਖਿਆ ਨਹੀਂ ਅਤੇ ਜਾਂ ਉਹ ਇਸ ਨੂੰ ਸਮਝਣੋਂ ਅਸਮਰੱਥ ਹਨ। ਹਕੀਕਤ ਇਹ ਹੈ ਕਿ ਉਸ ਅਨੁਸਾਰ 'ਹੂਬਹੂ' ਛਪਾਈ ਕਰਨੀ ਅਸੰਭਵ ਹੈ। 'ਹੂਬਹੂ ਦਰਸ਼ਨ ਦੇ ਰਹੇ ਸਰੂਪ' ਦੀ ਜਾਂ ਤਾਂ ਟਰੇਸਿੰਗ ਕੀਤੀ ਅਤੇ ਜਾਂ ਫੋਟੋਕਾਪੀ ਲਈ ਜਾ ਸਕਦੀ ਹੈ। ਇਸ ਦਾ ਪ੍ਰਤੱਖ ਸਬੂਤ ਇਸ ਗੱਲ ਤੋਂ ਹੀ ਮਿਲ ਜਾਂਦਾ ਹੈ ਕਿ ਜੋ ਬੀੜ ਸ਼੍ਰੋਮਣੀ ਕਮੇਟੀ ਐਸ ਵੇਲੇ ਛਾਪ ਰਹੀ ਹੈ, ਇਸ ਦੇ ਮੰਗਲਾਂ ਦੀ ਛਪਾਈ ਸ੍ਰੀ ਕਰਤਾਰਪੁਰੀ ਬੀੜ ਦੇ ਨਾ ਤਾਂ 'ਹੂਬਹੂ' ਦਰਸ਼ਨ ਦੇ ਰਹੇ ਸਰੂਪ ਵਿੱਚ ਹੈ ਅਤੇ ਨਾ ਉਸ ਦੀ ਸ਼ੈਲੀ (ਲਿਖਣ ਢੰਗ) ਅਨੁਸਾਰ, ਜਿਵੇਂ :

ਸ੍ਰੀ ਕਰਤਾਰਪੁਰੀ ਬੀੜ ਵਿੱਚ ਹੇਠਲੇ ਮੰਗਲਾਂ ਦੀ ਲਿਖਤ, ਟਾਈਪ ਦੇ ਅੱਖਰਾਂ ਵਿੱਚ ਇਉਂ ਦਿੱਤੀ ਜਾ ਸਕਦੀ ਹੈ; ਹੂਬਹੂ ਇਹ ਵੀ ਨਹੀਂ :

(1) ਸ੍ਰੀ ਰਾਗ ਮਹਲਾ ੩ ਘਰ ੧ ਅਸਟਪਦੀ ੧ੴ ਸਤਿਗੁਰਪ੍ਰਸਾਦਿ; ਪਰੰਤੂ ਛਾਪੇ ਦੀ ਬੀੜ (ਸ਼੍ਰੋਮਣੀ ਕਮੇਟੀ ਵਾਲੀ) ਵਿੱਚ, ਅੱਗੇ ੧ੴ ਆ ਜਾਣ ਕਰਕੇ, ਨਾ ਤਾਂ 'ਆ' ਨੂੰ ਉਪਰ ਚਾੜ੍ਹਿਆ ਗਿਆ ਹੈ ਅਤੇ ਨਾ ਹੀ ਮੰਗਲ ਨੂੰ ਨਾਲ ਕਰਕੇ ਲਿਖਿਆ ਗਿਆ ਹੈ; ਸਗੋਂ ਸਿਰਲੇਖ ਤੇ 'ਮੰਗਲ' ਵਿੱਚ ਫ਼ਾਸਲਾ ਪਾ ਦਿੱਤਾ ਗਿਆ।

(2) ਰਾਗ ਗਉੜੀ ਪੂਰਬੀ ਮਹਲਾ੧ੴ ਸਤਿਗੁਰ ਪ੍ਰਸਾਦਿ (ਪੰਨਾ 203)
੫

(3) ਰਾਗ ਗਉੜੀ ਬੈਰਾਗਣ ਮਹਲਾ੧ੴ ਸਤਿਗੁਰ ਪ੍ਰਸਾਦਿ (ਪੰਨਾ 228)
੧

ਅੰਕ (2) ਤੇ (3) ਵਿੱਚ ਲਿਖੇ ਗਏ ਸਿਰਲੇਖਾਂ ਬਾਰੇ ਵੀ ਉਪਰਲੇ ਅੰਕ (1) ਵਾਲੀ ਟਿੱਪਣੀ ਕੀਤੀ ਜਾ ਸਕਦੀ ਹੈ। ਸ਼੍ਰੋਮਣੀ ਕਮੇਟੀ ਦੀਆਂ ਬੀੜਾਂ ਵਿੱਚ ਨਾ ਕੇਵਲ ਮਹਲੇ ਦਾ ਅੰਕ '੫' ਤੇ '੧' ਹੀ ਹੇਠਾਂ ਨਹੀਂ, ਸਗੋਂ ਮੰਗਲ ਵੀ ਦੂਰ, ਸੱਜੇ ਪਾਸੇ ਬਰਾਬਰ ਜਾਂ ਨੀਵਾਂ ਅੰਕਿਤ ਹੈ।

ਕੀ ਇਸ ਤੋਂ ਇਹ ਸਿੱਧ ਨਹੀਂ ਹੋ ਜਾਂਦਾ ਕਿ '੧ੴ ਸਤਿਗੁਰ ਪ੍ਰਸਾਦਿ' ਸੱਜੇ ਪਾਸੇ ਪਹਿਲਾਂ ਅੰਕਿਤ ਹੋਣ ਕਰਕੇ ਅਸਟਪਦੀਆ ਦੇ 'ਆ' ਨੂੰ '੧ੴ' ਦੇ ਏਕੇ ਉਪਰ ਚਾੜ੍ਹਨਾ ਪਿਆ ਹੈ ਅਤੇ ਅੰਕ 2 ਤੇ 3 ਵਿੱਚ ਮਹਲਾ '੫' ਤੇ '੧' ਨੂੰ ਹੇਠਾਂ ਦੂਸਰੀ ਸਤਰ ਵਿੱਚ ਲਿਖਣਾ ? (*ਨੋਟ: ਅੱਜ ਤਕ ਕਿਸੇ ਵਿਦਵਾਨ ਨੇ ਉਪਰੋਕਤ ਦਲੀਲ ਨੂੰ ਕੱਟਣ ਦਾ ਹੌਸਲਾ ਨਹੀਂ ਕੀਤਾ*)। ਸੋ, ਛਪ ਰਹੀਆਂ ਬੀੜਾਂ ਦੇ ਮੰਗਲ ਕਮੇਟੀ ਵੱਲੋਂ ਕੀਤੇ ਫ਼ੈਸਲੇ ਅਨੁਸਾਰ ਨਾ ਤਾਂ 'ਹੂਬਹੂ ਦਰਸ਼ਨ ਦੇ ਰਹੇ ਸਰੂਪ' ਵਿੱਚ ਹਨ ਅਤੇ ਨਾ ਹੀ ਸ੍ਰੀ ਕਰਤਾਰਪੁਰੀ ਬੀੜ ਦੀ 'ਸ਼ੈਲੀ' ਅਨੁਸਾਰ। ਇਹ ਸਿਰਲੇਖਾਂ ਨਾਲੋਂ ਸੱਜੇ ਪਾਸੇ ਜ਼ਰੂਰ ਲਿਖੇ ਗਏ ਹਨ; ਪਰੰਤੂ ਜਦ ਕਿ ਸ੍ਰੀ ਕਰਤਾਰਪੁਰ ਵਾਲੀ ਬੀੜ ਤੋਂ ਸੌ ਫ਼ੀਸਦੀ ਇਹ ਸਿੱਧ ਹੁੰਦਾ ਹੈ ਕਿ ਰਾਗਾਂ ਦੇ ਸਿਰਲੇਖਾਂ ਦੇ ਸੱਜੇ ਪਾਸੇ ਬਰਾਬਰ ਲਿਖੇ ਗਏ ਮੰਗਲ, ਸਿਰਲੇਖਾਂ ਨਾਲੋਂ ਪਹਿਲਾਂ ਲਿਖੇ ਗਏ ਹਨ, ਉਥੇ ਕਮੇਟੀ ਵੱਲੋਂ ਛਪ ਰਹੀ ਬੀੜ ਤੋਂ ਹਵਾ ਮਾਤਰ ਵੀ ਇਹ ਸਿੱਧ ਨਹੀਂ ਹੁੰਦਾ ਕਿ ਸੱਜੇ ਮੰਗਲ ਨੂੰ ਕੇਵਲ ਸੱਜੇ ਪਾਸੇ ਲਿਖ ਦੇਣ ਨਾਲ ਇਹ ਤਰਤੀਬ ਸ੍ਰੀ ਕਰਤਾਰਪੁਰੀ ਬੀੜ ਦੀ 'ਸ਼ੈਲੀ' ਅਨੁਸਾਰ ਹੋ ਜਾਂਦੀ ਹੈ। ਸ਼੍ਰੋਮਣੀ ਕਮੇਟੀ ਵੱਲੋਂ ਛਾਪੀ ਬੀੜ ਵਿੱਚ ਮੰਗਲ ਸੱਜੇ ਪਾਸੇ ਲਿਖਣ ਜਾਂ ਬਾਜ਼ਾਰ ਵਿੱਚ ਪਹਿਲਾਂ ਛਪ ਰਹੀਆਂ ਬੀੜਾਂ ਵਿੱਚ ਹੇਠਾਂ ਛਾਪਣ ਨਾਲ ਕੋਈ ਫ਼ਰਕ ਨਹੀਂ ਪੈਂਦਾ। ਦੋਹਾਂ ਹਾਲਤਾਂ ਵਿੱਚ ਮੰਗਲ/ਮੂਲ-ਮੰਤ੍ਰ ਬਾਅਦ ਵਿੱਚ ਪੜ੍ਹੇ ਜਾਣੇ ਹਨ ਅਤੇ ਸਿਰਲੇਖ ਪਹਿਲਾਂ। ਸ੍ਰੀ ਕਰਤਾਰਪੁਰੀ ਬੀੜ ਦੀ ਸ਼ੈਲੀ, ਲਿਖਣ-ਢੰਗ ਇਉਂ ਨਹੀਂ ਅਤੇ ਨਾ ਹੀ ਇਸ ਤਰਤੀਬ ਦੀਆਂ ਹੋਰ ਸੈਂਕੜੇ ਲਿਖਤੀ ਬੀੜਾਂ ਦੀ, ਜੋ ਸ਼੍ਰੋਮਣੀ ਕਮੇਟੀ ਦੀ ਰੈਫ਼ਰੈਂਸ ਲਾਇਬ੍ਰੇਰੀ ਵਿੱਚ ਸਾਂਭੀਆਂ ਪਈਆਂ ਹਨ।

## ਇੱਕ ਹੋਰ ਗੱਲ

ਸ਼੍ਰੋਮਣੀ ਕਮੇਟੀ ਵੱਲੋਂ ਛਾਪੀ ਬੀੜ ਵਿੱਚ ਕਈ ਥਾਂ ਐਸੇ ਮੰਗਲਾਂ ਨੂੰ ਵੀ, ਜੋ ਸ੍ਰੀ ਕਰਤਾਰਪੁਰੀ ਬੀੜ ਵਿੱਚ, ਸੱਜੇ ਪਾਸੇ, ਰਾਗਾਂ ਦੇ ਸਿਰਲੇਖਾਂ ਨਾਲੋਂ ਉਚੇਰੇ ਆਰੰਭ

ਕਰਕੇ ਲਿਖੇ ਗਏ ਹਨ। ਰਾਗਾਂ ਦੇ ਸਿਰਲੇਖਾਂ ਨਾਲੋਂ, ਸੱਜੇ ਪਾਸੇ ਐਨ ਬਰਾਬਰ ਜਾਂ ਇੱਕ ਸਤਰ ਹੇਠਾਂ ਛਾਪਿਆ ਗਿਆ ਹੈ। ਕੁਝ ਉਦਾਹਰਣਾਂ ਪੇਸ਼ ਹਨ:

| | *ਪੰਨਾ ਛਾਪੀਆਂ ਬੀੜਾਂ* |
|---|---|
| (1) ਰਾਗ ਮਾਝੁ ਚਉਪਦੇ ਘਰੁ ੧ ਮਹਲਾ ੪ | 94 |
| (2) ਰਾਗ ਮਾਲੀ ਗਉੜਾ ਮਹਲਾ ੪ | 984 |
| (3) ਰਾਗੁ ਗੂਜਰੀ ਮਹਲਾ ੩ ਘਰੁ ੧ | 490 |
| (4) ਆਸਾ ਘਰੁ ੧ ਮਹਲਾ ੫ | 403 |
| (5) ਆਸਾ ਮਹਲਾ ੩ ਅਸਟਪਦੀਆ ਘਰੁ ੨ | 422 |
| (6) ਰਾਗੁ ਸੂਹੀ ਬਾਣੀ ਸੇਖ ਫਰੀਦ ਜੀ ਕੀ | 794 |
| (7) ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੨ | 862 |
| (8) ਮਾਲੀ ਗਉੜਾ ਮਹਲਾ ੫ ਦੁਪਦੇ | 987 |
| (9) ਕੇਦਾਰਾ ਮਹਲਾ ੪ ਘਰੁ ੧ | 1118 |
| (10) ਰਾਗੁ ਭੈਰਉ ਮਹਲਾ ੧ ਘਰੁ ੧ ਚਉਪਦੇ | 1125 |
| (11) ਰਾਗੁ ਬਸੰਤ ਮਹਲਾ ੧ ਘਰੁ ੧ ਚਉਪਦੇ | 1168 |

ਇਸ ਵਿਚਾਰ ਦੇ ਅੰਤ ਵਿੱਚ ਇੱਕ ਉਦਾਹਰਣ ਹੋਰ ਪੇਸ਼ ਹੈ:

ਸ੍ਰੀ ਕਰਤਾਰਪੁਰੀ ਬੀੜ ਵਿੱਚ ਪਹਿਲੀ ਪਾਤਸ਼ਾਹੀ ਦੇ ਸਲੋਕ ਸਹਸਕ੍ਰਿਤੀ "ਪੜਿ ਪੁਸਤਕ ਸੰਧਿਆ ਬਾਦੰ..." ਤੋਂ ਬਾਅਦ ਇੱਕ ਵੱਖਰੀ ਸਤਰ ਵਿੱਚ ਸੱਜੇ ਪਾਸੇ '੧ੴ' ਸੰਖੇਪ ਮੰਗਲ ਵਜੋਂ ਵਿਦਮਾਨ ਹੈ ਅਤੇ ਇਸ ਉਪਰੰਤ ਦੂਜੇ ਸਤਿਗੁਰੂ ਜੀ ਦੇ ਤਿੰਨ ਸਲੋਕ ਹਨ। ਇਸ ਸਰੂਪ ਦੇ ਪ੍ਰਿੰ: ਜੋਧ ਸਿੰਘ ਜੀ ਦੀ ਲਿਖੀ *ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ* ਪੁਸਤਕ ਦੇ ਪੰਨਾ 118 ਉੱਤੇ ਦਰਸ਼ਨ ਕੀਤੇ ਜਾ ਸਕਦੇ ਹਨ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਵੀ *ਗੁਰਮਤਿ ਮਾਰਤੰਡ* (ਛਾਪਕ ਸ਼੍ਰੋਮਣੀ ਕਮੇਟੀ) ਵਿੱਚ ਪੰਜ ਪ੍ਰਕਾਰ ਦੇ ਮੰਗਲਾਂ ਦਾ ਵੇਰਵਾ ਦੇਂਦਿਆਂ ਹੋਇਆਂ, ਇਸ ਸੰਖੇਪ ਮੰਗਲ ਨੂੰ ਪੰਜਵਾਂ ਸਰੂਪ ਮੰਨਿਆ ਹੈ, ਪਰੰਤੂ ਸ਼੍ਰੋਮਣੀ ਕਮੇਟੀ ਦੀ ਬੀੜ ਵਿੱਚ ਇਸ ੧ੴ ਮੰਗਲਾਂ ਨੂੰ ਉਡਾ ਦਿੱਤਾ ਗਿਆ ਹੈ। ਸਨਿਮਰ ਪੁੱਛਿਆ ਜਾ ਸਕਦਾ ਹੈ ਕਿ ਸ਼੍ਰੋਮਣੀ ਕਮੇਟੀ ਵੱਲੋਂ 4-4-1964 ਨੂੰ ਸ੍ਰੀ ਕਰਮਸਰ ਜੀ ਰਾੜਾ ਵਿਖੇ ਵਿਦਵਾਨਾਂ ਤੋਂ ਲਏ ਫ਼ੈਸਲੇ ਅਨੁਸਾਰ ਮੰਗਲਾਂ ਦੀ ਤਰਤੀਬ "ਸ੍ਰੀ ਕਰਤਾਰਪੁਰੀ ਬੀੜ ਦੀ ਸ਼ੈਲੀ ਤੇ ਹੂਬਹੂ ਦਰਸ਼ਨ ਦੇ ਰਹੇ ਸਰੂਪ" ਮੁਤਾਬਿਕ ਕਿਵੇਂ ਹੋਈ ਅਤੇ ਅਭੁੱਲ ਸਤਿਗੁਰੂ ਜੀ ਦੇ ਆਸ਼ੇ ਅਨੁਸਾਰ ਕਿਵੇਂ ?

ਮੰਗਲ/ਮੂਲ ਮੰਤ੍ਰ ਦੇ ਸਹੀ ਅਸਥਾਨ ਦਾ ਪਤਾ ਸ੍ਰੀ ਕਰਤਾਰਪੁਰੀ ਆਦਿ ਬੀੜ ਅਤੇ ਪਿੱਛੇ ਦਿੱਤੀਆਂ ਹੋਰ ਲਿਖਤੀ ਬੀੜਾਂ ਦੇ ਰਾਗਾਂ ਦੇ ਤਤਕਰਿਆਂ ਦੀ ਲਿਖਤ ਦੇ ਸੱਜੇ ਪਾਸੇ ਲਿਖੇ ਗਏ ਮੰਗਲਾਂ ਤੋਂ ਸੌ ਫ਼ੀਸਦੀ ਲੱਗ ਜਾਂਦਾ ਹੈ। ਸੱਜੇ ਪਾਸੇ ਨੂੰ ਸਤਿਕਾਰਤ ਸਮਝ ਕੇ ਇਹ ਸਾਰੇ ਮੰਗਲ ਪਹਿਲਾਂ ਲਿਖੇ ਗਏ ਅਤੇ ਤਤਕਰਾ ਖੱਬੇ ਪਾਸੇ ਬਾਅਦ ਵਿੱਚ ਸ਼ੁਰੂ ਕੀਤਾ ਗਿਆ। ਕੇਵਲ ਇਹ ਲਿਖਤਾਂ ਹੀ ਮੰਗਲਾਂ ਦੀ ਲਿਖਣ-ਸ਼ੈਲੀ ਨੂੰ ਸੂਰਜ ਵੱਤ ਸਪੱਸ਼ਟ ਕਰ ਦਿੰਦੀਆਂ ਹਨ, ਪਰੰਤੂ ਹੱਠ-ਰਹਿਤ ਖੋਜੀ ਤੇ ਕੁਝ ਕੁ ਹਕੀਕਤ ਦੇ ਧਾਰਨੀ ਨੂੰ।

## ਅਪੀਲ ਕੁਝ ਘਟਨਾਵਾਂ ਸਹਿਤ

ਪੂਰੀ ਈਮਾਨਦਾਰੀ, ਸ਼ਰਧਾ ਤੇ ਸਿਦਕ ਨਾਲ ਪ੍ਰਗਟਾਏ ਇਹਨਾਂ ਵਿਚਾਰਾਂ ਨੂੰ ਠੰਡੇ ਦਿਲ ਦਿਮਾਗ਼ ਤੇ ਹਕੀਕਤ ਦੀ ਰੌਸ਼ਨੀ ਵਿੱਚ ਵਿਚਾਰਨ ਦੀ ਲੋੜ ਹੈ। ਕ੍ਰੋਧ ਵਿੱਚ ਆਉਣ ਤੇ ਜਜ਼ਬਾਤੀ ਹੋਣ ਦੀ ਲੋੜ ਨਹੀਂ। ਲੇਖਕ ਨੇ ਪੂਰੀ ਨਿਮਰਤਾ ਸਹਿਤ ਉਹੀ ਗੱਲ ਆਖੀ ਹੈ, ਜੋ ਸ਼੍ਰੋਮਣੀ ਕਮੇਟੀ 10 ਸਾਲ ਆਖਦੀ ਤੇ ਕਰਦੀ ਰਹੀ; ਜੋ ਚੋਟੀ ਦੇ ਸਿੱਖ ਵਿਦਵਾਨਾਂ ਨੇ ਬਾਰ ਬਾਰ ਆਖੀ, ਜੋ ਸ੍ਰੀ ਕਰਤਾਰਪੁਰੀ ਆਦਿ ਬੀੜ ਤੇ ਹੋਰ ਸੈਂਕੜੇ ਲਿਖਤੀ ਬੀੜਾਂ, ਜਿਨ੍ਹਾਂ ਦੇ ਮੰਗਲ ਪਾਵਨ ਆਦਿ ਬੀੜ ਦੀ ਸ਼ੈਲੀ ਅਨੁਸਾਰ ਸੱਜੇ[1] ਪਾਸੇ ਪਹਿਲਾਂ ਅੰਕਿਤ ਹਨ, ਪੁਕਾਰ ਪੁਕਾਰ ਆਖ ਰਹੀਆਂ ਹਨ, ਅਤੇ ਜਿਸ ਨੂੰ ਆਖ਼ਰ ਸ਼੍ਰੋਮਣੀ ਕਮੇਟੀ ਨੇ 4-4-1964 ਵਿੱਚ ਅਸੂਲੀ ਤੌਰ ਉੱਤੇ ਫਿਰ ਮੰਨਿਆ; ਪਰੰਤੂ ਅਮਲ ਵਿੱਚ ਕਿਸੇ ਕਾਰਨ ਨਾ ਲਿਆਂਦਾ। ਮੰਗਲ ਉਪਰ ਜਾਂ ਪਹਿਲਾਂ ਲਿਖਣ ਦੀ, ਸੰਸਾਰ-ਪ੍ਰਵਾਣਿਤ ਉਹੀ ਤਰਤੀਬ ਹੈ, ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਥਵਾ ਭਾਈ ਮਨੀ ਸਿੰਘ ਜੀ ਕਥਿਤ ਲਿਖਾਰੀ 'ਸ੍ਰੀ ਦਮਦਮੀ ਬੀੜ' ਨੇ ਸੌ ਫ਼ੀਸਦੀ ਸਵੀਕਾਰਿਆ ਅਤੇ ਅਮਲ ਵਿੱਚ ਲਿਆਂਦਾ।

ਸਾਨੂੰ ਅਤਿਅੰਤ ਖ਼ੁਸ਼ੀ ਹੋਵੇਗੀ ਅਤੇ ਅਸੀਂ ਆਪਣੀ ਭੁੱਲ ਦੀ ਖਿਮਾ ਮੰਗਾਂਗੇ ਤੇ ਪਸ਼ਚਾਤਾਪ ਕਰਾਂਗੇ, ਜੇ ਕੋਈ ਵਿਅਕਤੀ ਮੰਗਲਾਂ ਸੰਬੰਧੀ ਪ੍ਰਗਟਾਏ ਸਾਡੇ ਵਿਚਾਰਾਂ ਦਾ ਬਾ-ਦਲੀਲ ਖੰਡਨ ਕਰ ਸਕੇ। ਮੰਗਲ/ਮੂਲ ਮੰਤ੍ਰ ਸਭ ਮਤ-ਮਤਾਂਤਰਾਂ ਤੇ ਸਭਿਅਤਾਵਾਂ ਵਿੱਚ ਸਦਾ ਸਦਾ ਮੂਲ, ਮੁੱਢ ਅਥਵਾ ਆਦਿ ਵਿੱਚ ਰਿਹਾ ਹੈ ਅਤੇ ਰਹੇਗਾ।[2]

---

1. ਦੱਸੋ ਇਸ ਪੁਸਤਕ ਦੇ ਪੰਨਾ 108 ਅਤੇ ਪੰਨਾ 176 ਤੋਂ 179 ਉੱਤੇ ਸੱਜੇ ਪਾਸੇ ਅੰਕਿਤ ਮੂਲ ਮੰਤ੍ਰ ਤਤਕਰੇ ਦੇ ਅੱਧ ਵਿੱਚ ਪੜ੍ਹਿਆ ਜਾਵੇਗਾ ਜਾਂ ਆਦਿ ਵਿੱਚ ?
2. ਵਿਸਥਾਰ ਲਈ ਵਾਚੋ, ਪ੍ਰਿੰਸੀਪਲ ਹਰਿਭਜਨ ਸਿੰਘ ਜੀ ਦੀ ਪੁਸਤਕ *ਵਿਸ਼ੇਸ਼ ਗੁਰਮਤਿ ਲੇਖ* ਦਾ ਪਹਿਲਾ ਲੇਖ "ਵਿਆਖਿਆ ਮੂਲ ਮੰਤ੍ਰ ਅਥਵਾ ਮੰਗਲਾਚਰਨ"।

# ਮਿਲਣੀ : ਭਗਤ ਕਬੀਰ ਜੀ ਤੇ ਸ੍ਰੀ ਗੁਰੂ ਨਾਨਕ ਦੇਵ ਜੀ ?

ਸਭ ਇਤਿਹਾਸਕਾਰ ਇਸ ਗੱਲ ਉੱਤੇ ਸਹਿਮਤ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਸੰਨ 1469 ਵਿੱਚ ਹੋਇਆ ਤੇ ਭਗਤ ਕਬੀਰ ਜੀ ਦਾ ਸੰਨ 1398 ਵਿੱਚ। ਇਸ ਤਰ੍ਹਾਂ ਕਬੀਰ ਜੀ ਸਤਿਗੁਰਾਂ ਨਾਲੋਂ ਉਮਰ ਵਿੱਚ 71 ਸਾਲ ਵੱਡੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਸੰਨ 1539 ਵਿੱਚ ਜੋਤੀ ਜੋਤਿ ਸਮਾਏ, ਪਰ ਕਬੀਰ ਜੀ ਦੇ ਅਕਾਲ ਚਲਾਣੇ ਦੇ ਸੰਨ, ਸਮੇਂ ਬਾਰੇ ਲਿਖਾਰੀਆਂ ਵਿੱਚ ਵੱਡਾ ਅੰਤਰ ਹੈ। ਸੰਨ 1518 ਵਾਲੀ ਮਨੌਤ ਦੇ ਖੰਡਨ ਵਿੱਚ ਅਸੀਂ ਪ੍ਰੋ. ਸਾਹਿਬ ਸਿੰਘ ਜੀ ਦਾ ਹਵਾਲਾ ਪਿੱਛੇ ਦੇ ਆਏ ਹਾਂ। ਹੁਣ ਲਵੋ ਪ੍ਰਿੰਸੀਪਲ ਜੋਧ ਸਿੰਘ ਜੀ ਵੱਲੋਂ ਲਿਖੀ ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਛਾਪੀ ਪੁਸਤਕ *ਕਬੀਰ : ਜੀਵਨੀ ਤੇ ਸਿਖਿਆ* ਵਿੱਚ ਦੋਹਾਂ ਸਤਿਪੁਰਖਾਂ ਦੀ ਮੁਲਾਕਾਤ ਬਾਰੇ ਕੱਢਿਆ ਤੱਤ :

> ਇੱਕ ਭੁਲੇਖਾ ਜੋ ਕੁਝ ਪੱਛਮੀ ਅਤੇ ਭਾਰਤੀ ਵਿਦਵਾਨਾਂ ਨੇ ਭਗਤ ਕਬੀਰ ਦਾ, ਗੁਰੂ ਨਾਨਕ ਦਾ ਗੁਰੂ ਹੋਣ ਸੰਬੰਧੀ ਆਪਣੀਆਂ ਲਿਖਤਾਂ ਵਿੱਚ ਪਾਇਆ ਹੈ, ਅੱਗੇ ਕੁਝ ਹੋਰ ਲਿਖਣ ਤੋਂ ਪਹਿਲਾਂ ਉਸ ਦੀ ਨਿਰਮੂਲਤਾ ਸਿੱਧ ਕਰਨੀ ਜ਼ਰੂਰੀ ਹੈ। ਡਾ. ਮੋਹਨ ਸਿੰਘ ਨੇ ਜੋ ਟੂਕ ਹਿੰਦੀ ਪੁਸਤਕ *ਭਾਰਤ ਭ੍ਰਮਨ* ਅਤੇ ਮੈਕਾਲਿਫ਼ ਨੇ ਜੋ ਟੂਕ *ਭਾਰਤ ਖੰਡ* ਵਿੱਚ, *ਤ੍ਰਿਵਚਨ ਕੋਸ਼* ਵਿੱਚੋਂ ਦਿੱਤੀ ਹੈ; ਉਹ ਦੋਵੇਂ ਕਬੀਰ ਦਾ ਕਾਲ-ਵੱਸ ਹੋਣਾ ਸੰਨ 1448 ਵਿੱਚ ਦਸਦੀਆਂ ਹਨ। ਡਾ. ਤਿਵਾੜੀ ਜਿਨ੍ਹਾਂ ਦੀ ਕਬੀਰ ਸੰਬੰਧੀ ਖੋਜ ਸਭ ਵਿਦਵਾਨਾਂ ਦੀ ਖੋਜ ਮਗਰੋਂ ਪ੍ਰਕਾਸ਼ਤ ਹੋਈ ਹੈ, ਉਹ ਇਸ ਗੱਲ ਨਾਲ ਸਹਿਮਤ ਹਨ। ਇਸ ਦਾ ਭਾਵ ਇਹ ਨਿਕਲਦਾ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਜਨਮ ਕਬੀਰ ਦੇ ਕਾਲਵਾਸ ਹੋ ਜਾਣ ਤੋਂ 21 ਸਾਲ ਮਗਰੋਂ ਹੋਇਆ। ਇਸ ਹਾਲਤ ਵਿੱਚ ਭਗਤ ਕਬੀਰ ਜੀ ਦਾ ਗੁਰੂ ਨਾਨਕ ਦੇਵ ਜੀ ਦਾ ਵਿਅਕਤੀਗਤ ਗੁਰੂ ਹੋਣਾ ਅਸੰਭਵ ਸਿੱਧ ਹੁੰਦਾ ਹੈ।

*ਨੋਟ :* ਜੇ ਅਸੀਂ ਡਾਕਟਰ ਵਰਮਾ ਦੀ ਲਿਖਤ ਅਨੁਸਾਰ ਕਬੀਰ ਜੀ ਦੇ ਦੇਹਾਂਤ ਦਾ ਸੰਨ 1494 ਮੰਨੀਏ, ਤਾਂ ਗੁਰੂ ਨਾਨਕ ਦੇਵ ਜੀ ਦੀ ਆਯੂ ਉਸ ਸਮੇਂ 25 ਸਾਲ ਬਣਦੀ ਹੈ, ਜਦ ਕਿ ਉਹ 30 ਕੁ ਸਾਲ ਦੀ ਉਮਰ ਵਿੱਚ ਪਹਿਲੀ ਉਦਾਸੀ ਲਈ ਤੁਰੇ। (ਪੁਸਤਕ ਕਰਤਾ)

## ਹੋਰ ਤੱਥ

(1) ਕਬੀਰ ਪੰਥੀਆਂ ਵਿੱਚ ਇਹ ਰਵਾਇਤ ਹੈ ਕਿ ਰਾਮਾਨੰਦ ਕਬੀਰ ਦੇ ਗੁਰੂ ਸਨ, ਪਰ ਸਿੱਖ ਇਤਿਹਾਸ ਜਾਂ ਪਰੰਪਰਾ ਵਿੱਚ ਅਜਿਹਾ ਕਥਨ ਕੋਈ ਨਹੀਂ ਲੱਭਦਾ ਕਿ ਕਬੀਰ ਜੀ ਨੂੰ ਗੁਰੂ ਨਾਨਕ ਦੇਵ ਜੀ ਨੇ ਗੁਰੂ ਧਾਰਿਆ ਸੀ।

(2) ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚ ਕਬੀਰ ਦਾ ਨਾਮ ਕਿਤੇ ਵੀ ਨਹੀਂ ਆਉਂਦਾ। ਕੀ ਇਹ ਅਸਚਰਜ ਦੀ ਗੱਲ ਨਹੀਂ ਕਿ ਚੇਲਾ ਆਪਣੇ ਗੁਰੂ ਦਾ ਨਾਮ ਹੀ ਕਿਤੇ ਨਾ ਦੱਸੇ ?

(3) ਗੁਰੂ ਨਾਨਕ ਦੇਵ ਜੀ ਲਗਭਗ 30 ਕੁ ਸਾਲ ਦੇ ਸਨ, ਜਦੋਂ ਉਹਨਾਂ ਨੂੰ 'ਪਰਮ ਸੱਤ' ਦਾ ਅਨੁਭਵੀ ਗਿਆਨ ਹੋਇਆ। ਕੋਈ ਜਨਮਸਾਖੀ ਇਹ ਨਹੀਂ ਕਹਿੰਦੀ ਕਿ ਉਹ ਇਸ ਤੋਂ ਪਹਿਲਾਂ ਪੰਜਾਬੋਂ ਬਾਹਰ ਗਏ, ਨਾ ਹੀ ਕਬੀਰ ਪੁਰ ਜੋ ਖੋਜ ਅੱਜ ਤਕ ਕੀਤੀ ਗਈ ਹੈ, ਉਸ ਵਿੱਚ ਕਿਸੇ ਵੀ ਵਿਦਵਾਨ ਨੇ ਇਹ ਕਹਿਆ ਕਿ ਕਬੀਰ ਕਦੀ ਪੰਜਾਬ ਵਿੱਚ ਆਇਆ। (ਪੰਨਾ 48-49)

# ਇੱਕ ਘਟਨਾ

ਜੁਲਾਈ ਸੰਨ 1968 ਦੀ ਗੱਲ ਹੈ ਕਿ ਸਰਦਾਰ ਬਹਾਦਰ ਕਰਨੈਲ ਸਿੰਘ ਦੀ ਕੋਠੀ ਨੰਬਰ 2, ਜੋਰ ਬਾਗ਼, ਨਵੀਂ ਦਿੱਲੀ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਮਨਾਉਣ ਹਿੱਤ ਬਣੀ 'ਕੁਆਰਡੀਨੇਸ਼ਨ ਕਮੇਟੀ' ਦੀ ਇਕੱਤਰਤਾ ਵਿੱਚ ਇਹ ਲੇਖਕ ਵੀ ਹਾਜ਼ਰ ਹੋਇਆ। ਇਕੱਤਰਤਾ ਵਿੱਚ ਉਪਸਥਿਤ ਹੋਰ ਸੱਜਣਾਂ ਦੇ ਨਾਮ ਸਨ : ਸਿੰਘ ਸਾਹਿਬ ਗਿ: ਭੁਪਿੰਦਰ ਸਿੰਘ ਜੀ, ਸੰਤ ਚੰਨਣ ਸਿੰਘ ਜੀ (ਪ੍ਰਧਾਨ, ਸ਼੍ਰੋਮਣੀ ਕਮੇਟੀ), ਸ.ਬ. ਉੱਜਲ ਸਿੰਘ ਜੀ, ਸ: ਗੁਰਮੁਖ ਸਿੰਘ ਜੀ ਚਾਵਲਾ, ਸ.ਬ. ਕਰਨੈਲ ਸਿੰਘ ਜੀ, ਡਾ. ਤਾਰਨ ਸਿੰਘ ਜੀ ਆਦਿ, ਆਦਿ। ਇੱਕ ਮਾਨਯੋਗ ਮੈਂਬਰ ਵੱਲੋਂ ਜਦ ਇਹ ਸੁਝਾਉ ਦਿੱਤਾ ਗਿਆ ਕਿ ਗੁਰਬਾਣੀ ਦੇ ਸ਼ੁੱਧ ਪਾਠ ਦੀ ਵੀ ਰੀਕਾਰਡਿੰਗ ਹੋਣੀ ਚਾਹੀਦੀ ਹੈ ਤੇ ਮੇਰੇ ਵੱਲੋਂ 'ਸ਼ੁੱਧ ਉਚਾਰਨ' ਦੀ ਦਿੱਤੀ ਪਰਿਭਾਸ਼ਾ ਸੁਣ ਕੇ ਸੰਤ ਚੰਨਣ ਸਿੰਘ ਜੀ ਕੁਝ ਤਲਖ਼ੀ ਵਿੱਚ ਆ ਗਏ। ਉਨ੍ਹਾਂ ਦੇ ਆਪਣੇ ਵਿਚਾਰ ਕਿ "ਜਿਵੇਂ ਲਿਖਿਆ ਦਰਸ਼ਨ ਦਿੰਦਾ ਹੈ, ਤਿਵੇਂ ਹੀ ਪੜ੍ਹਨਾ ਦਰੁਸਤ ਹੈ" ਦੀ ਪੁਸ਼ਟੀ ਵਿੱਚ ਗੁਰਬਾਣੀ ਦੀ ਇਹ ਤੁਕ ਪੜ੍ਹੀ : "ਅਖਰ ਲਿਖੇ ਸੇਈ ਗਾਾਵਾ..."[1]। ਜਦ ਮੈਂ ਇਸ ਤੁਕ ਦੇ ਪ੍ਰਸਿੱਧ ਟੀਕਾਕਾਰਾਂ ਵੱਲੋਂ ਕੀਤੇ ਗਏ ਸਹੀ ਅਰਥ ਸਨਿਮਰ ਬਿਨੈ ਕੀਤੇ, ਤਾਂ ਉਹ ਕ੍ਰੋਧਾਤਰ ਹੋ ਗਏ। ਆਖ਼ਰ ਇਹ ਮਾਮਲਾ ਬਿਨਾਂ ਕਿਸੇ ਫ਼ੈਸਲੇ ਦੇ ਇਥੇ ਹੀ ਛੱਡ ਦਿੱਤਾ ਗਿਆ।

ਦਾਸ ਉਨ੍ਹੀਂ ਦਿਨੀਂ ਸ਼੍ਰੋਮਣੀ ਕਮੇਟੀ ਦਾ ਐਡੀਸ਼ਨਲ ਸਕੱਤਰ ਅਤੇ ਕਮੇਟੀ ਦੇ ਧਾਰਮਿਕ ਮੈਗਜ਼ੀਨ *ਗੁਰਮਤਿ ਪ੍ਰਕਾਸ਼* ਦਾ ਸੰਪਾਦਕ ਵੀ ਸੀ। ਬਿਨਾਂ ਆਪਣਾ ਹਾਣ-ਲਾਭ ਵਿਚਾਰੇ ਜਾਂ ਪ੍ਰਧਾਨ ਸ਼੍ਰੋਮਣੀ ਕਮੇਟੀ ਦੀ ਨਾਰਾਜ਼ਗੀ ਦਾ ਖ਼ਿਆਲ ਕੀਤਿਆਂ, ਮੈਂ *ਗੁਰਮਤਿ ਪ੍ਰਕਾਸ਼* ਵਿੱਚ "ਸ਼ੁੱਧ ਗੁਰਬਾਣੀ ਉਚਾਰਨ" ਦੇ ਸਿਰਲੇਖ ਹੇਠ ਆਪਣਾ ਸੰਪਾਦਕੀ ਲੇਖ ਲਿਖ ਮਾਰਿਆ। ਇਹ ਸਾਰੀ ਵਿਉਂਤ, ਦ੍ਰਿੜ੍ਹਤਾ, ਦਲੇਰੀ ਵਿੱਚ ਮੇਰਾ, ਜੇ ਕੋਈ ਸਹਾਇਕ, ਹਮਦਰਦ ਤੇ ਸਾਥੀ ਸੀ, ਤਾਂ ਉਹ ਸੀ : ਸ: ਗੁਰਬਖ਼ਸ਼ ਸਿੰਘ ਮੀਤ ਸਕੱਤਰ, ਸ਼੍ਰੋਮਣੀ ਕਮੇਟੀ (ਆਪ ਬਾਅਦ ਵਿੱਚ ਕਮੇਟੀ ਦੇ ਸਕੱਤਰ ਬਣੇ ਅਤੇ 1979 ਵਿੱਚ ਰੀਟਾਇਰ ਹੋਏ)। ਉਹ ਮੇਰੀ ਵਿਚਾਰਧਾਰਾ ਨੂੰ ਬਰ-ਹੱਕ ਸਮਝਦੇ ਸਨ। ਉਹਨਾਂ ਨੇ ਲੇਖ ਦੀਆਂ ਪੰਜ ਕੁ ਸੌ ਕਾਪੀਆਂ ਟਰੈਕਟ ਰੂਪ ਵਿੱਚ ਵੀ ਛਾਪੀਆਂ, ਜੋ ਪ੍ਰਸਿੱਧ ਸੰਸਥਾਵਾਂ ਤੇ ਸਿੰਘ ਸਭਾਵਾਂ ਨੂੰ ਭੇਜੀਆਂ ਗਈਆਂ। "ਸ਼ੁੱਧ ਗੁਰਬਾਣੀ

---

1. ਬਸੰਤੁ ਹਿੰਡੋਲ ਮ: ੧, ਪੰਨਾ 1171.

ਉਚਾਰਨ" ਬਾਰੇ ਪ੍ਰਗਟਾਏ ਮੇਰੇ ਖ਼ਿਆਲਾਂ ਦਾ ਵਿਰੋਧ ਬਹੁਤਾ ਹੋਇਆ ਤੇ ਸੁਆਗਤ ਘੱਟ। ਖੁੱਲ੍ਹ ਕੇ ਕੋਈ ਵੀ ਹਮਾਇਤ ਨਹੀਂ ਸੀ ਕਰਦਾ। ਵਿਰੋਧੀਆਂ ਲੇਖ ਵੀ ਲਿਖੇ ਤੇ ਪੱਤਰ ਵੀ ਪਾਏ। ਇਹਨਾਂ ਦੇ ਮੁਖੀ ਸਨ : ਸਾਡੇ ਮਿੱਤਰ ਗਿ: ਮਹਾਂ ਸਿੰਘ ਜੀ (ਐਡੀਟਰ, *ਖ਼ਾਲਸਾ ਸਮਾਚਾਰ*)। ਉਹ ਵਿਰੋਧ ਵਿੱਚ ਆਪਣੇ ਲੇਖ "ਅਖਰ ਲਿਖੇ ਸੇਈ ਗਾਵਾ" ਦੇ ਸਿਰਲੇਖ ਹੇਠ ਤਾਂ *ਖ਼ਾਲਸਾ ਸਮਾਚਾਰ* ਵਿੱਚ ਛਾਪਦੇ; ਪਰੰਤੂ ਮੇਰੇ ਉੱਤਰ ਵਿੱਚ ਲਿਖੇ ਛਾਪਣੋਂ ਗੁਰੇਜ਼ ਕਰਦੇ। ਮੈਂ ਸਹਾਫ਼ਤੀ-ਈਮਾਨਦਾਰੀ ਦੇ ਨਾਂ ਹੇਠ ਬਥੇਰਾ ਜ਼ੋਰ ਲਾਇਆ, ਪਰੰਤੂ ਬੇ-ਸੂਦ।

ਆਖ਼ਰ ਮੈਂ ਗਿ: ਗੁਰਦਿੱਤ ਸਿੰਘ ਜੀ ਸੰਪਾਦਕ *ਪ੍ਰਕਾਸ਼* (ਤੇ ਬਾਅਦ ਵਿੱਚ ਜਨਰਲ ਸਕੱਤਰ, ਕੇਂਦਰੀ ਸ੍ਰੀ ਗੁਰੂ ਸਿੰਘ ਸਭਾ) ਨੂੰ ਬੇਨਤੀ ਕੀਤੀ ਕਿ ਉਹ ਮੇਰਾ ਦ੍ਰਿਸ਼ਟੀਕੋਣ ਛਾਪਣ। ਆਖ਼ਰ, ਉਹ ਇਸ ਸ਼ਰਤ ਉੱਤੇ ਮੰਨੇ ਕਿ ਉਹ ਮੇਰਾ ਤੇ ਗਿ: ਮਹਾਂ ਸਿੰਘ ਜੀ ਦਾ ਲੇਖ, ਇੱਕ ਸਾਥ ਛਾਪਣਗੇ। ਮੈਂ ਮੰਨ ਗਿਆ ਅਤੇ ਉਹਨਾਂ ਨੇ ਦੋਹਾਂ ਪੱਖਾਂ ਦੇ ਵਿਚਾਰ ਆਪਣੇ 'ਪੱਤਰ' ਵਿੱਚ ਛਾਪਣ ਦੀ ਕਿਰਪਾ ਕੀਤੀ।

ਸਮਾਂ ਗੁਜ਼ਰਦਾ ਗਿਆ। ਮੈਨੂੰ ਉਸ ਵੇਲੇ ਬੇਹੱਦ ਪ੍ਰਸੰਨਤਾ ਹੋਈ, ਜਦ ਸ਼੍ਰੋਮਣੀ ਕਮੇਟੀ ਦੀ ਸਰਪ੍ਰਸਤੀ ਹੇਠ ਕੇਂਦਰੀ ਸਿੰਘ ਸਭਾ ਨੇ ਅਗਸਤ 1979 ਵਿੱਚ 'ਤੇਜਾ ਸਿੰਘ ਸਮੁੰਦਰੀ ਹਾਲ' ਵਿੱਚ "ਸ਼ੁੱਧ ਗੁਰਬਾਣੀ ਪਾਠ" ਬਾਰੇ ਆਪਣਾ ਪਹਿਲਾ ਸਮਾਗਮ ਕੀਤਾ। ਮੈਂ ਉਸ ਵਿੱਚ ਰੱਜ ਕੇ ਹਿੱਸਾ ਪਾਇਆ। ਦੂਜਾ ਸਮਾਗਮ 1980 ਵਿੱਚ ਸ੍ਰੀ ਕਲਗੀਧਰ ਸਿੰਘ ਸਭਾ ਲੁਧਿਆਣਾ ਦੇ ਗੁਰਦੁਆਰੇ, ਗ੍ਰੰਥੀ ਸਭਾ ਲੁਧਿਆਣਾ ਦੇ ਉੱਦਮ ਅਤੇ ਸ਼੍ਰੋਮਣੀ ਕਮੇਟੀ ਤੇ ਕੇਂਦਰੀ ਸਿੰਘ ਸਭਾ ਦੇ ਸਹਿਯੋਗ ਨਾਲ ਸੰਪੂਰਨ ਹੋਇਆ। ਸਤੰਬਰ 1981 ਦੇ ਤੀਜੇ ਹਫ਼ਤੇ, ਕੇਂਦਰੀ ਸਿੰਘ ਸਭਾ ਤੇ ਸ਼੍ਰੋਮਣੀ ਕਮੇਟੀ ਵੱਲੋਂ ਇੱਕ ਸਮਾਗਮ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ ਕੀਤਾ, ਜਿਸ ਨੂੰ ਸ: ਗੁਰਚਰਨ ਸਿੰਘ ਟੌਹੜਾ (ਪ੍ਰਧਾਨ ਸ਼੍ਰੋਮਣੀ ਕਮੇਟੀ) ਨੇ ਵੀ ਸੰਬੋਧਨ ਕੀਤਾ ਤੇ ਅਸੀਸ ਦਿੱਤੀ।

"ਗੁਰਬਾਣੀ ਦੇ ਸ਼ੁੱਧ ਪਾਠ" ਦੀ ਸਫਲਤਾ ਵੱਲ ਵੱਧ ਰਹੇ ਇਹ ਕਦਮ ਤੇ ਉੱਦਮ ਵੇਖ ਕੇ ਮੈਨੂੰ ਬੇਹੱਦ ਖ਼ੁਸ਼ੀ ਹੈ। ਅੱਜ ਇਹ ਸ਼ੇਅਰ ਕਿਸੇ ਮਸਤੀ ਵਿੱਚ ਮੈਂ ਬਾਰ ਬਾਰ ਗੁਣਗੁਣਾਉਂਦਾ ਹਾਂ :

*ਹਮ ਇਕੇਲੇ ਹੀ ਚਲੇ ਥੇ ਜਾਨਬਿ ਮੰਜ਼ਲ, ਐ ਦੋਸਤ,*
*ਸਾਥ ਆਤਾ ਗਿਆ ਔਰ ਕਾਰਵਾਂ ਬੜ੍ਹਤਾ ਗਿਆ।*

"ਸ਼ੁੱਧ ਗੁਰਬਾਣੀ ਉਚਾਰਨ" ਉੱਤੇ ਮੇਰੇ ਲੇਖ ਹੁਣ ਤਕ *ਗੁਰਮਤਿ ਵਿਆਖਿਆਨ* (1975), *ਅੰਮ੍ਰਿਤ ਤੇ ਆਤਮਾ* (1978) ਤੇ ਫੇਰ *ਗੁਰਬਾਣੀ ਸੰਪਾਦਨ ਨਿਰਣੈ* (1981) ਵਿੱਚ ਛਪ ਚੁੱਕੇ ਹਨ।

ਮੈਂ ਗੁਰਬਾਣੀ ਦੀ ਸਹੀ ਵਿਚਾਰ ਹਿੱਤ ਇਸ ਦੇ ਸ਼ੁੱਧ ਪਾਠ ਵੱਲ ਕੀਤੇ ਗਏ ਪੁਰਸ਼ਾਰਥ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਤੇ ਹੋਰ ਸੰਬੰਧਿਤਾਂ ਨੂੰ ਹਾਰਦਿਕ ਵਧਾਈ ਤੇ ਧੰਨਵਾਦ ਪੇਸ਼ ਕਰਦਾ ਹਾਂ। ਹਾਰਦਿਕ ਅਰਦਾਸ ਹੈ, ਕਾਮਨਾ ਹੈ ਕਿ ਸ਼੍ਰੋਮਣੀ ਕਮੇਟੀ, ਸਿੱਖ ਇਤਿਹਾਸ, ਗੁਰਬਾਣੀ ਤੇ ਗੁਰਮਤਿ

ਵਿੱਚ, ਸਾਡੀ ਬੇਧਿਆਨੀ ਤੇ ਗ਼ਫ਼ਲਤ ਕਾਰਨ ਆ ਪਈਆਂ ਉਲਝਣਾਂ ਨੂੰ ਦੂਰ ਕਰਨ ਲਈ ਸਾਹਸ ਧਾਰੇ। ਦਿਲੀ ਕਾਮਨਾ ਹੈ ਕਿ ਜਿਵੇਂ ਖ਼ਾਲਸਾ 'ਨਿਖ਼ਾਲਸ ਸ਼ੁੱਧ ਤੇ ਨਿਰੋਲ' ਹੈ, ਤਿਵੇਂ ਹੀ ਹੋਵੇ ਇਸ ਦਾ ਇਤਿਹਾਸ, ਗੁਰਬਾਣੀ, ਗੁਰਮਤਿ ਤੇ ਰਹੁ-ਰੀਤ। 'ਪਰਮਹੰਸ' ਬਿਰਤੀ ਨਾਲ ਦੁੱਧ ਤੇ ਪਾਣੀ ਨੂੰ ਨਿਖੇੜਨ ਦੀ ਡਾਢੀ ਲੋੜ ਹੈ, ਸਮੇਂ ਦੀ ਪੁਕਾਰ ਹੈ।

ਅਰਦਾਸ ਗੋ,

22-3-1998 ਪ੍ਰਿੰਸੀਪਲ ਹਰਿਭਜਨ ਸਿੰਘ

# ਸਾਰ

(1) ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਅਦੁੱਤੀ ਸ਼ਹਾਦਤ ਤੋਂ ਬਾਅਦ ਸ਼ੀਘਰ ਹੀ (1737 ਸੰਮਤ ਤੋਂ ਪਹਿਲਾਂ ਪਹਿਲਾਂ) ਸ੍ਰੀ ਦਸਮੇਸ਼ ਜੀ ਨੇ ਨੌਵੇਂ ਮਹਲੇ ਦੀ ਬਾਣੀ ਤੇ 'ਸੋ ਪੁਰਖੁ' ਵਾਲੇ ਚਹੁੰ ਸ਼ਬਦਾਂ ਨੂੰ ਸ੍ਰੀ ਅਨੰਦਪੁਰੀ (ਆਦਿ ਸਿੰਘਾਸਣ) ਦਮਦਮੇ ਸਾਹਿਬ ਦੇ ਅਸਥਾਨ ਪੁਰ ਆਦਿ ਬੀੜ ਵਿੱਚ ਚੜ੍ਹਾਇਆ ਅਤੇ ਇਸ ਨੂੰ ਵਰਤਮਾਨ ਸਰੂਪ ਬਖ਼ਸ਼ਿਆ। ਇਸ ਦਾ ਸਬੂਤ ਉਹ ਸੈਂਕੜੇ ਲਿਖਤੀ ਬੀੜਾਂ ਹਨ, ਜੋ ਸੰਮਤ 1762 ਤੋਂ ਪਹਿਲੇ ਪਹਿਲੇ ਲਿਖੀਆਂ ਗਈਆਂ। ਬਾਦ ਵਿੱਚ ਇਹੀ ਸਰੂਪ, ਦਮਦਮੀ ਸਰੂਪ ਕਰਕੇ ਪ੍ਰਸਿੱਧ ਹੋਇਆ।

(2) ਦਸੇ ਗੁਰੂ ਸਾਹਿਬਾਨ ਇੱਕ ਜੋਤਿ ਹੋਣ ਕਰਕੇ ਇੱਕ-ਸਮਾਨ ਦੀਰਘ ਦ੍ਰਿਸ਼ਟੀ, ਗਿਆਨ ਪ੍ਰਕਾਸ਼ ਤੇ ਅਨੁਭਵ ਦੇ ਮਾਲਿਕ ਸਨ। ਜਿਥੋਂ ਤਕ ਮੇਰੇ ਨਿੱਜੀ ਨਿਸਚੇ, ਵਿਸ਼ਵਾਸ, ਸ਼ਰਧਾ ਤੇ ਸਿਦਕ ਦਾ ਸੰਬੰਧ ਹੈ, ਮੈਂ ਸਦ-ਰਿਦਿਓਂ ਮੰਨਦਾ ਹਾਂ ਕਿ ਗੁਰੂ ਨਾਨਕ ਜੋਤਿ, ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਪਹਿਲੇ ਸਤਿਗੁਰੂਆਂ ਵੱਲੋਂ ਉਚਾਰੀ ਬਾਣੀ, ਆਪਣੀ ਪਵਿੱਤਰ ਰਸਨਾ ਥੀਂ ਮੁੜ ਉਚਾਰਨ ਲਈ ਸਰਬ-ਸਮਰੱਥ ਸਨ। ਹਾਂ, ਆਪ ਜੀ ਨੂੰ ਇਹ ਸ਼ਕਤੀ ਵਰਤਣ ਦੀ ਲੋੜ ਪਈ ਜਾਂ ਨਾ ਪਈ, ਇਹ ਨਿਰਣਾ ਕਰਨਾ ਇਹਿਤਾਸ ਦਾ ਕੰਮ ਹੈ।

(3) ਸਹੀ ਗੱਲ ਤਾਂ ਇਹ ਹੈ ਕਿ ਦੋਵੇਂ ਦਮਦਮਾ ਸਾਹਿਬ ਹੀ ਪਾਵਨ ਬੀੜਾਂ ਤੇ ਹੋਰ ਗੁਰਮਤਿ ਸਾਹਿਤ ਲਿਖਣ ਦੇ ਕੇਂਦਰ ਸਨ। ਆਦਿ ਬੀੜ, ਵਰਤਮਾਨ ਸੰਪੂਰਨ ਸਰੂਪ ਵਿੱਚ ਕਿਤੇ ਵੀ ਮੁਕੰਮਲ ਹੋਈ ਸਿੱਧ ਹੋਵੇ, ਇਸ ਨਾਲ ਗੁਰਮਤਿ ਦੇ ਕਿਸੇ ਬੁਨਿਆਦੀ ਸਿਧਾਂਤ ਨੂੰ ਠੇਸ ਨਹੀਂ ਲੱਗਦੀ। ਸਿੱਖ-ਧਰਮ ਸ਼ਬਦ-ਆਧਾਰਿਤ ਮੱਤ ਹੈ, ਈਸਾਈ ਮਜ਼ਹਬ ਵਾਂਗ ਇਤਿਹਾਸ ਤੇ ਅਸਥਾਨ ਆਧਾਰਿਤ ਨਹੀਂ।

(4) ਸਿੱਖਾਂ ਨੇ ਪੰਜ ਕੁ ਸੌ ਸਾਲ ਵਿੱਚ ਉਹ ਅਦੁੱਤੀ ਇਤਿਹਾਸ ਸਿਰਜਿਆ ਹੈ, ਜੋ ਹੋਰ ਕੌਮਾਂ ਹਜ਼ਾਰਾਂ ਸਾਲਾਂ ਵਿੱਚ ਵੀ ਨਹੀਂ ਬਣਾ ਸਕੀਆਂ; ਪਰੰਤੂ ਖੇਦ ਤਾਂ ਇਹ ਹੈ ਕਿ ਸਿੱਖ ਲੋਕ ਅੱਜ ਤਕ ਇਸ ਨੂੰ ਨਿਰੋਲ, ਨਿਖ਼ਾਲਸ ਤੇ ਗੁਰਮਤਿ ਅਨੁਕੂਲ ਸਰੂਪ ਵਿੱਚ ਸੰਸਾਰ ਦੇ ਸਾਹਮਣੇ ਪੇਸ਼ ਨਹੀਂ ਕਰ ਸਕੇ। ਜ਼ਮਾਨਾ ਵੰਗਾਰ ਰਿਹਾ ਹੈ :

*ਉਠੋ, ਵਗਰਨਾ ਮਹਸ਼ਰ ਨ ਹੋਗਾ ਫਿਰ ਕਭੀ,*
*ਦੌੜੋ, ਜ਼ਮਾਨਾ ਚਾਲ ਕਿਆਮਤ ਕੀ ਚਲ ਗਿਆ।*

# ਅੰਤਿਮ ਸ਼ਬਦ

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਤੁਲਿਤ ਜੀਵਨ ਵਾਲੇ ਸੰਤ-ਸਿਪਾਹੀਆਂ ਦੇ ਪੰਥ ਦੀ ਕਾਇਮੀ ਤੇ ਸਥਿਰਤਾ ਲਈ ਇੱਕ ਕੇਂਦਰੀ ਧਰਮ ਅਸਥਾਨ ਦੇ ਨਾਲ ਨਾਲ ਅਦੁੱਤੀ ਪਾਵਨ ਆਦਿ ਬੀੜ ਦੇ ਰੂਪ ਵਿੱਚ ਮਨੁੱਖ ਮਾਤਰ ਦੀ ਸਦੀਵੀ ਭਲਾਈ ਤੇ ਰਹਿਬਰੀ ਹਿੱਤ ਸਾਨੂੰ ਸਰਬ-ਸਾਂਝੇ ਧਰਮ ਗ੍ਰੰਥ ਦੀ ਦਾਤ ਵੀ ਬਖ਼ਸ਼ੀ। ਇਹ ਸੰਸਾਰ ਨੂੰ ਕਦੀ ਵੀਰਾਨਾ ਨਹੀਂ ਹੋਣ ਦੇਵੇਗਾ। ਇਸ ਵਿੱਚ ਦਰਸਾਈ ਮਾਰਫ਼ਤ ਤੇ ਨਾਮ ਦੀ ਮੈਅ (ਮੱਦ) ਦਾ ਘੁੱਟ ਪੀਣ ਵਾਲੇ ਸਦਾ ਹੱਕ ਦਾ ਨਾਅਰਾ ਮਾਰਦੇ ਹੀ ਰਹਿਣਗੇ।[1]

ਇਸ ਵਿੱਚ ਸੂਫ਼ੀ ਸੰਤਾਂ, ਭਗਤਾਂ ਤੇ ਭੱਟਾਂ ਆਦਿ ਦੀ ਜੋ ਵੀ ਬਾਣੀ ਸ਼ਾਮਿਲ ਕੀਤੀ, ਉਹ ਸਮੁੱਚੇ ਤੌਰ ਉੱਤੇ ਗੁਰੂ ਆਸ਼ੇ ਅਥਵਾ ਗੁਰਮਤਿ ਦੇ ਅਨੁਕੂਲ ਸਮਝ ਕੇ ਕੀਤੀ; ਪਰੰਤੂ ਧਾਰਮਿਕ ਅਕੀਦੇ ਦੇ ਦ੍ਰਿਸ਼ਟੀਕੋਣ ਤੋਂ ਜੇ ਕਿਸੇ ਨੇਕ ਵਿਅਕਤੀ ਨੇ ਆਪਣੇ ਮਜ਼ਹਬ ਦੀ ਰਹੁ-ਰੀਤ ਅਨੁਸਾਰ ਉੱਚ ਅਧਿਆਤਮਕ ਪਦਵੀ ਪਾਈ ਹੈ, ਅਥਵਾ ਹੋਰਨਾਂ ਨੂੰ ਸਿਦਕ ਦਿਲੀ ਨਾਲ ਉਸ ਰਾਹੀਂ ਉਚੇਰੇ ਉੱਠਣ ਲਈ ਸਦ-ਪ੍ਰੇਰਣਾ ਕੀਤੀ ਹੈ ਤਾਂ ਉਸ ਨੂੰ ਅਜਿਹਾ ਕਰਨੋਂ ਕਿਸੇ ਹੋੜਿਆ ਨਹੀਂ। ਫ਼ਰੀਦ ਜੀ ਦੀ ਰਚਨਾ ਵਿੱਚ ਨਿਮਾਜ਼ ਗੁਜ਼ਾਰਨ, ਵੁਜ਼ੂ ਕਰਨ ਦੀ ਸ਼ਰ੍ਹਾ ਜਾਂ ਆਵਾਗਉਣ ਦੇ ਸਿਧਾਂਤ ਦੇ ਉਲਟ, ਕਬਰਾਂ ਵਿੱਚ ਕਿਆਮਤ ਤਕ ਰੂਹਾਂ ਟਿਕੇ ਰਹਿਣ ਦਾ ਇਸਲਾਮੀ ਵਿਸ਼ਵਾਸ, ਬਿਨਾਂ ਆਪਣੀ ਟਿੱਪਣੀ ਦੇ ਮੌਜੂਦ ਰੱਖਿਆ। ਇਹ ਸਭ ਦੇ ਸਾਂਝੇ ਗੁਰੂ ਸਾਹਿਬਾਨ ਦੀ ਲਾਸਾਨੀ ਅਜ਼ਮਤ ਹੈ।

ਸਤਿਗੁਰਾਂ ਨੇ ਆਪਣੇ ਆਪਣੇ ਮੱਤ ਦੀਆਂ ਬੁਰਾਈਆਂ ਦੂਰ ਕਰਕੇ ਮੁਸਲਮਾਨ ਨੂੰ ਮੋਮ ਦਿਲ ਵਾਲੇ ਪਰਹੇਜ਼ਗਾਰ ਬਨਣ, ਜੋਗੀ ਨੂੰ ਸੰਤੋਖ ਦੀਆਂ ਮੁੰਦਰਾਂ ਪਾਉਣ, ਪੰਡਿਤ ਨੂੰ ਆਪਣਾ ਮਨ ਪ੍ਰਬੋਧਨ ਤੇ ਮਨ ਹੱਠ ਕਰਮ ਤਿਆਗਣ ਆਦਿ ਆਦਿ ਦੀ ਪ੍ਰੇਰਨਾ ਤਾਂ ਅਵੱਸ਼ ਕੀਤੀ ਹੈ; ਪਰੰਤੂ ਕਤਈ ਤੌਰ ਉੱਤੇ ਆਪਣਾ ਮਤ ਤਿਆਗਣ ਦੀ ਨਹੀਂ। ਆਪ ਜੀ ਨੇ ਮਾੜਾ ਕਿੱਤਾ ਤਿਆਗਣ ਦਾ ਉਪਦੇਸ਼ ਤਾਂ ਦਿੱਤਾ; ਪਰੰਤੂ ਮਜ਼ਹਬੀ ਤਬਦੀਲੀ ਉੱਤੇ ਜ਼ੋਰ ਨਹੀਂ ਪਾਇਆ। ਰਵਾਦਾਰੀ, ਵਿਸ਼ਾਲ ਦ੍ਰਿਸ਼ਟੀਕੋਣ ਤੇ ਮਾਨਵਤਾ ਦੇ ਆਸ਼ਕ ਸਤਿਗੁਰੂਆਂ ਦੀ ਇਹ ਵੱਡੀ ਵਡਿਆਈ ਤੇ ਕਮਾਲ ਸਾਨੂੰ ਹੋਰ ਕਿਧਰੇ ਨਹੀਂ ਲੱਭਣਗੇ। "ਨਾਨਕ ਨਾਮੁ ਚੜ੍ਹਦੀ ਕਲਾ॥ ਤੇਰੇ ਭਾਣੇ ਸਰਬੱਤ ਦਾ ਭਲਾ" ਤੇ 'ਗੁਰ ਪ੍ਰਸਾਦਿ' (ਨਾਨਕ ਪ੍ਰਸਾਦਿ ਨਹੀਂ) ਕੇਵਲ ਸਿੱਖੀ ਦਾ ਹੀ ਸ਼ਿੰਗਾਰ

---

1. ਜ਼ੀਂ-ਸਦ ਸੁਖਨਿ ਮੁਰਸ਼ਦ, ਯੱਕ ਹਰਫ਼ ਮਰਾ ਯਾਦਸਤ।
ਆਲਮ ਨ ਸ਼ਵੱਦ ਵੀਰਾਨਾ, ਤਾ 'ਮੈਖ਼ਾਨਾ' ਆਬਾਦਸਤ। [ਸ਼ਬਦ-ਰੂਪੀ ਮੈਖ਼ਾਨਾ]

ਹੋ ਸਕਦਾ ਹੈ। ਇਹੀ ਨਜ਼ਰੀਆ ਸਿੱਖੀ ਨੂੰ ਸਰਬ-ਪ੍ਰਿਆ, ਨਿਰਾਲਾ ਤੇ ਸਰਬੋਤਮ ਧਰਮ ਹੋਣ ਦਾ ਮਾਣ ਬਖ਼ਸ਼ਦਾ ਹੈ।

ਜਦ ਆਦਿ ਬੀੜ ਦਾ ਸੰਕਲਨ ਹੋ ਰਿਹਾ ਸੀ ਤਾਂ ਭਗਤ ਕਾਨ੍ਹਾ, ਭਗਤ ਛੱਜੂ, ਭਗਤ ਪੀਲੂ ਆਪਣੀ ਬਾਣੀ, ਬੀੜ ਵਿੱਚ ਸ਼ਾਮਿਲ ਕੀਤੇ ਜਾਣ ਲਈ ਆਏ; ਪਰੰਤੂ ਗੁਰੂ ਜੀ ਨੇ ਉਹਨਾਂ ਦੀ ਬਾਣੀ (ਕਲਾਮ) ਸੁਣ ਕੇ ਆਦਿ ਬੀੜ ਵਿੱਚ ਸ਼ਾਮਿਲ ਕਰਨਾ ਯੋਗ ਨਾ ਜਾਤਾ।

ਸੋ, ਇਹ ਹੈ ਸੰਖੇਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦੀ ਸਾਖੀ।

ਜਿਉਂ ਜਿਉਂ ਸਮਾਂ ਬੀਤੇਗਾ ਤੇ ਬਹੁਪੱਖੀ ਵਿਗਿਆਨ ਤੇ ਗਿਆਨ ਦਾ ਸੂਰਜ ਉਦੈ ਹੋਵੇਗਾ, ਤਿਉਂ ਤਿਉਂ ਪ੍ਰੇਮਾ-ਭਗਤੀ, ਗਿਆਨ ਅਤੇ ਸਤਿ, ਸੰਤੋਖ, ਦਯਾ, ਧਰਮ ਆਦਿ ਸਦ-ਗੁਣਾਂ ਦੇ ਇਸ ਅਮੁੱਲ ਭੰਡਾਰੇ ਦੀ ਬਖ਼ਸ਼ਿਸ਼ ਵਜੋਂ; ਮਨੁੱਖ ਸਾਂਝੇ, ਸਚਿਆਰ ਤੇ ਦੈਵੀ ਸਤਿਗੁਰੂਆਂ ਦਾ ਰਿਣੀ ਤੇ ਕ੍ਰਿਤੱਗ ਥੀਵੇਗਾ।

# ਭਾਗ ਦੂਜਾ

ਸ਼੍ਰੋਮਣੀ ਕਮੇਟੀ ਵੱਲੋਂ
ਪਾਵਨ ਬੀੜ ਦੀ ਛਪਾਈ ਸੰਬੰਧੀ
1952-53 ਵਿੱਚ ਛਪਵਾਏ
ਕਿਤਾਬਚੇ ਦਾ ਹੂ-ਬ-ਹੂ ਉਤਾਰਾ

*ਨੋਟ :*

ਸ਼੍ਰੋਮਣੀ ਕਮੇਟੀ ਵੱਲੋਂ 1952-53 ਵਿੱਚ ਬਲਾਕਾਂ ਨਾਲ ਛਾਪੀ ਪਾਵਨ ਬੀੜ ਬਾਰੇ ਪ੍ਰਕਾਸ਼ਤ ਹੋਈ ਅਸਲੀਅਤ ਵਰਤਮਾਨ ਤੇ ਆਉਣ ਵਾਲੇ ਵਿਦਵਾਨਾਂ ਦੀ ਜਾਣਕਾਰੀ ਤੇ ਨਿਰਣੈ ਹਿੱਤ ਇਸ ਪੁਸਤਕ ਵਿੱਚ ਸੁਰੱਖਿਅਤ ਕੀਤੀ ਜਾਂਦੀ ਹੈ।

—o—

ਬਾਤ ਕਰਤਾ ਹੂੰ ਤੋ ਸ਼ਾਇਦ ਉਨਕੋ ਹੋ ਸ਼ਿਕਾਇਤ,
ਚੁਪ ਰਹਿਤਾ ਹੂੰ ਤੋ ਮੇਰੀ ਨਾਨਕ ਸੇ ਕੋਤਾਹੀ ਹੋਤੀ ਹੈ।

—o—

ੴ ਸਤਿਗੁਰ ਪ੍ਰਸਾਦਿ ॥

# ਸ਼੍ਰੋਮਣੀ ਕਮੇਟੀ ਵੱਲੋਂ ਛਾਪੀ ਗਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬਾਰੇ ਜ਼ਰੂਰੀ ਵਾਕ਼ਫ਼ੀਅਤ

ਪ੍ਰਕਾਸ਼ਕ :

ਸਕੱਤਰ,

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਸ੍ਰੀ ਅੰਮ੍ਰਿਤਸਰ

### ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਰਮ ਪਵਿੱਤਰ
### ਆਦਿ ਬੀੜ ਨਾਲ ਸੁਧਾਈ ਕਰ ਕੇ
### ਦਮਦਮੇ ਸਾਹਿਬ ਵਾਲੀ ਬੀੜ ਅਨੁਸਾਰ ਬਲਾਕਾਂ ਰਾਹੀਂ
## ਸ਼੍ਰੋਮਣੀ ਕਮੇਟੀ ਵੱਲੋਂ ਛਾਪੀ ਗਈ
## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬਾਰੇ

# ਜ਼ਰੂਰੀ ਵਾਕ਼ਫ਼ੀਅਤ

ਸਿੱਖ ਸੰਗਤਾਂ ਦੀ ਬੜੇ ਚਿਰ ਤੋਂ ਇਹ ਇੱਛਿਆ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁੱਧ ਛਪਾਈ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਆਪ ਕਰਨਾ ਚਾਹੀਦਾ ਹੈ। ਸੰਗਤਾਂ ਦੀ ਇਸ ਇੱਛਿਆ ਨੂੰ ਮੁੱਖ ਰੱਖਦਿਆਂ ਕਮੇਟੀ ਨੇ ਫ਼ੈਸਲਾ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਦੀ ਛਪਾਈ ਦਾ ਕੰਮ ਆਰੰਭ ਕਰਨ ਤੋਂ ਪਹਿਲਾਂ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਪ੍ਰਮਾਣੀਕ ਬੀੜ, ਜੋ ਪੰਚਮ ਪਾਤਸ਼ਾਹ ਜੀ ਨੇ ਲਿਖਾਈ ਤੇ ਭਾਈ ਗੁਰਦਾਸ ਜੀ ਨੇ ਲਿਖੀ ਹੈ, ਨਾਲ ਛਪੀਆਂ ਹੋਈਆਂ ਬੀੜਾਂ 'ਚੋਂ ਇੱਕ ਬੀੜ ਲੈ ਕੇ ਮੇਲ ਲਈ ਜਾਵੇ ਅਤੇ ਇਸ ਉਪਰੰਤ ਪੰਨੇ ਪੰਨੇ ਦੇ ਵੱਖੋ ਵੱਖਰੇ ਫੋਟੋ ਲੈ ਕੇ ਬਲਾਕ ਤਿਆਰ ਕਰਵਾ ਕੇ ਬੀੜ ਦੀ ਛਪਾਈ ਕਰਾਈ ਜਾਏ ਤਾਂ ਜੋ ਵੱਧ ਤੋਂ ਵੱਧ ਸ਼ੁੱਧ ਛਪਾਈ ਹੋ ਸਕੇ।

ਚੁਨਾਂਚਿ ਇਸ ਫ਼ੈਸਲੇ ਅਨੁਸਾਰ ਕਰਤਾਰਪੁਰ ਸਾਹਿਬ ਵਾਲੀ ਬੀੜ ਨਾਲ ਮੇਲ ਕੇ ਤੇ ਪੰਜਾਹ ਹਜ਼ਾਰ ਰੁਪਏ ਦੇ ਕਰੀਬ ਬਲਾਕਾਂ ਉੱਤੇ ਰੁਪਿਆ ਖ਼ਰਚ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ, ਸ਼੍ਰੋਮਣੀ ਕਮੇਟੀ ਨੇ ਆਪਣੇ ਛਾਪੇਖ਼ਾਨੇ (ਗੁਰਦੁਆਰਾ ਪ੍ਰਿੰਟਿੰਗ ਪ੍ਰੈੱਸ) ਵਿੱਚੋਂ ਛਪਵਾਈ।

ਇਸ ਬੀੜ ਦੇ ਛਪਣ ਉੱਤੇ ਇਸ ਦੀ ਸੁੰਦਰ ਛਪਵਾਈ, ਲਾਗਤ ਮਾਤਰ ਭੇਟਾ, ਸੋਹਣੇ ਕਾਗ਼ਜ਼ ਤੇ ਸਭ ਤੋਂ ਵੱਧ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਨਾਲ ਮੇਲ ਕੇ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਅਨੁਸਾਰ ਸ਼ੁੱਧ ਛਪਾਈ ਕਰਾਉਣ ਦੀ ਸਾਰੇ ਸਿੱਖ ਜਗਤ ਨੇ ਸ਼ਲਾਘਾ ਕੀਤੀ।

ਚੀਫ਼ ਖ਼ਾਲਸਾ ਦੀਵਾਨ ਵੱਲੋਂ ਵੀ ਇਸ ਕੰਮ ਦੀ ਸ਼ਲਾਘਾ ਹੋਈ, ਪਰੰਤੂ ਦੀਵਾਨ ਆਪ ਹੀ ਬਾਦ ਵਿੱਚ ਇਸ ਉੱਤੇ ਕਾਇਮ ਨਾ ਰਿਹਾ ਅਤੇ ਇਹ ਤਿੰਨ, ਆਪਾ ਵਿਰੋਧੀ ਮਤੇ ਪਾਸ ਕਰ ਦਿੱਤੇ ਜਿਸ ਨਾਲ ਸਮੱਸਿਆ ਵਧੇਰੇ ਉਲਝ ਗਈ :

# ਚੀਫ਼ ਖ਼ਾਲਸਾ ਦੀਵਾਨ ਵੱਲੋਂ ਪਾਸ ਕੀਤੇ ਮਤੇ

## 1. ਨਕਲ ਮਤਾ ਨੰ: 3861, ਮਿਤੀ 28-6-53

(ੳ) ਦੀਵਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉਸ ਉੱਦਮ ਦੀ ਪ੍ਰਸੰਸਾ ਕਰਦਾ ਹੈ, ਜਿਸ ਦੁਆਰਾ ਕਮੇਟੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਤਿਆਰ ਕਰਵਾਈ ਤੇ ਭਾਈ ਗੁਰਦਾਸ ਜੀ ਦੀ ਕਲਮ ਦੁਆਰਾ ਲਿਖੀ ਗਈ ਪਾਵਨ ਆਦਿ ਬੀੜ, ਜੋ ਸ੍ਰੀ ਕਰਤਾਰਪੁਰ ਸਾਹਿਬ ਵਿਰਾਜਮਾਨ ਹੈ, ਨਾਲ ਸੁਧਾਈ ਕਰ ਕੇ ਬਲਾਕਾਂ ਨਾਲ ਛਪਾਈ ਦਾ ਇਹ ਮਹਾਨ ਕਾਰਜ ਸਿਰੇ ਚਾੜ੍ਹਿਆ ਹੈ। ਲਾਗਤ ਤੋਂ ਘੱਟ ਭੇਟਾ ਨਿਯਤ ਕਰਨੀ ਤੇ ਬੀੜ ਨੂੰ ਜਿਉਂ ਦਾ ਤਿਉਂ, ਬਿਨਾਂ ਪਦ-ਛੇਦ ਕੀਤੇ, ਛਾਪਣਾ ਨਿਰਸੰਦੇਹ ਬਹੁਤ ਸੁਚੱਜੀ ਤੇ ਸ਼ਲਾਘਾ ਯੋਗ ਸੇਵਾ ਹੈ।

(ਅ) ਪਰ ਸਿਰਲੇਖਾਂ ਅਤੇ ਮੰਗਲਾਂ ਦੀ ਤਰਤੀਬ ਜੋ ਪ੍ਰਚਲਿਤ ਬੀੜਾਂ ਤੋਂ ਭਿੰਨ ਇਸ ਬੀੜ ਵਿੱਚ ਛਾਪੀ ਗਈ ਹੈ ਤੇ ਜਿਸ ਦੇ ਸੰਬੰਧ ਵਿੱਚ ਸੰਗਤਾਂ ਵੱਲੋਂ ਚਿੰਤਾ ਦੀ ਆਵਾਜ਼ ਉਠ ਰਹੀ ਹੈ, ਉਸ ਦੇ ਸੁਧਾਰ ਹਿੱਤ ਇੱਕ ਇੱਕ-ਸੰਮਤ ਫ਼ੈਸਲੇ ਲਈ ਦੀਵਾਨ ਦੀ ਤੀਬਰ ਇੱਛਾ ਹੈ ਕਿ ਛੇਤੀ ਤੋਂ ਛੇਤੀ ਗੁਰਸਿੱਖ ਵਿਦਵਾਨਾਂ ਦੇ ਸਾਹਮਣੇ ਇਹ ਵਿਚਾਰ ਹਿੱਤ ਲਿਆਂਦੀ ਜਾਏ ਅਤੇ ਜੋ ਸਹਿਵਨ ਰਹਿ ਗਈਆਂ ਅਸ਼ੁੱਧੀਆਂ ਸੁਣੀਆਂ ਜਾਂਦੀਆਂ ਹਨ, ਉਹ ਪਾਵਨ ਬੀੜ ਅਨੁਕੂਲ ਸ਼ੁੱਧ ਕਰ ਦਿੱਤੀਆਂ ਜਾਣ।

(ੲ) ਕਿਉਂਕਿ ਇਹ ਮਾਮਲਾ ਸਾਰੇ ਖ਼ਾਲਸਾ ਪੰਥ ਤੇ ਸਭ ਪੰਥਕ ਸੰਪ੍ਰਦਾਵਾਂ, ਭਾਵੇਂ ਉਹ ਕੇਸਾਧਾਰੀ ਹੋਣ ਜਾਂ ਸਹਿਜਧਾਰੀ, ਨਾਲ ਸੰਬੰਧ ਰੱਖਦਾ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਦਾ ਆਦਿ "੧ੳ ਸਤਿਨਾਮੁ" ਤੋਂ ਲੈ ਕੇ "ਅਠਾਰਹ ਦਸ ਬੀਸ" ਤਕ ਕਰਤਾਰਪੁਰ ਸਾਹਿਬ ਵਾਲੀ ਪਾਵਨ ਪ੍ਰਮਾਣੀਕ ਬੀੜ, ਜੋ ਪੰਚਮ ਪਾਤਸ਼ਾਹ ਜੀ ਨੇ ਲਿਖਾਈ ਤੇ ਭਾਈ ਗੁਰਦਾਸ ਜੀ ਨੇ ਲਿਖੀ ਹੈ, ਨਾਲ ਜਿਉਂ ਕਾ ਤਿਉਂ ਹੋਣਾ ਸਿੱਖੀ ਦੀ ਹੋਂਦ ਅਤੇ ਪੰਥਕ ਏਕਤਾ ਤੇ ਕਲਿਆਣ ਵਾਸਤੇ ਅਤਿ ਜ਼ਰੂਰੀ ਹੈ। ਇਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਪੂਰੇ ਜ਼ੋਰ ਨਾਲ ਬੇਨਤੀ ਕੀਤੀ ਜਾਂਦੀ ਹੈ ਕਿ ਉਹ ਬੜੀ ਛੇਤੀ ਹੀ, ਸਾਰੇ ਮਤਭੇਦਾਂ ਦੀ ਨਿਰਪੱਖ ਤੇ ਸੁਯੋਗ ਛਾਣ-ਬੀਣ ਲਈ, ਆਪਣੇ ਤੇ ਦੀਵਾਨ ਦੇ ਧਾਰਮਿਕ ਸਲਾਹਕਾਰਾਂ ਦੇ, ਇਹ ਮਾਮਲਾ ਸਪੁਰਦ ਕਰ ਦੇਵੇ ਤੇ ਉਹਨਾਂ ਕੋਲੋਂ ਛੇਤੀ, ਪਰ ਪੂਰੀ ਪੂਰੀ ਖੋਜ-ਵਿਚਾਰ ਬਾਅਦ ਰੀਪੋਰਟ ਲੈ ਕੇ ਉਚਿਤ ਸੁਧਾਈ ਕਰ ਦੇਵੇ, ਜਿਸ ਨਾਲ ਮੌਜੂਦਾ ਚਰਚਾ ਖ਼ਤਮ ਹੋ ਜਾਵੇ...।

## 2. ਨਕਲ ਮਤਾ ਨੰ: 8994, ਮਿਤੀ 29-2-54

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮਤਾ ਨੰ: 86, ਜੋ *ਗੁਰਦੁਆਰਾ ਗਜ਼ਟ* ਮਹੀਨਾ ਫ਼ਰਵਰੀ 1954 ਦੇ ਪੰਨਾ 58 ਪਰ ਛਪਿਆ ਹੈ, ਚੀਫ਼ ਖ਼ਾਲਸਾ ਦੀਵਾਨ ਦੀ ਕਾਰਜ ਸਾਧਕ ਕਮੇਟੀ ਦੇ ਪੇਸ਼ ਹੋਇਆ। ਦੀਵਾਨ ਨੂੰ ਇਹ ਵੇਖ ਕੇ ਹੈਰਾਨੀ ਹੋਈ

ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ, ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬਲਾਕਾਂ ਰਾਹੀਂ ਛਾਪੀ ਹੈ ਤੇ ਜਿਸ ਵਿੱਚ ਉਕਤ ਕਮੇਟੀ ਨੇ ਮੰਗਲਾਂ ਤੇ ਸਿਰਲੇਖਾਂ ਦੀ ਤਰਤੀਬ, ਨਿੱਜ ਮਤ ਅਨੁਸਾਰ ਪੰਥ ਪ੍ਰਮਾਣੀਕ ਦਮਦਮੀ ਬੀੜ ਦੀ ਤਰਤੀਬ ਨੂੰ ਬਦਲ ਕੇ ਛਾਪੀ ਹੈ ਤੇ ਜਿਸ ਦੇ ਵਿਰੁੱਧ ਪੰਥਕ ਆਵਾਜ਼ ਉਠਣ 'ਤੇ ਦੀਵਾਨ ਵੱਲੋਂ ਆਪਣੇ ਗੁਰਮਤੇ ਨੰ: 3861 ਤਰੀਕ 28-6-53 ਰਾਹੀਂ ਕੀਤੀ ਗਈ ਪ੍ਰੇਰਨਾ ਪਰ ਸ਼੍ਰੋਮਣੀ ਕਮੇਟੀ ਨੇ ਆਪਣੇ ਅਤੇ ਚੀਫ਼ ਖ਼ਾਲਸਾ ਦੀਵਾਨ ਦੇ ਧਾਰਮਿਕ ਸਲਾਹਕਾਰਾਂ ਦੀ ਇੱਕ ਇਕੱਤਰਤਾ ਸ੍ਰੀ ਕਰਤਾਰਪੁਰ ਸੱਦ ਕੇ ਉਨ੍ਹਾਂ ਤੋਂ ਮੰਗਲਾਂ ਦੀ ਤਰਤੀਬ ਬਾਰੇ ਇੱਕ-ਸੰਮਤ ਫ਼ੈਸਲਾ ਇਸ ਖ਼ਿਆਲ 'ਤੇ ਲਿਆ ਸੀ ਕਿ ਛਪਾਈ ਇਸ ਅਨੁਸਾਰ ਕੀਤੀ ਜਾਏਗੀ। ਉਸ ਫ਼ੈਸਲੇ ਨੂੰ ਲਾਂਭੇ ਰੱਖ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੀ ਮਤ ਅਨੁਸਾਰ ਧਾਰਨ ਕੀਤੀ ਤਰਤੀਬ ਨੂੰ ਹੀ ਉਕਤ ਬੀੜ ਵਿੱਚ ਉਸੇ ਤਰ੍ਹਾਂ ਕਾਇਮ ਰੱਖਣ ਦਾ ਫ਼ੈਸਲਾ ਕੀਤਾ ਹੈ। ਚੀਫ਼ ਖ਼ਾਲਸਾ ਦੀਵਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਸ ਕਰਤੱਵ ਨੂੰ ਅਯੋਗ ਸਮਝ ਕੇ ਅਪ੍ਰਵਾਨਗੀ ਦੀ ਨਜ਼ਰ ਨਾਲ ਦੇਖਦਾ ਹੋਇਆ ਪ੍ਰਗਟ ਕਰਦਾ ਹੈ ਕਿ ਇਸ ਮਤੇ ਦੁਆਰਾ ਕੀਤਾ ਫ਼ੈਸਲਾ ਤੇ ਬੀੜ ਵਿੱਚ ਕਮੇਟੀ ਦੀ ਛਾਪੀ ਮੰਗਲਾਂ ਆਦਿ ਤਰਤੀਬ ਨਾ ਤਾਂ ਆਦਿ ਬੀੜ ਦੇ ਅਨੁਕੂਲ ਹੈ ਤੇ ਨਾ ਹੀ ਢਾਈ ਸੌ ਸਾਲ ਤੋਂ ਪ੍ਰਮਾਣੀਕ ਤੇ ਪੰਥ ਪ੍ਰਚਲਿਤ ਦਮਦਮੀ ਬੀੜ ਦੇ ਅਨੁਸਾਰ ਹੈ। ਜਿਸ ਦਮਦਮੀ ਬੀੜ ਨੂੰ ਸ੍ਰੀ ਦਸਮ ਪਾਤਸ਼ਾਹ ਜੀ ਨੇ ਆਦਿ ਬੀੜ ਦੇ ਆਧਾਰ 'ਤੇ ਰਚਿਆ ਤੇ ਪਾਵਨ ਆਦਿ ਬੀੜ ਦੇ ਮੰਗਲਾਂ ਤੇ ਸਿਰਲੇਖਾਂ ਦੀ ਤਰਤੀਬ ਜੋ ਸਤਿਗੁਰੂ ਨੇ ਆਪ ਦਰੁਸਤ ਤਸਲੀਮ ਕੀਤੀ, ਉਸ ਨੂੰ ਆਪਣੀ ਅੰਤਿਮ ਰੂਪ ਵਿੱਚ ਸਿਰਜੀ ਦਮਦਮੀ ਬੀੜ ਵਿੱਚ ਕਾਇਮ ਰੱਖਿਆ। ਇਸ ਲਈ ਗੁਰੂ ਕਿਰਤ ਮੰਗਲਾਂ ਆਦਿ ਦੀ ਤਰਤੀਬ ਦੀ ਬਦਲੀ ਆਦਿ ਦਾ ਕਰਤੱਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਪੱਸ਼ਟ ਹਸਤਾਖੇਪ ਹੈ, ਜਿਸ ਦਾ ਕਿਸੇ ਸਿੱਖ ਵਿਅਕਤੀ, ਸੰਪ੍ਰਦਾ ਜਾਂ ਸੰਸਥਾ ਨੂੰ ਮੂਲੋਂ ਅਧਿਕਾਰ ਨਹੀਂ। ਇਸ ਲਈ ਸਮੂਹ ਪੰਥ ਪਾਸ ਦੀਵਾਨ ਬੇਨਤੀ ਕਰਦਾ ਹੈ ਕਿ ਸਮੂਹ ਤਖ਼ਤ ਸਾਹਿਬ, ਸਿੰਘ ਸਭਾਵਾਂ, ਸੰਪ੍ਰਦਾਵਾਂ, ਸਿੱਖ ਦੀਵਾਨ ਤੇ ਸੰਸਥਾਵਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਸ ਹਸਤਾਖੇਪ ਵਿਰੁੱਧ ਜ਼ੋਰਦਾਰ ਆਵਾਜ਼ ਉਠਾ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਸ ਮਨਮਤ ਤੋਂ ਬਾਜ਼ ਰੱਖਣ ਤੇ ਬੀੜ ਨੂੰ ਸ਼ੁੱਧ ਕਰਾਉਣ ਦੀ ਸੇਵਾ ਪੂਰੇ ਤਾਣ ਨਾਲ ਕਰਨ। ਚੂੰਕਿ ਇਹ ਤਰਤੀਬ ਪਾਵਨ ਆਦਿ ਬੀੜ ਦੇ ਆਧਾਰ 'ਤੇ ਸ੍ਰੀ ਕਲਗ਼ੀਧਰ ਜੀ ਦੀ ਸਿਰਜੀ ਅਤੇ ਗੁਰਤਾ ਪ੍ਰਾਪਤ ਪੂਜਨੀਕ ਦਮਦਮੀ ਬੀੜ ਦੇ ਅਨੁਕੂਲ ਨਹੀਂ ਹੈ, ਇਸ ਲਈ ਪ੍ਰਮਾਣੀਕ ਨਹੀਂ ਮੰਨੀ ਜਾ ਸਕਦੀ। ਸੋ ਸਮੂਹ ਪੰਥ ਪ੍ਰੇਮੀ ਇਸ ਬੀੜ ਨੂੰ ਖ਼ਰੀਦਣ ਤੋਂ ਵੀ ਪ੍ਰਹੇਜ਼ ਕਰਨ।

### 3. ਮਤਾ ਮਿਤੀ 3-2-57

ਚੀਫ਼ ਖ਼ਾਲਸਾ ਦੀਵਾਨ ਦੇ ਸੱਦੇ 'ਤੇ ਇਕੱਤਰ ਹੋਏ, ਅੱਜ ਦੇ ਇਸ ਪ੍ਰਤਿਨਿਧ ਪੰਥਕ ਸਮਾਗਮ ਦੀ ਦ੍ਰਿਸ਼ਟੀ ਵਿੱਚ ਲਿਆਂਦਾ ਗਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਛਪੀਆਂ ਪਾਵਨ ਬੀੜਾਂ ਵਿੱਚ ਸਹਿਵਨ ਜਾਂ ਅਸਹਿਵਨ ਕਈ ਪ੍ਰਕਾਰ ਦੇ ਫ਼ਰਕ ਪੈ

ਗਏ ਹਨ। ਡੂੰਘੀ ਤੇ ਦੀਰਘ ਵਿਚਾਰ ਉਪਰੰਤ ਇਹ ਸਮਾਗਮ ਇਸ ਸਿੱਟੇ 'ਤੇ ਪੁੱਜਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀ ਛਪਾਈ ਦਾ ਆਧਾਰ ਦਮਦਮੇ ਸਾਹਿਬ ਵਾਲੀ ਉਹ ਬੀੜ ਹੋਵੇ, ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੱਲੋਂ ਸੰਪੂਰਨ ਹੋਏ ਅੰਤਿਮ ਸਰੂਪ ਤੋਂ ਬਾਬਾ ਦੀਪ ਸਿੰਘ ਜੀ ਸ਼ਹੀਦ ਦਾ ਕੀਤਾ ਹੋਇਆ ਉਤਾਰਾ ਹੈ।

*ਨੋਟ:* ਇਹ ਗੱਲ ਤਾਂ ਪਹਿਲਾਂ ਪ੍ਰਵਾਨ ਕੀਤੇ ਮਤੇ ਵਿਰੁੱਧ ਹੋਈ। (ਲੇਖਕ)

ਉਪਰੋਕਤ ਮਤਾ ਪ੍ਰਵਾਨ ਕਰਨ ਤੋਂ ਪਹਿਲਾਂ ਸੰਬੰਧਿਤ ਇਕੱਠ ਸੱਦਣ ਲਈ *ਖ਼ਾਲਸਾ ਐਡਵੋਕੇਟ* ਮਿਤੀ 8 ਅਕਤੂਬਰ, 1956 ਵਿੱਚ ਜੋ ਲੇਖ ਛਾਪਿਆ ਗਿਆ, ਉਸ ਦਾ ਦੂਜਾ ਪੈਰ੍ਹਾ ਖ਼ਾਸ ਧਿਆਨ ਨਾਲ ਵਿਚਾਰਨ ਯੋਗ ਹੈ:

> ਚੀਫ਼ ਖ਼ਾਲਸਾ ਦੀਵਾਨ ਦੇ ਸੇਵਕ ਕੁਝ ਸਮੇਂ ਤੋਂ ਮਹਿਸੂਸ ਕਰ ਰਹੇ ਹਨ ਕਿ ਸਿੱਖ ਪੰਥ ਦੇ ਸਿਰਤਾਜ ਦਸੋਂ ਪਾਤਸ਼ਾਹੀਆਂ ਦੇ ਪ੍ਰਗਟ ਸਰੂਪ, ਗੁਰੂ ਗੱਦੀ ਅਤੇ ਤਖ਼ਤ ਚਵਰ ਦੇ ਮਾਲਕ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਛਪੀਆਂ ਹੋਈਆਂ ਪਾਵਨ ਬੀੜਾਂ ਵਿੱਚ ਸਹਿਵਨ ਜਾਂ ਅਸਹਿਵਨ ਕਈ ਪ੍ਰਕਾਰ ਦੀਆਂ ਅੱਖਰਾਂ ਲਗਾਂ-ਮਾਤ੍ਰਾਂ ਆਦਿ ਜਾਂ ਸਿਰਲੇਖਾਂ ਦੀਆਂ ਅਸ਼ੁੱਧੀਆਂ ਆ ਗਈਆਂ ਹਨ ਅਤੇ ਅਗਾਂਹ ਨੂੰ ਇਹ ਵੀ ਹੋ ਸਕਦਾ ਹੈ ਕਿ ਕਈ ਤਰ੍ਹਾਂ ਦੀਆਂ ਹੋਰ ਅਸ਼ੁੱਧੀਆਂ ਆ ਜਾਣ। ਨਤੀਜਾ ਇਹ ਨਿਕਲੇਗਾ ਕਿ ਅਸੀਂ ਪਵਿੱਤਰ ਸ੍ਰੀ ਮੁਖਵਾਕ ਕਿ "ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ"[1] ਤੋਂ ਦੁਰੇਡੇ ਚਲੇ ਜਾਵਾਂਗੇ।
>
> ਦੀਵਾਨ ਦਾ ਵਿਚਾਰ ਹੈ ਕਿ ਇਸ ਦੀ ਰੋਕ ਤਾਂ ਹੀ ਹੋ ਸਕਦੀ ਹੈ, ਜੋ ਸਾਰੇ ਪੰਥ ਵੱਲੋਂ ਇੱਕ ਟੁੱਕ ਫ਼ੈਸਲਾ ਹੋ ਜਾਵੇ ਕਿ ਸ੍ਰੀ ਕਰਤਾਰਪੁਰ ਸਾਹਿਬ ਵਾਲੀ 'ਆਦਿ ਬੀੜ' ਤੇ ਸ੍ਰੀ ਦਮਦਮਾ ਸਾਹਿਬ ਅਤੇ ਚਾਰੋਂ ਤਖ਼ਤ ਸਾਹਿਬਾਨ ਪੁਰ ਬਿਰਾਜਮਾਨ (ਮੁਸਤਨਦ) ਪਾਵਨ ਬੀੜਾਂ ਦੇ ਆਧਾਰ 'ਤੇ ਸੁਧਾਈ ਕੀਤੀ ਜਾਵੇ ਅਤੇ ਅਗਾਂਹ ਨੂੰ ਜੋ ਵੀ ਬੀੜ ਕਿਸੇ ਸਭਾ ਸੁਸਾਇਟੀ ਜਾਂ ਵਿਅਕਤੀ ਵੱਲੋਂ ਛਪੇ, ਉਹ ਉਸ ਸੋਧੀ ਹੋਈ ਬੀੜ ਅਨੁਸਾਰ ਹੀ ਹੋਵੇ, ਕਿਉਂਕਿ ਉਹ ਬੀੜਾਂ ਪੁਰਾਤਨ ਸਮੇਂ ਤੋਂ ਹੀ ਚਲੀਆਂ ਆ ਰਹੀਆਂ ਹਨ।...

ਸਿਰਲੇਖਾਂ ਤੇ ਮੰਗਲਾਂ ਦੀ ਤਰਤੀਬ ਛਾਪੇ ਦੀਆਂ ਪ੍ਰਚਲਿਤ ਬੀੜਾਂ ਤੋਂ ਭਿੰਨ ਹੋਣ ਸੰਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਦਿੱਤੇ ਗਏ ਸਬੂਤਾਂ ਦਾ ਸਾਰ-ਅੰਸ਼ ਅੱਗੇ ਦਿੱਤਾ ਜਾਂਦਾ ਹੈ। ਇਸ ਵਿੱਚ ਦੱਸਿਆ ਗਿਆ ਹੈ ਕਿ ਸ਼੍ਰੋਮਣੀ ਕਮੇਟੀ ਵੱਲੋਂ ਛਾਪੀ ਗਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਦੇ ਮੰਗਲ ਦੀਵਾਨ ਦੀ ਮੰਗ ਮੁਤਾਬਿਕ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਹਨ।

## ਸ਼੍ਰੋਮਣੀ ਕਮੇਟੀ ਦੇ ਸੁਲਝੇ ਤੇ ਠੋਸ ਵਿਚਾਰ

ਸ੍ਰੀ ਕਰਤਾਰਪੁਰ ਸਾਹਿਬ ਸੁਧਾਈ ਦਾ ਕੁਝ ਦਿਨ ਕੰਮ ਕਰਨ ਅਤੇ ਪਾਵਨ ਆਦਿ ਬੀੜ ਦੇ ਗਹੁ ਨਾਲ ਦਰਸ਼ਨ ਕਰਨ ਉਪਰੰਤ ਸਾਡੇ ਪ੍ਰਤਿਨਿਧਾਂ (ਗਿ: ਪਿਆਰਾ ਸਿੰਘ 'ਸੁਖੀ' ਤੇ ਸੰਤ ਹਰਿਭਜਨ ਸਿੰਘ ਜੀ ਨਿਰਮਲੇ) ਨੂੰ ਇਹ ਗੱਲ ਸਪੱਸ਼ਟ ਤੌਰ 'ਤੇ ਪ੍ਰਤੀਤ ਹੋਈ ਕਿ ਪਵਿੱਤਰ ਆਦਿ ਬੀੜ ਵਿੱਚ ਸਤਿਗੁਰਾਂ ਨੇ ਮੰਗਲਾਚਰਨ ਨੂੰ

---

1. ਸੋਰਠਿ ਮ: ੪, ਪੰਨਾ 646.

ਸਦਾ (ਪੰਨੇ ਦੇ ਸੱਜੇ ਪਾਸੇ) ਪਹਿਲਾਂ ਅੰਕਿਤ ਕਰਾਇਆ ਹੈ ਅਤੇ ਰਾਗ ਦੇ ਸਿਰਲੇਖ ਨੂੰ ਬਾਅਦ ਵਿਚ। ਇਹਨਾਂ ਵੱਲੋਂ ਇਸ ਸੰਬੰਧੀ ਯੋਗ ਰੀਪੋਰਟ ਦਫ਼ਤਰ ਸ਼੍ਰੋਮਣੀ ਕਮੇਟੀ ਨੂੰ ਦਿੱਤੀ ਗਈ। ਸ਼੍ਰੋਮਣੀ ਕਮੇਟੀ ਨੇ ਪ੍ਰਿੰ. ਜੋਧ ਸਿੰਘ ਜੀ ਦੀ ਸਲਾਹ ਨਾਲ ਧਾਰਮਿਕ ਸਲਾਹਕਾਰ ਕਮੇਟੀ ਦੀ ਇੱਕ ਉਚੇਚੀ ਇਕੱਤਰਤਾ ਮਿਤੀ 2-12-51 ਨੂੰ ਚਾਰ ਵਜੇ ਸ਼ਾਮ ਨੂੰ ਸ੍ਰੀ ਕਰਤਾਰਪੁਰ ਸਾਹਿਬ ਰੱਖੀ, ਤਾਂ ਜੁ ਉਹ ਆਦਿ ਬੀੜ ਦੇ ਦਰਸ਼ਨ ਕਰ ਕੇ ਇਸ ਸੰਬੰਧੀ ਆਪਣੀ ਰੀਪੋਰਟ ਕਰੇ। ਧਾਰਮਿਕ ਸਲਾਹਕਾਰ ਕਮੇਟੀ ਨੇ ਇੱਕ ਲਿਖਤੀ ਰੀਪੋਰਟ ਦਫ਼ਤਰ ਨੂੰ ਦਿੱਤੀ, ਜਿਸ ਦੇ ਆਧਾਰ ਉੱਤੇ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਨੇ ਪੂਰੀ ਸੋਚ ਵਿਚਾਰ ਉਪਰੰਤ, ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਬੀੜ ਅਨੁਸਾਰ ਮੰਗਲਾਂ ਨੂੰ ਰਾਗਾਂ ਦੇ ਸਿਰਲੇਖਾਂ ਨਾਲੋਂ ਪਹਿਲਾਂ ਥਾਂ ਦੇਣ ਬਾਰੇ ਫ਼ੈਸਲਾ ਕੀਤਾ। ਇਸ ਤਰ੍ਹਾਂ ਕਰਨ ਦਾ ਮਨੋਰਥ ਪਾਵਨ ਆਦਿ ਬੀੜ ਦੀ ਮੰਗਲਾਚਰਨ ਦੀ ਤਰਤੀਬ ਦੇ ਉਲਟ, ਛਪੀਆਂ ਪ੍ਰਚਲਿਤ ਬੀੜਾਂ ਵਿੱਚ ਸਹਿਵਨ ਆ ਗਈ ਉਕਾਈ ਨੂੰ ਦੂਰ ਕਰਨਾ ਸੀ। ਇਸ ਤੋਂ ਵੱਧ ਹੋਰ ਕੁਝ, ਹਰਗਿਜ਼ ਨਹੀਂ ਸੀ।

(1) ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਦਾ ਧਿਆਨ ਨਾਲ ਦਰਸ਼ਨ ਤੇ ਪਾਠ ਕੀਤਿਆਂ ਇੱਕ ਗੱਲ ਸਾਫ਼ ਸਪੱਸ਼ਟ ਹੋ ਜਾਂਦੀ ਹੈ ਕਿ ਉਸ ਪਵਿੱਤਰ ਬੀੜ ਵਿਚ, ਸਾਰੀ ਬਾਣੀ ਦਰਜ ਕਰਨ ਸਮੇਂ ਬਾਣੀ ਦੀ ਤਰਤੀਬ ਸੰਬੰਧੀ ਖ਼ਾਸ ਮਰਿਆਦਾ ਵਰਤੀ ਗਈ ਹੈ, ਜੋ ਆਦਿ ਤੋਂ ਅੰਤ ਤਕ ਨਿੱਭਦੀ ਹੈ।...

ਗੁਰੂ ਨਾਨਕ ਦੇਵ ਜੀ ਸਿੱਖ ਧਰਮ ਨੂੰ ਚਲਾਣ ਵਾਲੇ ਹਨ। ਉਹਨਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਭ ਤੋਂ ਪਹਿਲਾਂ ਥਾਂ ਦਿੱਤੀ ਗਈ ਹੈ। ਆਰੰਭਕ ਬਾਣੀ 'ਜਪੁ' ਗੁਰੂ ਨਾਨਕ ਦੇਵ ਜੀ ਦੀ ਹੈ। ਰਾਗਾਂ ਵਿੱਚ ਪਹਿਲਾਂ ਸ਼ਬਦ, ਫਿਰ ਅਸ਼ਟਪਦੀਆਂ ਤੇ ਫਿਰ ਛੰਤ ਆਦਿਕ ਹਨ। ਹਰ ਥਾਂ ਪਹਿਲ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਮਿਲੀ ਹੈ।

ਰਾਗਾਂ ਤੋਂ ਪਿੱਛੋਂ ਸਹਸਕ੍ਰਿਤੀ ਸਲੋਕ ਅਤੇ ਸਲੋਕ ਵਾਰਾਂ ਤੇ ਵਧੀਕ ਦਰਜ ਕਰਨ ਵੇਲੇ ਵੀ ਪਹਿਲ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਹੀ ਹੈ।

ਭੱਟਾਂ ਦੇ ਸਵੱਈਏ ਦਰਜ ਕਰਨ ਵੇਲੇ ਸਭ ਤੋਂ ਪਹਿਲਾਂ ਭੱਟਾਂ ਦੇ ਮੁਖੀ ਕਲਸਹਾਰ ਦੇ ਸਵੱਈਏ ਹਨ।

ਭਗਤਾਂ ਦੀ ਬਾਣੀ ਵਿੱਚ ਹਰ ਥਾਂ ਪਹਿਲ ਮੁਖੀ ਭਗਤ ਕਬੀਰ ਜੀ ਨੂੰ ਦਿੱਤੀ ਗਈ ਹੈ।

ਇਥੋਂ ਇਹ ਨਤੀਜਾ ਕੱਢ ਸਕੀਦਾ ਹੈ ਕਿ ਜਿਥੋਂ ਤਕ ਬਾਣੀ ਦੀ ਤਰਤੀਬ ਦਾ ਸੰਬੰਧ ਹੈ, ਇੱਕ ਖ਼ਾਸ ਮਰਿਆਦਾ ਵਰਤੀ ਗਈ ਹੈ।

ਜਦੋਂ ਅਸੀਂ ਬਾਣੀ ਦੀ ਗਿਣਤੀ ਦੇ ਹਿੰਦਸਿਆਂ ਵੱਲ ਵੇਖਦੇ ਹਾਂ ਤਾਂ ਇਥੇ ਵੀ ਬਾਣੀ ਵਿੱਚ ਕਿਸੇ ਮਿਲਾਵਟ ਦੀ ਸੰਭਾਵਨਾ ਤੋਂ ਬਚਾਅ ਰੱਖਣ ਵਾਸਤੇ ਇੱਕ ਖ਼ਾਸ ਤਰੀਕਾ ਵਰਤਿਆ ਹੈ, ਜੋ ਅਖ਼ੀਰ ਤਕ ਸਹੀ ਨਿੱਭਦਾ ਹੈ।

ਭਗਤਾਂ ਦੀ ਬਾਣੀ ਦਰਜ ਕਰਨ ਬਾਰੇ ਵੀ ਇੱਕੋ ਹੀ ਨਿਯਮ ਹੈ, ਜੋ ਹਰ ਥਾਂ ਨਿੱਭਦਾ ਹੈ। ਭਗਤਾਂ ਦੀ ਬਾਣੀ ਤਦੋਂ ਹੀ ਦਰਜ ਕੀਤੀ ਹੈ, ਜਦੋਂ ਸਾਰੇ ਗੁਰੂ ਸਾਹਿਬਾਂ ਦੀ ਬਾਣੀ ਦਰਜ ਹੋ ਚੁੱਕੀ ਹੈ।

ਭਗਤਾਂ ਦੀ ਆਪੋ ਵਿੱਚ ਵੀ ਬੱਝਵੀਂ ਤਰਤੀਬ ਹੈ—ਪਹਿਲਾਂ ਕਬੀਰ ਜੀ, ਫਿਰ ਨਾਮਦੇਵ ਜੀ ਤੇ ਫਿਰ ਰਵਿਦਾਸ ਜੀ ਆਦਿਕ।

ਗੁਰੂ ਸਾਹਿਬ ਦੀ ਆਪਣੀ ਬਾਣੀ ਵੀ ਹਰੇਕ ਰਾਗ ਵਿੱਚ ਇੱਕ ਬੱਝਵੇਂ ਨਿਯਮ ਅਨੁਸਾਰ ਹੈ—ਪਹਿਲਾਂ ਸ਼ਬਦ, ਫਿਰ ਅਸਟਪਦੀਆਂ, ਫਿਰ ਛੰਤ ਆਦਿਕ, ਅਖ਼ੀਰ 'ਤੇ 'ਵਾਰ'; ਉਸ ਤੋਂ ਪਿੱਛੋਂ ਹੋਰ ਬਾਣੀ।

(2) ਹੁਣ ਵੇਖੀਏ ਮੰਗਲਾਚਰਨ ਲਿਖਣ ਬਾਰੇ ਮਰਿਆਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ੁਰੂ ਵਿੱਚ ਹੀ ਸਭ ਤੋਂ ਪਹਿਲਾਂ ਮੂਲ ਮੰਤ੍ਰ (ਮੰਗਲਾਚਰਨ) ਹੀ ਹੈ। ਜਦੋਂ ਰਾਗਾਂ ਦੇ ਸ਼ਬਦ ਜਾਂ ਅਸਟਪਦੀਆਂ ਦਰਜ ਕਰਨ ਲੱਗਦੇ ਹਨ ਤਾਂ ਜਿਥੇ ਜਿਥੇ ਵੀ ਨਵਾਂ ਸੰਗ੍ਰਹਿ ਸ਼ੁਰੂ ਹੁੰਦਾ ਹੈ, ਉਥੇ ਪਹਿਲ ਮੰਗਲਾਚਰਨ ਨੂੰ ਮਿਲੀ ਹੈ। ਮੰਗਲਾਚਰਨ ਅਗਲੇ ਸਾਰੇ ਹੀ ਸੰਗ੍ਰਹਿ ਨਾਲ ਸੰਬੰਧ ਰੱਖਦਾ ਹੈ, ਇਸ ਨੂੰ ਹਰੇਕ ਸ਼ਬਦ ਦੇ ਨਾਲ ਮੁੜ ਮੁੜ ਨਹੀਂ ਵਰਤਿਆ ਗਿਆ। ਇਹ ਇੱਕ ਐਸਾ ਨਿਯਮ ਹੈ, ਜਿਸ ਦਾ ਕਿਤੇ ਵੀ ਉਲੰਘਣ ਨਹੀਂ ਹੋਇਆ।

ਉਦਾਹਰਣ ਵਜੋਂ ਵੇਖੋ, ਸਿਰੀਰਾਗ ਵਿੱਚ ਮਹਲੇ ਪਹਿਲੇ ਦੀਆਂ ਅਸਟਪਦੀਆਂ, ਪੰਨਾ 53, ਇਹਨਾਂ ਦੇ ਆਰੰਭ ਵਿੱਚ ਮੰਗਲਾਚਰਨ '੧ੴ ਸਤਿਗੁਰਪ੍ਰਸਾਦਿ' ਲਿਖਿਆ ਗਿਆ ਹੈ। ਇਹ 17 ਅਸਟਪਦੀਆਂ ਹਨ। ਇਸ ਮੰਗਲਾਚਰਨ ਦਾ ਸੰਬੰਧ ਇਹਨਾਂ ਸਾਰੀਆਂ ਨਾਲ ਹੀ ਪੈਂਦਾ ਹੈ, ਕਿਤੇ ਵੀ ਮੰਗਲਾਚਰਨ ਨੂੰ ਦੂਜੀ ਵਾਰੀ ਨਹੀਂ ਲਿਖਿਆ ਗਿਆ। ਜਦੋਂ ਵੀ ਇੱਕ ਅਸਟਪਦੀ ਸੰਪੂਰਨ ਹੋ ਕੇ ਦੂਜੀ ਸ਼ੁਰੂ ਹੁੰਦੀ ਹੈ ਤਾਂ ਨਵਾਂ ਸਿਰਲੇਖ ਸਿਰਫ਼ ਕੇਵਲ 'ਸਿਰੀ ਰਾਗ ਮਹਲਾ ੧' ਹੀ ਦਰਜ ਕੀਤਾ ਗਿਆ ਹੈ।

ਇਸੇ ਤਰ੍ਹਾਂ ਵੇਖੋ ਪੰਨਾ ਨੰ: 785। ਸ਼ੁਰੂ ਵਿੱਚ ਮੰਗਲਾਚਰਨ ਹੈ, ਇਸ ਸੰਗ੍ਰਹਿ ਦੇ 4 ਸ਼ਬਦ ਹਨ। ਇਹ ਮੰਗਲਾਚਰਨ ਸਭਨਾਂ ਲਈ ਸਾਂਝਾ ਹੈ।

ਪਰ ਛਾਪੇ ਦੀਆਂ ਪ੍ਰਚਲਿਤ ਬੀੜਾਂ ਵਿੱਚ ਜਿਥੇ ਜਿਥੇ 'ਰਾਗ ਤੇ ਮਹਲੇ' ਨੂੰ ਪਹਿਲ ਦਿੱਤੀ ਗਈ ਹੈ, ਉਥੇ ਕੋਈ ਵੀ ਬੱਝਵਾਂ ਨਿਯਮ ਨਹੀਂ ਰਹਿ ਗਿਆ। ਜਿਥੇ 'ਰਾਗ ਤੇ ਮਹਲੇ' ਨੂੰ ਕਿਸੇ ਸੰਗ੍ਰਹਿ ਦੇ ਸ਼ੁਰੂ ਵਿੱਚ ਮੰਗਲਾਚਰਨ ਤੋਂ ਪਹਿਲਾਂ ਥਾਂ ਦਿੱਤੀ ਗਈ ਹੈ, ਉਸ ਦਾ ਭਾਵ ਕੁਦਰਤੀ ਤੌਰ 'ਤੇ ਇਹ ਹੋਣਾ ਚਾਹੀਦਾ ਹੈ ਕਿ ਇਹ ਸਿਰਲੇਖ ਸਾਰੇ ਹੀ ਸੰਗ੍ਰਹਿ ਦਾ ਹੈ, ਸੰਗ੍ਰਹਿ ਦੇ ਹਰੇਕ ਸ਼ਬਦ ਨਾਲ ਉਸ ਨੂੰ ਬਾਰ ਬਾਰ ਦੁਹਰਾਉਣ ਦੀ ਲੋੜ ਨਹੀਂ ਸੀ, ਸਗੋਂ ਇਸ ਦੀ ਥਾਂ ਉਪਰੋਕਤ ਨਿਯਮ ਅਨੁਸਾਰ, ਮੰਗਲਾਚਰਨ ਨੂੰ ਹਰੇਕ ਸ਼ਬਦ ਦੇ ਸ਼ੁਰੂ ਵਿੱਚ ਮੁੜ ਮੁੜ ਲਿਖਣ ਦੀ ਲੋੜ ਸੀ। ਪਰੰਤੂ ਸੰਗ੍ਰਹਿ ਵਿੱਚ ਕਿਤੇ ਵੀ ਅਜਿਹਾ ਨਹੀਂ ਹੋਇਆ ਕਿ ਮੰਗਲਾਚਰਨ ਨੂੰ ਹਰੇਕ ਸ਼ਬਦ ਦੇ ਸਿਰਲੇਖ ਦੀ ਥਾਂ ਬਾਰ ਬਾਰ ਦੁਹਰਾਇਆ ਗਿਆ ਹੋਵੇ। ਇਸ ਤੋਂ ਸਪੱਸ਼ਟ ਹੈ ਕਿ ਪ੍ਰਚਲਿਤ ਬੀੜਾਂ ਵਿੱਚ ਰਾਗ ਦੇ ਸਿਰਲੇਖਾਂ ਨੂੰ ਮੰਗਲਾਂ ਤੋਂ ਉਪਰ ਜਾਂ ਪਹਿਲਾਂ ਲਿਖ ਕੇ ਬੱਝਵੇਂ ਨਿਯਮ ਦੀ ਉਲੰਘਣਾ ਕੇਵਲ ਪਿੱਛੋਂ ਦੇ ਕਿਸੇ ਲਿਖਾਰੀ ਦੀ ਉਕਾਈ ਨਾਲ ਹੀ ਹੋਈ ਹੈ ਜਾਂ ਇਉਂ ਆਖੋ ਕਿ ਸ੍ਰੀ ਆਦਿ ਬੀੜ ਵਿੱਚ ਕਿਤੇ ਵੀ 'ਰਾਗ ਤੇ ਮਹਲੇ' ਨੂੰ ਕਿਸੇ ਵੀ ਸੰਗ੍ਰਹਿ ਦੇ ਆਰੰਭ ਵਿੱਚ ਪਹਿਲ ਨਹੀਂ ਦਿੱਤੀ ਗਈ ਸੀ। ਅਸਲ ਨਿਯਮ ਨੂੰ ਨਾ ਸਮਝਦੇ ਹੋਏ ਪਿੱਛੋਂ ਦੇ ਕਿਸੇ ਅਨਜਾਣ ਲਿਖਾਰੀ ਨੇ ਮੰਗਲਾਚਰਨ ਨੂੰ ਪਹਿਲ

ਦੇਣ ਦੀ ਥਾਂ ਕਿਸੇ ਵੇਲੇ 'ਰਾਗ ਤੇ ਮਹਲੇ' ਨੂੰ ਪਹਿਲੀ ਥਾਂ ਦੇ ਦਿੱਤੀ ਅਤੇ ਬਾਅਦ ਦੇ ਲਿਖਾਰੀਆਂ ਵੱਲੋਂ ਵੀ ਇਹ ਉਕਾਈ ਅੱਗੋਂ ਲਈ ਪ੍ਰਚਲਿਤ ਰਹੀ।

ਜਿਥੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਵਿੱਚ ਸਾਰੀ ਥਾਈਂ ਸਾਰੀ ਬਾਣੀ ਦੀ ਤਰਤੀਬ, ਉਪਰ ਦਿੱਤੇ ਖ਼ਾਸ ਨਿਯਮ ਅਨੁਸਾਰ ਹੈ, ਉਥੇ ਮੰਗਲ ਅਤੇ ਸਿਰਲੇਖ ਲਿਖਣ ਲਈ ਵੀ ਇੱਕ ਖ਼ਾਸ ਮਰਿਆਦਾ ਵਰਤੀ ਗਈ ਹੈ। ਸਾਰੀ ਬੀੜ ਵਿੱਚ ਧਿਆਨ ਮਾਰ ਕੇ ਵੇਖੋ, ਮੰਗਲਾਚਰਨ ਹਰ ਥਾਂ ਪੰਨੇ ਦੇ ਅੱਧ ਤੋਂ ਅਗਾਂਹ, ਸੱਜੇ ਪਾਸੇ ਹੈ ਅਤੇ 'ਰਾਗ ਤੇ ਮਹਲਾ' ਖੱਬੇ ਪਾਸੇ ਹਨ।

(3) ਇਹ ਲਿਖਣ-ਸ਼ੈਲੀ ਜਾਂ ਮਰਿਆਦਾ ਖ਼ਾਸ ਵਿਚਾਰਨ ਯੋਗ ਹੈ:

(ੳ) ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਆਦਿ ਬੀੜ ਦੇ ਆਰੰਭ ਵਿੱਚ ਤਤਕਰੇ ਵਾਲੇ ਪੰਨੇ ਉੱਤੇ ਹੇਠ ਲਿਖੇ ਅਨੁਸਾਰ ਅੰਕਿਤ ਮੰਗਲਾਚਰਨ, ਖ਼ਾਸ ਤੌਰ 'ਤੇ ਵਿਚਾਰਨ ਦੀ ਲੋੜ ਹੈ:

| | |
|---|---|
| ਸੂਚੀਪਤ੍ਰਪੋਥੀਕਾਤਤਕਰਾਰਾਗਾਕਾ......... | ੧ੴ ਸਤਿਨਾਮੁਕਰਤਾਪੁਰਖੁਨਿਰਭਉਨਿ |
| ੪੧ ਜੋਤੀਜੋਤਿਸਮਾਵਣੇਕਾਚਲਿਤ੍ਰ....... | ਰਵੈਰੁਅਕਾਲਮੂਰਤਿਅਜੂਨੀਸੈਭੰ |
| ਸੰਬਤ ੧੬੬੧ ਮਿਤੀਭਾਦਉਵਦੀਏਕਮ ੧ | ਗੁਰਪ੍ਰਸਾਦਿ.............................. |
| ਪੋਥੀਲਿਖਿਪਹੁੰਚੇ.................................. | ੮੧੧ ਤੁਖਾਰੀ.................................... |
| ੪੦ ਨੀਸਾਣੁਗੁਰੂਜੀਉਕੇਦਸਖਤਾਮ: | ... ... ... ... |
| ੫ | ... ... ... ... |
| ... ... ... ... | ... ... ... ... |
| ... ... ... ... | ... ... ... ... |
| ... ... ... ... | ... ... ... ... |
| ... ... ... ... | ... ... ... ... |
| ੭੪੫ ਮਾਰੂ......................................... | ੯੪੪ ਰਾਗਮਾਲਾਤਥਾਸਿੰਘਲਾਦੀਪ |

ਰਾਜੇਸ਼ਿਵਨਾਭਕੀਬਿਧਿ

*ਨੋਟ:* ਜਿਹੜੇ ਸੱਜਣ ਆਦਿ ਬੀੜ ਵਿਚ, ਇੱਕੋ ਲਾਈਨ ਵਿੱਚ ਲਿਖੇ ਰਾਗ ਦੇ ਸਿਰਲੇਖ ਤੇ ਮੰਗਲਾਚਰਨ ਨੂੰ ਖੱਬੇ ਸੱਜੇ ਦੇ ਹਿਸਾਬ ਅਨੁਸਾਰ ਖੱਬੇ ਲਿਖੇ ਸਿਰਲੇਖ ਨੂੰ ਪਹਿਲਾਂ ਤੇ ਮੰਗਲਾਚਰਨ ਨੂੰ ਪਿੱਛੋਂ ਲਿਖਿਆ ਮੰਨਦੇ ਹਨ, ਕੀ ਉਹ ਇਥੇ ਅੱਧ ਦੀ ਲਾਈਨ ਤੋਂ ਸੱਜੇ ਪਾਸੇ ਬਰਾਬਰ ਲਿਖੇ ਮੰਗਲਾਚਰਨ ਦਾ ਉਚਾਰਨ ਆਰੰਭ ਵਿੱਚ ਕਰਨਗੇ ਜਾਂ ਤਤਕਰੇ ਵਿੱਚ ਲਿਖੇ ਮਾਰੂ ਰਾਗ ਤੋਂ ਬਾਅਦ? ਯਕੀਨਨ ਇਸ ਦਾ ਪਾਠ ਆਰੰਭ ਵਿੱਚ ਹੀ ਕੀਤਾ ਜਾਣਾ ਚਾਹੀਦਾ ਹੈ, ਕਿਉਂਕਿ ਇਸ ਪਵਿੱਤਰ ਆਦਿ ਬੀੜ ਦੀ ਲਿਖਣ-ਸ਼ੈਲੀ ਅਤੇ ਪ੍ਰਤੱਖ ਦਰਸ਼ਨਾਂ ਤੋਂ ਇਹ ਸਪੱਸ਼ਟ ਹੈ ਕਿ ਮੰਗਲਾਚਰਨ ਪਹਿਲੇ ਲਿਖਿਆ ਗਿਆ ਹੈ ਅਤੇ ਤਤਕਰੇ ਦਾ ਆਰੰਭ ਪਿੱਛੋਂ ਕੀਤਾ ਗਿਆ ਹੈ। ਇਸ ਤੋਂ ਇਹ ਵੀ ਸਪੱਸ਼ਟ ਹੈ ਕਿ ਮੰਗਲਾਚਰਨ ਦੇ ਸਤਿਕਾਰ ਨੂੰ ਮੁੱਖ ਰੱਖਦਿਆਂ ਹੋਇਆਂ ਇਸ ਨੂੰ ਪੰਨੇ ਦੇ ਸੱਜੇ ਪਾਸੇ ਲਿਖਿਆ ਗਿਆ ਹੈ। ਛਾਪੇ ਦੀਆਂ ਪ੍ਰਚਲਿਤ ਬੀੜਾਂ ਵਿੱਚ ਵੀ ਇਸ ਮੰਗਲ ਨੂੰ ਤਾਂ ਆਰੰਭ ਵਿੱਚ ਉਪਰ ਛਾਪਿਆ ਹੈ; ਪਰੰਤੂ ਇਸੇ ਲਿਖਤ-ਸ਼ੈਲੀ ਅਨੁਸਾਰ ਜਦੋਂ ਪਾਵਨ ਬੀੜ ਵਿੱਚ ਹੋਰ ਮੰਗਲਾਚਰਨ ਰਾਗ ਦੇ ਸਿਰਲੇਖ ਦੇ ਬਰਾਬਰ

ਸੱਜੇ ਪਾਸੇ ਆਏ ਹਨ ਤਾਂ ਉਥੇ ਖੱਬੇ ਪਾਸੇ ਵਾਲੇ ਰਾਗ ਦੇ ਸਿਰਲੇਖ ਨੂੰ ਚੁੱਕ ਕੇ ਉਪਰ ਅਤੇ ਸੱਜੇ ਪਾਸੇ ਲਿਖੇ ਮੰਗਲਾਚਰਨ ਨੂੰ ਸਿਰਲੇਖ ਤੋਂ ਹੇਠਾਂ ਖੱਬੇ ਪਾਸੇ ਦੂਜੀ ਸਤਰ ਦੇ ਆਰੰਭ ਵਿੱਚ ਛਾਪ ਦਿੱਤਾ ਹੈ। ਇਹ ਤਰਤੀਬ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਆਦਿ ਬੀੜ ਦੀ ਤਰਤੀਬ ਦੇ ਵਿਰੁੱਧ ਤੇ ਅਸ਼ੁੱਧ ਹੈ।

(ਅ) ਇਸ ਦੀ ਪ੍ਰੋੜ੍ਹਤਾ ਵਿੱਚ ਸੰਮਤ 1742 ਵਿੱਚ ਸੰਪੂਰਨ ਹੋਈ ਪ੍ਰਾਚੀਨ ਬੀੜ ਜੋ ਸ਼੍ਰੋਮਣੀ ਕਮੇਟੀ ਦੀ ਰੈਫ਼ਰੈਂਸ ਲਾਇਬ੍ਰੇਰੀ ਵਿੱਚ ਮੌਜੂਦ ਹੈ, ਦੇ ਆਰੰਭ ਵਿੱਚ ਹੇਠ ਲਿਖੇ ਅਨੁਸਾਰ ਅੰਕਿਤ ਮੰਗਲਾਚਰਨ, ਪਾਵਨ ਆਦਿ ਦੀ ਲਿਖਣ-ਸ਼ੈਲੀ ਸਮਝਣ ਵਿੱਚ ਅਤਿਅੰਤ ਸਹਾਇਕ ਹੈ :

| | | | |
|---|---|---|---|
| ਪਤਿ | ਸੂਚੀਪਤ੍ਰਪੋਥੀਕਾਤਤਕਰਾਰਾਗਾਂਕਾ— | | |
| ੪੨ | ਜੋਤੀਜੋਤਸਮਾਵਣੇਕਾਚਰਿਤ੍— — | | ੧ਓ ਸਤਿਨਾਮੁਕਰਤਾਪੁਰਖੁਨਿਰਭਉਨਿ |
| | ਸੰਮਤ ੧੭੪੨ ਮਿਤੀਸਾਵਣ ੧੯ ਪੋਥੀ | | ਰਵੈਰੁਅਕਾਲਮੂਰਤਿਅਜੂਨੀਸੈਭੰ |
| | ਲਿਖਪਹੁਚੇ— — — — | | ਗੁਰਪ੍ਰਸਾਦਿ — — — — |
| ੪੩ | ਨੀਸਾਣੁਗੁਰੂਜੀਉਕੇਦਸਖਤਮਹਲਾ | ੬੨੬ | ਕਾਨੜਾ — — — — |
| | ... ... ... ੧੦ | ੭੦੮ | ਕਲਿਆਣ — — — — |
| ੬੭੬ | ਮਲਾਰ | | |

(ੲ) (ਆਦਿ ਗ੍ਰੰਥ ਸਾਹਿਬ ਦੀ ਲਿਖਤ ਭਾਈ ਹਰਿਦਾਸ ਜੀ ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ) ਤਤਕਰੇ ਤੋਂ ਪਹਿਲੇ ਸਫ਼ੇ ਉੱਤੇ ਨਾਵੇਂ ਪਾਤਿਸ਼ਾਹ ਦਾ 'ਨੀਸਾਣੁ' ਮੂਲ ਮੰਤ੍ਰ ਹੈ ਅਤੇ ਸਾਰੀ ਬੀੜ ਵਿੱਚ ਇਕਸਾਰ ਮੰਗਲਾਂ ਨੂੰ ਰਾਗਾਂ ਦੇ ਸਿਰਲੇਖਾਂ ਨਾਲੋਂ ਸਪੱਸ਼ਟ ਉਪਰਲੀ ਸਤਰ ਵਿੱਚ ਪਹਿਲਾਂ ਲਿਖਿਆ ਹੈ :

| | | | |
|---|---|---|---|
| | | | ੧ਓ ਸਤਿਗੁਰਪ੍ਰਸਾਦਿ |
| ੩੨ | ਜਪੁ | ੫੯੫ | ਕੇਦਾਰਾ |
| ੩੯ | ਸਿਰੀਰਾਗੁ | | — — — — |
| — | — — — | | — — — — |
| ੪੦੦ | ਜੈਤਸਰੀ | | — — — — |
| ੪੦੭ | ਜੈਜਾਵੰਤੀ | | — — — — |
| — | — — — | | — — — — |
| ੫੯੧ | ਤੁਖਾਰੀ | ੭੪੩ | ਰਾਗ ਮਾਲਾ |

ਬੀੜ ਦੇ ਅੰਤ ਵਿੱਚ ਲਿਖਾਰੀ ਨੇ ਇਹ ਸ਼ਬਦ ਅੰਕਿਤ ਕੀਤੇ ਹਨ :

ਗ੍ਰੰਥਸੰਪੂਰਨਹੋਆਲਿਖਿਆਹਰਿਦਾਸਲਿਖਾਰੀਸ੍ਰੀਗੁਰੂਗੋਬਿੰਦਸਿੰਘਜੀਦੇਲਿਖਾਰੀ ਲਿਖਿਆ।

ਭੂਲਚੁਕਹੋਵੈਸੋਸੋਧਨਾਗੁਲਾਮਪਤਿਤੁਅਘਪਤਤੁਮਹਾਪਤਤਹਰਿਦਾਸਲਿਖਾਰੀ ਸ੍ਰੀਗੁਰੂਗੋਬਿੰਦਸਿੰਘਜੀਦਾ।

(ਸ) ਸੰਮਤ 1748 ਵਾਲੀ ਬੀੜ :

| | | | |
|---|---|---|---|
| ਪਤਿ | ਸੂਚੀਪਤ੍ਰਪੋਥੀਕਾਤਤਕਰਾਰਾਗਾਕਾ— ਜੋਤੀਜੋਤਿਸਮਾਵਣੇਕਾਚਲਿਤ੍ਰ— — ਸੰਬਤ ੧੭੪੮ ਮਿਤੀਹਾੜ੍ਹੋਪਹਿਲੇਪੋਥੀ ਲਿਖਿਪਹੁਚੇ | ੪੮੩ | ੧ਓ ਸਤਿਨਾਮੁਕਰਤਾਪੁਰਖੁਨਿਰਭਉ ਨਿਰਵੈਰੁਅਕਾਲਮੂਰਤਿਅਜੂਨੀਸੈ ਭੰਗੁਰਪ੍ਰਸਾਦਿ — — — ਸਲੋਕਸਹਸਕ੍ਰਿਤੀ— — — |
| | — — — — | | ... ... ... |
| | — — — — | | ... ... ... ... |
| ੪੬੬ | ਬਿਭਾਸੁ ਪ੍ਰਭਾਤੀ | ੪੮੮ | ਰਾਗਮਾਲਾ |

(ਹ) ਭਾਈ ਪਾਖਰ ਮਲ ਢਿਲੋਂ ਦੀ ਲਿਖੀ ਬੀੜ ਦੇ ਅਖ਼ੀਰ ਵਿੱਚ ਇਹ ਸ਼ਬਦ ਅੰਕਿਤ ਹਨ :

> ੧ਓ ਸੰਬਤ ੧੭੪੫ ਮਾਘਸੁਦੀਗ੍ਰੰਥਜੀਲਿਖਆਪੂਰਨਹੋਆ ॥ ਲਿਖਾਰੀ ਪਾਖਰਮਲਢਿਲੋਂਵਾਸੀਖਾਰਾਚੰਭਲਪੋਤ੍ਰਾਚੌਧਰੀਲੰਗਾਹਕਾ ॥ ਵਹਗੁਰੂ ॥

ਆਰੰਭ ਇਸ ਪ੍ਰਕਾਰ ਹੈ :

| | | | | |
|---|---|---|---|---|
| | ਸੂਚੀਪਤਿ ਪੋਥੀਕਾਤਤਕਰਾਲਿਖਿਅ ਰਾਗਕਾਤਤਕਰਾਸਬਦਾਕਾ ॥ ਜਪੁਸ੍ਰੀਗੁਰੂਰਾਮਦਾਸਜੀਉਕਿਆਦਸ ਖਤਾਕਾਨਕਲ — | | ੧ਓ ਸਤਿਗੁਰਪ੍ਰਸਾਦਿ— ਰਾਗਸਾਰਗੁਮਹਲਾ ੧ | ੨੬ |
| | — — — | | — — — | |
| | — — — | | — — — | |
| | .... .... | | — — — | |
| ੫੫੮ | ਰਾਗੁਬਸੰਤੁਮਹਲਾ ੧ | ੧੫ | | |

(ਕ) ਸੰਮਤ ੧੭੧੧ ਵਾਲੀ ਬੀੜ :

| | | | |
|---|---|---|---|
| ਪਤਿ ੧੯ | ਸੂਚੀਪਤ੍ਰਪੋਥੀਕਾਤਤਕਰਾਰਾਗਾਕਾ— ਜੋਤੀਜੋਤਿਸਮਾਵਣੇਕਾਚਲਿਤ੍ਰ— — ਸੰਬੰਤੁ ੧੭੧੧ ਮਿਤੀਜੇਠੋਸੁਦੀਏਕਮ ਪੋਥੀਲਿਖਪਹੁਚੇ — — — | ੫੩੮ | ੧ਓ ਸਤਿਨਾਮੁਕਰਤਾਪੁਰਖੁਨਿਰਭਉਨਿ ਰਵੈਰੁਅਕਾਲਮੂਰਤਿਅਜੂਨੀਸੈਭੰਗੁਰ ਪ੍ਰਸਾਦਿ |
| | — — — — | | |
| | — — — — | | ਤੁਖਾਰੀ |
| ੪੯੫ | ਮਾਰੂ | | — — — — |

(ਖ) ਸੰਮਤ ੧੮੧੧ ਦੀ ਲਿਖਤਿ ਬੀੜ ਜੋ ਡਾ. ਗੰਡਾ ਸਿੰਘ ਜੀ ਪਟਿਆਲਾ ਪਾਸ ਮੌਜੂਦ ਹੈ, ਇਸ ਦੇ ਤਤਕਰੇ ਦਾ ਆਰੰਭ ਇਉਂ ਹੁੰਦਾ ਹੈ :

| | | |
|---|---|---|
| ਸੂਚੀਪਤ੍ਰਪੋਥੀਕਾਤਤਕਰਾਰਾਗਾਕਾ | ਜੈਤਸਰੀ | ੧ੴ ਸਤਿਨਾਮੁਕਰਤਾਪੁਰਖ |
| ਜੋਤੀਜੋਤਿਸਮਾਵਣੇਕਾਚਲਿਤੁ | ਟੋਡੀ | ਨਿਰਭਉਨਿਰਵੈਰੁਅਕਾਲਮੂਰ ੧ |
| ਸੰਬਤ ੧੬੧੧ ਮਿਤੀ | ਬੈਰਾੜੀ | ਤਿਅਜੂਨੀਸੈਭੰਗੁਰਪ੍ਰਸਾਦਿ |
| ਜੇਠਸੁਦੀ ਪੋਥੀਲਿ | ਤਿਲੰਗੁ | |
| ਖਿਪਹੁਚੇ | ਸੂਹੀ | ਗਾਥਾ |
| | ਬਿਲਾਵਲੁ | ਫੁਨਹੇ |
| ਜਪੁ ... ... | ਗੋਡ | ਚਉਬੋਲੇ |
| ... ... ... ... | ... ... | ... ... |
| ਸਿਰੀਰਾਗੁ | ... ... | ... ... |
| ... ... ... ... | ... ... | ... ... |
| ਧਨਾਸਰੀ | ਬਿਭਾਸੁਪ੍ਰਭਾਤੀ | ... ... |
| | ਸਲੋਕਸਹਸਕ੍ਰਿਤੀ | ਰਾਗਮਾਲਾ |

(4) ਸ੍ਰੀ ਕਰਤਾਰਪੁਰੀ ਆਦਿ ਬੀੜ ਦੇ ਆਰੰਭ ਵਿੱਚ 'ਜਪੁ' ਤੋਂ ਪਹਿਲਾਂ ਮੂਲ ਮੰਤ੍ਰ ਸਪੱਸ਼ਟ ਉਪਰ ਹੈ। ਉਪਰੰਤ ਮੰਗਲਾਚਰਨ ਹਮੇਸ਼ਾ ਹੀ ਪੱਤਰੇ ਦੇ ਅੱਧ ਤੋਂ ਆਰੰਭ ਕੀਤਾ ਹੈ ਅਤੇ ਲਿਖਤ ਦਾ ਇਹ ਢੰਗ ਆਦਿ ਤੋਂ ਅੰਤ ਤਕ ਇੱਕ-ਸਾਰ ਨਿਬਾਹਿਆ ਹੈ। ਸੱਜੇ ਪਾਸੇ ਲਿਖਿਆ ਇਹ ਮੰਗਲਾਚਰਨ ਕਈ ਥਾਈਂ ਇੱਕ ਲਾਈਨ ਵਿੱਚ ਹੀ ਲਿਖਿਆ ਗਿਆ ਹੈ ਅਤੇ ਕਈ ਥਾਈਂ ਦੋ ਯਾ ਤਿੰਨਾਂ ਲਾਈਨਾਂ ਵਿਚ, ਪਰੰਤੂ ਇੱਕ ਚੀਜ਼ ਸਪੱਸ਼ਟ ਹੈ ਕਿ ਦੂਜੀ ਜਾਂ ਤੀਜੀ ਲਾਈਨ ਵਿੱਚ ਲਿਖਣ ਲੱਗਿਆਂ ਪੰਨੇ ਦੇ ਖੱਬੇ ਪਾਸੇ ਵੱਲ ਕਦੀ ਵੀ ਇਸ ਦਾ ਕੋਈ ਅੱਖਰ ਨਹੀਂ ਲਿਖਿਆ ਗਿਆ, ਜਿਹਾ ਕਿ :

(ੳ) ੧ੴ ਸਤਿਗੁਰਪ੍ਰਸਾਦਿ ॥

(ਅ) ੧ੴ ਸਤਿਨਾਮੁਕਰਤਾਪੁਰਖੁਨਿਰਭਉਨਿਰਵੈਰੁ
ਅਕਾਲਮੂਰਤਿਅਜੂਨੀਸੈਭੰਗੁਰਪ੍ਰਸਾਦਿ ॥

(ੲ) ੧ੴ ਸਤਿਨਾਮੁਕਰਤਾਪੁਰਖੁਨਿਰਭਉਨਿ
ਰਵੈਰੁਅਕਾਲਮੂਰਤਿਅਜੂਨੀਸੈਭੰਗੁ
ਰਪ੍ਰਸਾਦਿ ॥

ਰਾਗ ਦਾ ਸਿਰਲੇਖ ਹਮੇਸ਼ਾ ਹੀ ਪੱਤਰੇ ਦੇ ਪਹਿਲੇ ਅੱਧ ਵਿੱਚ ਮੂਲ ਮੰਤ੍ਰ ਦੇ ਖੱਬੇ ਪਾਸੇ, ਮੂਲ ਮੰਤ੍ਰ ਤੋਂ ਹੇਠਾਂ ਜਾਂ ਬਰਾਬਰ ਦੀ ਲਾਈਨ ਤੋਂ ਆਰੰਭ ਕੀਤਾ ਗਿਆ ਹੈ। ਜੇ ਰਾਗ ਦਾ ਸਿਰਲੇਖ ਇੱਕੋ ਲਾਈਨ ਵਿੱਚ ਖ਼ਤਮ ਨਹੀਂ ਹੋ ਸਕਿਆ ਤਾਂ ਹੇਠਾਂ ਦੂਜੀ ਲਾਈਨ ਵਿੱਚ ਹੀ ਲਿਖ ਦਿੱਤਾ ਗਿਆ ਹੈ। ਪਰੰਤੂ ਛਾਪੇ ਦੀਆਂ ਪ੍ਰਚਲਿਤ ਬੀੜਾਂ ਵਾਂਗ ਰਾਗ ਦਾ ਸਿਰਲੇਖ ਮੰਗਲਾਚਰਨ ਨਾਲੋਂ ਸਪੱਸ਼ਟ ਉਪਰਲੀ ਲਾਈਨ ਵਿੱਚ ਲਿਖਿਆ ਨਹੀਂ ਮਿਲਦਾ ਅਤੇ ਨਾ ਹੀ ਇਹ ਸਿਰਲੇਖ ਲੰਮਾ ਹੋਣ ਕਰਕੇ, ਸਾਰੇ ਨੂੰ ਇੱਕੋ ਲਾਈਨ ਵਿੱਚ ਉਪਰ ਹੀ ਲਿਖੀ ਗਏ ਹਨ; ਜਿਹਾ ਕਿ :

(ੳ) ਮੰਗਲਾਚਰਨ ਉੱਚਾ ਤੇ ਰਾਗ ਦਾ ਸਿਰਲੇਖ ਨੀਵਾਂ ਕਰਕੇ ਇਸ ਪ੍ਰਕਾਰ ਲਿਖਿਆ ਹੈ :

ੴ ਸਤਿਨਾਮੁਕਰਤਾਪੁਰਖੁਨਿਰਭਉ
ਨਿਰਵੈਰੁਅਕਾਲਮੂਰਤਿਅਜੂਨੀ
ਰਾਗੁਬਿਹਾਗੜਾਚਉਪਦੇਮਹਲਾ ੫ ਘਰੁ ੨ ਸੈਭੰਗੁਰਪ੍ਰਸਾਦਿ ॥

(ਅ) ਮੰਗਲਾਚਰਨ ਪਹਿਲੇ ਹੋਣ ਕਰਕੇ ਰਾਗ ਦਾ ਸਿਰਲੇਖ ਦੋ ਲਾਈਨਾਂ ਵਿੱਚ (ਪੰਨਾ 203)
ਰਾਗੁਗਉੜੀਅਸਟਪਦੀਆ ੴ ਸਤਿਗੁਰਪ੍ਰਸਾਦਿ ॥
ਮਹਲਾ ੧ ਗਉੜੀਗੁਆਰੇਰੀ ॥

*ਨੋਟ:* (1) ਵਿਚਾਰ ਖ਼ਾਤਰ ਜੇ ਦਰਸ਼ਨ ਦੇ ਰਹੇ ਰੂਪ ਨੂੰ 'ਇੰਨ-ਬਿੰਨ' ਪੜ੍ਹਨਾ ਹੋਵੇ, ਜਾਂ ਲਿਖਣਾ ਹੋਵੇ ਤਾਂ ਗੁਰਮੁਖੀ ਖੱਬੇ ਪਾਸਿਓਂ ਲਿਖੀਦੀ ਮੰਨ ਕੇ ਇਸ ਰਾਗ ਦੇ ਸਿਰਲੇਖ ਨੂੰ ਹੇਠ ਲਿਖੇ ਅਨੁਸਾਰ ਛਾਪਿਆ ਤੇ ਪੜ੍ਹਿਆ ਜਾਵੇਗਾ:

ਰਾਗੁ ਗਉੜੀ ਅਸਟਪਦੀਆੴ ਸਤਿਗੁਰ ਪ੍ਰਸਾਦਿ ॥
ਮਹਲਾ ੧ ਗਉੜੀਗੁਆਰੇਰੀ ॥

ਪਰੰਤੂ ਐਸਾ ਨਾ ਕੋਈ ਛਾਪਦਾ ਹੈ ਤੇ ਨਾ ਹੀ ਛਾਪਣਾ ਤੇ ਪੜ੍ਹਨਾ ਉਚਿਤ ਹੈ।

*ਨੋਟ:* (2) ਸੱਜੇ ਪਾਸੇ ਲਿਖਿਆ ਮੰਗਲਾਚਰਨ ਵੱਡਾ ਜਾਂ ਛੋਟਾ ਹੋਣ ਦੀ ਸੂਰਤ ਵਿੱਚ ਇੱਕ, ਦੋ ਜਾਂ ਤਿੰਨਾਂ ਸਤਰਾਂ ਵਿੱਚ ਲਿਖਿਆ ਹੋਣਾ ਕੁਦਰਤੀ ਹੈ, ਕਿਉਂਕਿ ਅੱਗੇ ਪੰਨੇ ਦਾ ਅਖ਼ੀਰ ਆ ਜਾਂਦਾ ਹੈ; ਪਰੰਤੂ ਖੱਬੇ ਪਾਸਿਓਂ ਆਰੰਭ ਕੀਤੇ ਰਾਗ ਦੇ ਸਿਰਲੇਖ ਨੂੰ, ਜੇ ਪਹਿਲੇ ਹੀ ਉਸ ਦੇ ਸੱਜੇ ਪਾਸੇ ਬਰਾਬਰ ਮੰਗਲਾਚਰਨ ਅੰਕਿਤ ਨਹੀਂ ਸੀ, ਤਾਂ ਹੇਠਾਂ ਇੱਕ ਤੋਂ ਵਧੀਕ ਸਤਰਾਂ ਵਿੱਚ ਲਿਖਣ ਦੀ ਕਿਉਂ ਲੋੜ ਪਈ ? ਇਹ ਉਪਰ ਇੱਕੋ ਸਤਰ ਵਿੱਚ ਲਿਖਿਆ ਜਾ ਸਕਦਾ ਸੀ ਅਤੇ ਮੰਗਲਾਚਰਨ ਜੇ ਉਥੇ ਬਾਦ ਵਿੱਚ ਹੀ ਲਿਖਿਆ ਜਾਣਾ ਸੀ, ਤਾਂ ਰਾਗ ਦੇ ਸਿਰਲੇਖ ਨਾਲੋਂ ਹੇਠਾਂ ਸਪੱਸ਼ਟ ਲਿਖਣ ਵਿੱਚ ਕੀ ਹਰਜ ਸੀ ?

ਸੋ, ਪਾਵਨ ਸ੍ਰੀ ਕਰਤਾਰਪੁਰੀ ਆਦਿ ਬੀੜ ਦੀ ਲਿਖਣ-ਸ਼ੈਲੀ ਨੂੰ ਪੂਰੇ ਗਹੁ ਤੇ ਠਰ੍ਹੰਮੇ ਨਾਲ ਵਿਚਾਰੇ ਬਿਨਾਂ ਕਿਸੇ ਸਹੀ ਸਿੱਟੇ 'ਤੇ ਪੁੱਜਣਾ ਅਸੰਭਵ ਹੈ।

*ਜ਼ਰੂਰੀ:* ਇਹ ਗੱਲ ਵਧੇਰੇ ਸਪੱਸ਼ਟ ਕਰਨ ਲਈ ਕਿ ਪਾਵਨ ਆਦਿ ਬੀੜ ਵਿੱਚ ਰਾਗ ਦੇ ਸਿਰਲੇਖਾਂ ਦੇ ਐਨ ਬਰਾਬਰ ਲਿਖੇ ਮੰਗਲਾਚਰਨ ਵੀ, ਉਸ ਸਿਰਲੇਖ ਨਾਲੋਂ ਪਹਿਲਾਂ ਅੰਕਿਤ ਕੀਤੇ ਗਏ ਹਨ, ਹੇਠਾਂ ਨਮੂਨੇ ਮਾਤਰ ਲਿਖੀਆਂ ਕੁਝ ਕੁ ਉਦਾਹਰਣਾਂ ਵਿਚਾਰਨੀਆਂ ਅਤੀ ਜ਼ਰੂਰੀ ਹਨ:

(ੳ) ਰਾਗਗਉੜੀਗੁਆਰੇਰੀ ਚਉਪਦੇ ੴ ਸਤਿਗੁਰਪ੍ਰਸਾਦਿ ॥
(ਅ) ਰਾਗਗਉੜੀਚੇਤੀਮਹਲਾ ੫ ਦੁਪਦੇ ੴ ਸਤਿਗੁਰਪ੍ਰਸਾਦਿ ॥

ਆ
(ੲ) ਸਿਰੀਰਾਗਮਹਲਾ ੩ ਅਸਟਪਦੀੴ ਸਤਿਗੁਰਪ੍ਰਸਾਦਿ ॥ (ਪੰਨਾ 93)
(ਸ) ਰਾਗੁਗਉੜੀਪੂਰਬੀਮਹਲਾੴ ਸਤਿਗੁਰਪ੍ਰਸਾਦਿ ॥ (ਪੰਨਾ 195)
੫

(ਹ) ਗਉੜੀਬੈਰਾਗਣਮਹਲ੍ਾ ੧ੴ ਸਤਿਗੁਰਪ੍ਰਸਾਦਿ॥ (ਪੰਨਾ 206)

(ਕ) ਗਉੜੀਕੀਵਾਰਮਹਲਾ ੫ ਰਾਇਕਮਾਲਦੀਮੋਜ ੧ੴ ਸਤਿਗੁਰਪ੍ਰਸਾਦਿ॥ ਦੀਕੀਵਾਰਕੀਧੁਨਿਉਪਰਿਗਾਵਣੀ

ਉਪਰੋਕਤ ਉਦਾਹਰਣਾਂ ਤੋਂ ਇਹ ਗੱਲ ਬਿਲਕੁਲ ਸਪੱਸ਼ਟ ਹੈ ਕਿ ਰਾਗ ਦਾ ਸਿਰਲੇਖ ਲਿਖਣ ਲੱਗਿਆਂ ਜੇ ਅੱਗੇ ਮੰਗਲਾਚਰਨ ਪਹਿਲਾਂ ਲਿਖਿਆ ਹੋਣ ਕਰਕੇ ਥਾਂ ਥੋੜ੍ਹੀ ਰਹਿ ਗਈ ਹੈ ਤਾਂ ਅਖ਼ੀਰ ਦਾ ਪਦ ਜਾਂ ਅੰਕ ਬਰੀਕ ਕਰ ਦਿੱਤਾ ਹੈ ਜਾਂ ਮੰਗਲਾਚਰਨ ਦੇ ਏਕੇ ਉਪਰ ਚੜ੍ਹਾ ਦਿੱਤਾ ਹੈ ਅਤੇ ਜਾਂ ਹੇਠਾਂ ਦਰਜ ਕਰਨਾ ਪਿਆ ਹੈ। ਜੇ ਉਸੇ ਸਤਰ ਵਿੱਚ ਸਾਹਮਣੇ ਸੱਜੇ ਪਾਸੇ ਮੰਗਲਾਚਰਨ ਪਹਿਲਾਂ ਲਿਖਿਆ ਨਾ ਹੁੰਦਾ, ਤਾਂ ਇਹ ਇੱਕ ਅੱਧਾ ਪਦ ਜਾਂ ਅੰਕ ਨਿੱਕਾ ਕਰਨ, ਪਹਿਲੇ ਲਿਖੇ ਅੱਖਰ 'ਤੇ ਚਾੜ੍ਹਨ, ਹੇਠਾਂ ਪੈਰਾਂ ਵਿੱਚ ਲਿਖਣ ਜਾਂ ਪਦ ਨੂੰ ਤੋੜਨ ਦੀ ਕੀ ਲੋੜ ਸੀ, ਜਦ ਕਿ ਅੱਗੇ ਕਾਫ਼ੀ ਥਾਂ ਖ਼ਾਲੀ ਪਈ ਹੋਈ ਹੈ ਅਤੇ ਮੰਗਲਾਚਰਨ ਜ਼ਰਾ ਹੋਰ ਅਗਾਂਹ ਲਿਖਿਆ ਜਾ ਸਕਦਾ ਸੀ। ਇਨ੍ਹਾਂ ਪ੍ਰਮਾਣਾਂ ਦੇ ਕੇਵਲ ਦਰਸ਼ਨ ਕਰਨ ਨਾਲ ਪਵਿੱਤਰ ਆਦਿ ਬੀੜ ਦੀ ਲਿਖਣ-ਸ਼ੈਲੀ ਇਤਨੀ ਸਪੱਸ਼ਟ ਹੋ ਜਾਂਦੀ ਹੈ ਕਿ ਕਿਸੇ ਹੋਰ ਦਲੀਲ ਦੀ ਲੋੜ ਹੀ ਨਹੀਂ ਰਹਿ ਜਾਂਦੀ।

(5) ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਦੇ ਪੰਨਾ 463(2) ਉੱਤੇ ਮੰਗਲਾਚਰਨ ਅਤੇ ਰਾਗ ਦੇ ਸਿਰਲੇਖ ਦੀ ਪੋਜ਼ੀਸ਼ਨ ਹੇਠ ਲਿਖੀਆਂ ਉਦਾਹਰਣਾਂ ਰਾਹੀਂ ਵਧੇਰੇ ਸਪੱਸ਼ਟ ਕੀਤੀ ਜਾਂਦੀ ਹੈ:

| | | |
|---|---|---|
| (ੳ) | .........ਸੋਈਜੀਉ॥੫॥੧੧॥<br>ਸੋਰਠਿਮਹਲਾ ੧ ਘਰੁ ੩<br>ਜਾਤਿਸੁਭਾਵਾ........... | ਸੋਰਠਿਮਹਲਾ ੧ ਘਰੁ<br>੧ੴ ਸਤਿਗੁਰਪ੍ਰਸਾਦਿ॥ |
| (ਅ) | ਸਹਜਸਮਾਨੋਤਭਰਮ ਭਾਜ॥੩॥੬॥<br>ਬਸੰਤੁਹਿੰਡੋਲੁਘਰੁ ੨<br>ਮਾਤਾ ਜੂਠੀਪਿਤਾਵੀਜੂਠਾ......... | ਬਸੰਤੁਹਿੰਡੋਲਘਰੁ<br>੧ੴ ਸਤਿਗੁਰਪ੍ਰਸਾਦਿ |

*ਨੋਟ:* ਜੇ ਉਪਰੋਕਤ ਦੋਹਾਂ ਉਦਾਹਰਣਾਂ ਵਿੱਚ ਸੱਜੇ ਪਾਸੇ ਲਿਖੇ ਅਧੂਰੇ ਸਿਰਲੇਖ ਮੰਗਲਾਂ ਦੇ ਉਪਰ ਲਿਖਣੇ ਪ੍ਰਵਾਨ ਸਨ ਤਾਂ ਇਨ੍ਹਾਂ ਨੂੰ ਉਥੇ ਅਧੂਰੇ ਛੱਡ ਕੇ ਦੁਬਾਰਾ ਖੱਬੇ ਪਾਸੇ ਲਿਖਣ ਦੀ ਕੀ ਲੋੜ ਸੀ? ਇਸ ਦਾ ਉੱਤਰ ਸਪੱਸ਼ਟ ਹੈ। ਜਦ ਲਿਖਦਿਆਂ ਸਾਰ ਲਿਖਾਰੀ ਨੂੰ ਇਹ ਪਤਾ ਲੱਗ ਗਿਆ ਕਿ ਇਥੇ ਨਵੇਂ 'ਘਰੁ' ਦਾ ਸੰਗ੍ਰਹਿ ਸ਼ੁਰੂ ਹੋਣ ਕਰਕੇ ਮੰਗਲ ਵੀ ਲਿਖਣੇ ਹਨ, ਤਾਂ ਉਪਰ ਲਿਖੇ ਗਏ ਰਾਗ ਦੇ ਸਿਰਲੇਖ ਨੂੰ ਅਧੂਰਾ ਛੱਡ ਕੇ ਪਹਿਲਾਂ ਸੱਜੇ ਪਾਸੇ ਮੰਗਲਾਚਰਨ ਲਿਖੇ ਗਏ ਅਤੇ ਬਾਅਦ ਵਿੱਚ ਉਨ੍ਹਾਂ ਦੇ ਬਰਾਬਰ ਖੱਬੇ ਪਾਸੇ; ਆਦਿ ਬੀੜ ਦੀ ਲਿਖਣ-ਸ਼ੈਲੀ ਅਨੁਸਾਰ, ਰਾਗ ਦੇ ਪੂਰੇ ਸਿਰਲੇਖ ਅੰਕਿਤ ਕੀਤੇ ਗਏ। ਜੇ ਇਥੇ ਮੰਗਲਾਂ ਦੇ ਉਪਰ ਰਾਗ ਦਾ ਸਿਰਲੇਖ ਪ੍ਰਵਾਨ ਹੁੰਦਾ ਤਾਂ ਅਧੂਰੇ ਸਿਰਲੇਖ ਦੇ ਅੱਗੇ ਹੀ (੩) ਤੇ (੨) ਵਧਾ ਕੇ ਇਸ ਨੂੰ ਪੂਰਾ ਕੀਤਾ ਜਾ ਸਕਦਾ ਸੀ।

(6) ਇਹ ਮੰਨੀ-ਪ੍ਰਮੰਨੀ ਗੱਲ ਹੈ ਕਿ ਮੂਲ ਮੰਤ੍ਰ "ੴ ਸਤਿਗੁਰਪ੍ਰਸਾਦਿ॥" ਗੁਰੂ ਸਾਹਿਬ ਦਾ ਮੁਖਵਾਕ ਹੈ, ਭਗਤਾਂ ਦਾ ਨਹੀਂ। ਨਿਯਮ ਅਨੁਸਾਰ ਸਤਿਗੁਰੂ ਜੀ ਨੇ ਭਗਤ ਬਾਣੀ ਦਰਜ ਕਰਨ ਵੇਲੇ ਇਹ ਮੰਗਲ ਹਰੇਕ ਭਗਤ ਦੇ ਸ਼ਬਦ-ਸੰਗ੍ਰਹਿ ਦੇ ਸ਼ੁਰੂ ਵਿੱਚ ਦਰਜ ਕੀਤਾ ਹੈ, ਇਹੀ ਇਸ ਦੀ ਯੋਗ ਥਾਂ ਹੈ। ਪਰ ਉਕਾਈ ਕਰਨ ਵਾਲਿਆਂ, ਇਸ ਨੂੰ ਅਸਲ ਥਾਂ ਤੋਂ ਬਦਲ ਕੇ, ਹੇਠਾਂ ਲਿਖ ਕੇ ਇਹ ਭੁਲੇਖਾ ਪਾ ਦਿੱਤਾ ਹੈ ਕਿ ਮੰਗਲਾਚਰਨ ਭਗਤ ਜੀ ਦਾ ਮੁਖਵਾਕ ਹੈ। ਜਿਵੇਂ ਕਿ ਪਾਵਨ ਬੀੜਾਂ ਦਾ ਪੰਨਾ 91 (ਜਿਥੇ ਕਿ ਮੰਗਲਾਚਰਨ ਠੀਕ ਥਾਂ ਹੈ):

> ੴ ਸਤਿਗੁਰਪ੍ਰਸਾਦਿ॥ ਸਿਰੀ ਰਾਗੁ॥ ਕਬੀਰਜੀਉਕਾ॥
> ਏਕੁਸੁਆਨੁਕੈਘਰਿਗਾਵਣਾ॥ ਜਨਨੀਜਾਨਤ........

ਦੂਜਾ ਦੇਖੋ, ਪੰਨਾ 93 (ਜਿਥੇ ਉਕਾਈ ਕੀਤੀ ਗਈ ਹੈ):

> ਸਿਰੀਰਾਗਬਾਣੀਭਗਤਬੇਣੀਜੀਉਕੀ
> ਪਹਰਿਆਕੈਘਰਿਗਾਵਣਾ॥
> ੴ ਸਤਿਗੁਰ ਪ੍ਰਸਾਦਿ॥ ਰੇਨਰ.......

ਇਥੇ ਮੂਲ ਮੰਤ੍ਰ ਭਗਤ ਬੇਣੀ ਜੀ ਦਾ ਮੁਖਵਾਕ ਸਮਝਿਆ ਜਾਏਗਾ, ਜੋ ਅਸਲ ਵਿੱਚ ਹੈ ਨਹੀਂ।

(7) ਗੁਰਬਾਣੀ ਦੀ ਖੋਜ ਵੀ ਇਹੀ ਸਿੱਧ ਕਰਦੀ ਹੈ ਕਿ ਸਭ ਤੋਂ ਪਹਿਲੇ ਆਦਿ ਵਿੱਚ 'ਓਅੰਕਾਰ' ਹੀ ਸੀ। ਉਸੇ ਤੋਂ ਸਾਰਾ ਪਸਾਰਾ ਹੈ, ਜਿਵੇਂ : "ਓਅੰਕਾਰ ਆਦਿ ਮੈ ਜਾਨਾ" ਜਾਂ "ਓਅੰ ਆਦਿ ਰੂਪੈ॥ ਅਨਾਦੀ ਸਰੂਪੈ।" ਆਦਿ। ਮੰਗਲਾਚਰਨ ਵਾਲਾ 'ੴ ਵੀ ਪ੍ਰਭੂ ਦਾ ਲਖਾਇਕ ਹੈ। ਇਸ ਲਈ ਇਸ ਦੀ ਵੀ ਯੋਗ ਥਾਂ ਆਦਿ' ਵਿੱਚ ਹੀ ਹੈ ਅਤੇ ਇਹੀ ਥਾਂ ਸਤਿਗੁਰਾਂ ਨੇ ਇਸ ਨੂੰ ਦਿੱਤੀ।

(8) ਸਾਰੇ ਧਰਮ ਗ੍ਰੰਥਾਂ ਵਿੱਚ ਹੀ ਇਵੇਂ ਲਿਖਿਆ ਮਿਲਦਾ ਹੈ। ਬਚਿੱਤ੍ਰ ਨਾਟਕ ਵਿੱਚ ਵੀ ਮੰਗਲ ਸਦਾ ਸਪੱਸ਼ਟ ਕਰਕੇ ਆਰੰਭ ਤੋਂ ਪਹਿਲਾਂ ਹੀ ਲਿਖਿਆ ਗਿਆ ਹੈ।

(9) ਸਤਿਕਾਰ ਦੇ ਖ਼ਿਆਲ ਨਾਲ ਵੀ ਹਰ ਪੂਜਣ ਯੋਗ ਤੇ ਮਾਨਨੀਯ ਸੱਜਣ ਜਾਂ ਵਸਤੂ ਨੂੰ ਸਾਰੇ ਸਭਿਅ ਸੰਸਾਰ ਵਿੱਚ ਸੱਜੇ ਪਾਸੇ ਸਜਾਉਣ ਜਾਂ ਬਹਾਉਣ ਦੀ ਮਰਿਆਦਾ ਹੈ। ਅੱਜ ਅਸੀਂ ਆਪਣੇ ਇਸ਼ਟ ਦੇਵ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ, ਸੱਜੇ ਹੱਥ ਰੱਖ ਕੇ ਹੀ ਪਰਿਕਰਮਾ ਕਰਦੇ ਹਾਂ। ਮੂਲ-ਮੰਤ੍ਰ (ਮੰਗਲ) ਨੂੰ ਪੁਰਾਤਨ ਆਦਿ ਗੁਰੂ ਗ੍ਰੰਥ ਸਾਹਿਬ ਵਿੱਚ ਹਰ ਥਾਂ ਸੱਜੇ ਪਾਸੇ ਅੰਕਿਤ ਕਰਨ ਦਾ ਕਾਰਨ ਵੀ ਇਹੋ ਹੈ।

(10) ਭਾਈ ਮਨੀ ਸਿੰਘ ਜੀ ਆਪਣੀ ਪੋਥੀ ਜਨਮ ਸਾਖੀ *ਗਿਆਨ ਰਤਨਾਵਲੀ*, ਜਿਸ ਦਾ ਨਾਮ *ਜਨਮਸਾਖੀ ਭਾਈ ਮਨੀ ਸਿੰਘ ਜੀ ਵਾਲੀ* ਕਰਕੇ ਪ੍ਰਸਿੱਧ ਹੈ, ਦੇ ਆਰੰਭ ਵਿੱਚ ਹੀ ਮੂਲ ਮੰਤ੍ਰ ਜਾਂ ਮੰਗਲ ਦਾ ਸਹੀ ਥਾਂ ਇਸ ਤਰ੍ਹਾਂ ਨਿਰਧਾਰਿਤ ਕਰਦੇ ਹਨ :

> ੴ ਸਤਿਨਾਮੁ ਕਰਤਾਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ ਨਾਮ ਸਭ ਦੇਵਾਂ ਦਾ ਦੇਵ ਹੈ॥ ਕੋਈ ਦੇਵੀ ਨੂੰ ਮਨਾਂਵਦਾ ਹੈ।

ਕੋਈ ਸ਼ਿਵ ਨੂੰ, ਕੋਈ ਗਣੇਸ਼ ਨੂੰ, ਕੋਈ ਹੋਰ ਦੇਵਤਿਆਂ ਨੂੰ॥ ਗੁਰੂ ਕੇ ਸਿਖ ਸਤਿਨਾਮੁ ਨੂੰ ਅਰਾਧਤੇ ਹੈਂ ਜਿਸ ਕਰ ਸਭ ਵਿਘਨ ਨਾਸ ਹੋਂਦੇ ਹਨ॥ ਤਾਂ ਤੇ ਸਤਿਨਾਮੁ ਦਾ ਮੰਗਲਚਾਰ ਆਦਿ ਰੱਖਾ ਗਿਆ ਹੈ। *(ਪੰਨਾ 1)*

(11) ਸੰਮਤ 1783 ਬਿਕ੍ਰਮੀ ਨੂੰ ਬਾਬਾ ਦੀਪ ਸਿੰਘ ਜੀ ਨੇ ਉਸੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਤੋਂ, ਜੋ ਸ੍ਰੀ ਗੁਰੂ ਕਲਗ਼ੀਧਰ ਜੀ ਨੇ ਦਮਦਮੇ ਸਾਹਿਬ ਤਿਆਰ ਕਰਵਾਈ ਸੀ, ਚਾਰ ਉਤਾਰੇ ਕਰਵਾਏ।

ਇੱਕ ਤਾਂ ਅਕਾਲ ਤਖ਼ਤ ਸ੍ਰੀ ਅੰਮ੍ਰਿਤਸਰ ਜੀ, ਦੂਜਾ ਪਟਨਾ ਸਾਹਿਬ, ਤੀਜਾ ਅਨੰਦਪੁਰ ਸਾਹਿਬ ਤੇ ਚੌਥਾ ਦਮਦਮੇ ਸਾਹਿਬ ਵਿੱਚ ਹੈ। ਅਸਲ ਗੁਰੂ ਗ੍ਰੰਥ ਸਾਹਿਬ ਜੀ, ਜਿਸ ਨੂੰ ਦਸਮ ਪਾਤਸ਼ਾਹ ਜੀ ਨੇ ਤਿਆਰ ਕੀਤਾ ਸੀ, ਖ਼ਾਲਸਾ ਜੀ ਦੇ ਲਸ਼ਕਰ ਵਿੱਚ ਰਿਹਾ ਕਰਦਾ ਸੀ। ਕਿੰਤੂ ਵੱਡੇ ਘਲੂਘਾਰੇ ਵਿੱਚ ਦੁਰਾਨੀਆਂ ਦੇ ਹੱਥ ਆ ਗਿਆ, ਜੋ ਉਸ ਨੂੰ ਕਾਬਲ ਲੈ ਗਏ। ਸੰਮਤ 1817 ਬਿਕ੍ਰਮੀ ਬਾਬਾ ਦੀਪ ਸਿੰਘ ਜੀ ਨੇ ਕਰਤਾਰਪੁਰ ਵਿੱਚ 6 ਮਹੀਨੇ ਠਹਿਰ ਕੇ ਦਮਦਮੇ ਸਾਹਿਬ ਵਾਲੀ ਬੀੜ ਨੂੰ ਸ੍ਰੀ ਕਰਤਾਰਪੁਰ ਵਾਲੀ ਬੀੜ ਦੇ ਨਾਲ ਸੋਧਿਆ। ਪ੍ਰਸ਼ਾਦ ਸ: ਜੱਸਾ ਸਿੰਘ ਆਹੂਲਵਾਲੀਆ ਦੇ ਲੰਗਰ ਵਿੱਚੋਂ ਛਕਦੇ ਰਹੇ।

*(ਤਵਾਰੀਖ਼ ਰਾਜ ਖ਼ਾਲਸਾ, ਹਿੱਸਾ 3, ਭਾਗ 1, ਪੰਨੇ 62-63)*

ਚੌਪਈ—ਅਬ ਦਰਬਾਰ ਦਮਦਮਾ ਜਹਾਂ॥
ਤੰਬੂ ਲਗਵਾਇ ਗੁਰ ਤਹਾਂ॥
ਮਨੀ ਸਿੰਘ ਕੇ ਲਿਖਨ ਬਿਠੈ ਕੈ॥
ਗੁਰ ਨਾਨਕ ਧਿਆਨ ਧਰੈ ਕੈ॥
ਨਿਤ ਪ੍ਰਤਿ ਗੁਰੂ ਉਚਾਰੀ ਜੈਸੇ॥
ਬਾਣੀ ਲਿਖੀ ਮਨੀ ਸਿੰਘ ਤੈਸੇ॥
ਬੀੜ ਆਦਿ ਗੁਰ ਗ੍ਰੰਥੈ ਜੇਹੀ॥
ਕਰੀ ਦਸਮ ਗੁਰ ਤਿਆਰ ਉਜੇਹੀ॥
ਔਰ ਪਾਠ ਸਭ ਵੇਸ ਰਾਖਾ॥
ਆਖਰ ਭੇਦ ਅਨਿਕ ਨਾ ਰਾਖਾ॥
ਸੋਊ ਸਿਆਨੇ ਸਿਖ ਜਾਨਣ॥
ਦਸਮ ਗੁਰੂ ਕੀ ਬੀੜ ਬਖਾਨਤ॥
ਔਰ ਚਾਰ ਤਿਸ ਪਰਤੈ ਭਾਇ॥
ਦੀਪ ਸਿੰਘ ਸ਼ਹੀਦ ਲਿਖਾਇ॥
ਇਕ ਅਕਾਲ ਬੁੰਗੇ ਇਕ ਪਟਨੇ॥
ਤ੍ਰਿਤੀ ਹਜੂਰ ਦਯੋ ਹਿਤ ਪਠਨੇ॥
ਚਤੁਥ ਰਖਯੋ ਦਮਦਮੇ ਚਾਹਿ॥
ਬਡ ਬਾਬੇ ਇਹ ਚਾਰ ਸਦਾਹਿ॥

*(ਗਿ: ਗਿਆਨੀ ਸਿੰਘ, 'ਪੰਥ ਪ੍ਰਕਾਸ਼', ਪੰਨਾ 255)*

(12) ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਵਿੱਤਰ ਆਦਿ ਬੀੜ ਦੀ ਲਿਖਣ-ਸ਼ੈਲੀ ਨੂੰ ਕੇਵਲ ਸ਼੍ਰੋਮਣੀ ਕਮੇਟੀ ਨੇ ਹੀ ਇਸ ਤਰ੍ਹਾਂ ਨਹੀਂ ਮੰਨਿਆ, ਸਗੋਂ ਇਸ ਤੋਂ

ਬਹੁਤ ਸਮਾਂ ਪਹਿਲੇ ਦੇ ਲਿਖਾਰੀਆਂ ਨੇ, ਜਿਨ੍ਹਾਂ ਵਿੱਚ ਸਤਿਗੁਰਾਂ ਦੇ ਨਿਕਟਵਰਤੀ ਅਤੇ ਅਨਿੰਨ ਸਿੱਖ ਵੀ ਸ਼ਾਮਿਲ ਹਨ ਅਤੇ 1662 ਤੋਂ ਲੈ ਕੇ 1936 ਸੰਮਤ ਤਕ ਦੇ ਗੁਰੂ-ਰੀਤੀ ਦੇ ਜਾਣੂ ਲਿਖਾਰੀਆਂ ਨੇ ਵੀ ਇਸ ਸ਼ੈਲੀ ਨੂੰ ਸ਼੍ਰੋਮਣੀ ਕਮੇਟੀ ਵਾਂਗ ਹੀ ਸਮਝਿਆ ਅਤੇ ਮੰਗਲਾਚਰਨ ਨੂੰ ਸਿਰਲੇਖ ਨਾਲੋਂ ਹਰ ਥਾਂ ਪਹਿਲ ਦਿੱਤੀ ਹੈ। ਇਸ ਦੇ ਸਬੂਤ ਵਜੋਂ ਅਸੀਂ ਹੇਠਾਂ ਕੁਝ ਇੱਕ ਹੋਰ ਹੱਥ-ਲਿਖਤੀ ਬੀੜਾਂ ਦਾ ਹਵਾਲਾ ਦਿੰਦੇ ਹਾਂ, ਜੋ ਸੈਂਕੜਿਆਂ ਦੀ ਗਿਣਤੀ ਵਿੱਚ ਸ਼੍ਰੋਮਣੀ ਕਮੇਟੀ ਦੀ ਰੈਫ਼ਰੈਂਸ ਲਾਇਬ੍ਰੇਰੀ ਵਿੱਚ ਮੌਜੂਦ ਹਨ:

1. ਭਾਈ ਬੂੜੇ ਸੰਧੂ ਵਾਲੀ ਪਵਿੱਤਰ ਬੀੜ। ਇਸ ਦੇ ਪਤਿ 591 ਦੇ ਅੰਤ ਵਿੱਚ 19ਵੀਂ ਸਤਰ ਤੋਂ ਸ਼ੁਰੂ ਕਰਕੇ ਇਹ ਅੱਖਰ ਲਿਖੇ ਹਨ:

   ਸ੍ਰੀ ਗੁਰੂ ਜੀ ਕੇ ਹਜ਼ੂਰਿ ਗਰੰਥ ਸਾਹਿਬ ਸੰਪੂਰਣ ਹੋਇਆ। ਲਿਖਿਆ ਭਾਈ ਬੂੜੇ ਸੰਧੂ। ਪੰਜਵੀਂ ਪਾਤਸ਼ਾਹੀ ਦੇ ਹਜ਼ੂਰ। ਲਿਖਵਾਇਆ ਭਾਈ ਮਿਲਖੀ ਪਸਉਰ ਦੇ ਵਾਸੀ।

   — — — — — —

   ਭੁਲ ਚੁਕ ਬਖਸਣੀ ਸਿਰੀ ਵਾਹਿਗੁਰੂ ਜੀ ਸਤਿ ਜੀ॥
   ਸੰਮਤ ੧੬੬੨ ਵਿਚ ਸੰਪੂਰਨ ਹੋਇਆ।

   ਨਮੂਨੇ ਵਜੋਂ ਇੱਕ ਉਦਾਹਰਣ:

   ੧ੴ ਸਤਿਨਾਮੁਕਰਤਾਪੁਰਖੁਨਿਰਭਉਨਿਰਵੈਰੁਅਕਾ
   ਲਮੂਰਤਿਅਜੂਨੀਸੈਭੰਗੁਰਪ੍ਰਸਾਦਿ—

   ਰਾਗੁਮਾਝਮਹਲਾ ੪ ਚਉਪਦੇ
   ਹਰਿਹਰਿਨਾਮੁਮੈਹਰਿਮਨਿਭਾਇਆ॥

2. ਸੰਮਤ 1667 ਵਾਲੀ ਪਵਿੱਤਰ ਬੀੜ, ਜੋ ਇਸ ਵੇਲੇ ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਸ੍ਰੀ ਅੰਮ੍ਰਿਤਸਰ ਵਿੱਚ ਸੁਰੱਖਿਅਤ ਹੈ। ਇਸ ਵਿੱਚੋਂ ਵੰਨਗੀ ਮਾਤਰ ਹੇਠ ਲਿਖੇ ਉਦਾਹਰਣ ਵਿਚਾਰਨ ਯੋਗ ਹਨ:

| | | | | |
|---|---|---|---|---|
| (ੳ) | ਰਾਗਰਾਮਕਲੀਮਹਲਾ ੩ ਵਾਰਸਲੋਕਾਨਾ ੧ੴ ਸਤਿਗੁਰਪ੍ਰਸਾਦਿ<br>ਲਿ<br>ਜੋਧੇਵੀਰੇਪੂਰੈਬਾਣੀਕੀਧੁਨੀ॥ ਸਲੋਕੁਮਹਲ ੩ | | | |
| (ਅ) | ੧<br>ਚਲਿਤ੍ਰਜੋਤੀਜੋਤਿਸਮਾਵਣੇਕਾ | | ੴ<br>ਸਤਿਗੁਰਪ੍ਰਸਾਦਿ | |
| | ਸੰਮਤੁ ੧੫੯੩ | ਅਸੂਵਦੀ | ੧੦ | ਸ੍ਰੀਬਾਬਾਨਾਨਕਦੇਵਜੀਸਮ |
| | ... ... | ... ... | ... | ... ... ... |

3. ਭਾਈ ਬਿਧੀ ਚੰਦ ਵਾਲੀ ਪੁਰਾਤਨ ਬੀੜ, ਜੋ ਬਿਲਾਵਲੁ ਰਾਗ ਤਕ ਹੈ, ਇਸ

ਵੇਲੇ ਉਨ੍ਹਾਂ ਦੇ ਘਰਾਣੇ ਵਿੱਚ ਬਾਬਾ ਸੋਹਣ ਸਿੰਘ ਜੀ ਨਿਹੰਗ, ਸੁਰਸਿੰਘ (ਅੰਮ੍ਰਿਤਸਰ) ਪਾਸ ਸੁਰੱਖਿਅਤ ਹੈ। ਇਸ 'ਚੋਂ ਨਮੂਨੇ ਵਜੋਂ ਇੱਕ ਥਾਂ ਦੇ ਮੰਗਲ ਅਤੇ ਰਾਗ ਦੇ ਸਿਰਲੇਖ ਦੀ ਤਰਤੀਬ ਆਦਿ ਇਸ ਪ੍ਰਕਾਰ ਹੈ:

੧ੴ ਸਤਿਗੁਰਪ੍ਰਸਾਦਿ

"ਰਾਗਗਉੜੀਦੀਪਕੀਮਹਲਾ ੧ ਪਹਿਲਾ ॥
ਜੈਘਰਿਕੀਰਤਿਆਖੀਐ.........."

4. ਦਸਵੇਂ ਪਾਤਸ਼ਾਹ ਦੇ ਲਿਖਾਰੀ ਭਾਈ ਹਰਿਦਾਸ ਜੀ ਦੀ ਲਿਖਤ ਬੀੜ, ਜਿਸ ਦੇ ਆਰੰਭ ਵਿੱਚ ਨੌਵੇਂ ਪਾਤਸ਼ਾਹ ਦਾ ਨੀਸਾਣ ਹੈ ਅਤੇ ਅਖ਼ੀਰ ਵਿੱਚ ਇਹ ਅੱਖਰ ਦਰਜ ਹਨ:
ਗ੍ਰੰਥੁਸੰਪੂਰਨਹੋਆਲਿਖਿਆਹਰਿਦਾਸਲਿਖਾਰੀਸ੍ਰੀਗੁਰੂਗੋਬਿੰਦ ਸਿੰਘਜੀਦੇਲਿਖਾਰੀ ਲਿਖਿਆ।

ਇਸ ਪਵਿੱਤਰ ਬੀੜ ਵਿੱਚ ਮੰਗਲ ਰਾਗਾਂ ਦੇ ਸਿਰਲੇਖਾਂ ਨਾਲੋਂ ਇੱਕ-ਸਾਰ ਸਪੱਸ਼ਟ ਪਹਿਲਾਂ ਲਿਖੇ ਗਏ ਹਨ:

(1) ਸੰਮਤ 1735 ਵਾਲੀ ਬੀੜ। ਨਾਵੇਂ ਪਾਤਸ਼ਾਹ ਦੀ ਬਾਣੀ ਵੀ ਦਰਜ ਹੈ। ਸਭ ਮੰਗਲ ਇੱਕ-ਸਮਾਨ ਪਹਿਲਾਂ ਹਨ।

(2) "ਸੂਚੀਪਤ੍ਰਪੋਥੀਕਾਤਤਕਰਾਰਾਗਾਕਾਸੰਮਤ ੧੭੩੫ ਵੈਸਾਖ ੧੩ ਪੋਥੀਲਿਖਪਹਤੇ।" ਨੌਵੇਂ ਮਹਲੇ ਦੀ ਬਾਣੀ ਦਰਜ ਹੈ। ਮੰਗਲ ਇੱਕ-ਸਾਰ ਪਹਿਲਾਂ ਹਨ।

(3) ਇਸ ਬੀੜ ਦੇ ਆਖ਼ਰੀ ਪੱਤਰੇ 'ਤੇ ਅੰਤ ਵਿੱਚ ਇਹ ਅੱਖਰ ਦਰਜ ਹਨ: "੧ੴਸੰਬਤ ੧੭੪੫ ਮਾਘਸੁਦੀਗਰੰਥਜੀ ਲਿਖਿਆਪੂਰਨਹੋਆ। ਲਿਖਾਰੀਪਾਖਰ ਮਲਢਿਲੋਵਾਸੀਖਾਰਾਚੰਭਲਪੋਤ੍ਰਾਚੌਧਰੀਲੰਗਾਹਕਾ। ਵਹਗਰੂ।"
ਇਸ ਵਿੱਚ ਮੰਗਲਾਂ ਦੀ ਲਿਖਣ-ਸ਼ੈਲੀ ਦਾ ਨਕਸ਼ਾ ਪਿੱਛੇ ਦਿੱਤਾ ਜਾ ਚੁੱਕਾ ਹੈ।

(4) ਸੰਮਤ 1746 ਵਾਲੀ ਬੀੜ ਛਾਪੇ ਦੀਆਂ ਪ੍ਰਚਲਿਤ ਬੀੜਾ ਵਾਂਗ ਜੈਜਾਵੰਤੀ ਰਾਗ ਪ੍ਰਭਾਤੀ ਤੋਂ ਪਿੱਛੋਂ ਦਰਜ ਹੈ। ਇਸ ਵਿੱਚ ਮੰਗਲ ਇੱਕ-ਸਮਾਨ ਪਹਿਲਾਂ ਲਿਖੇ ਗਏ ਹਨ।

(5) "ਸੂਚੀਪਤ੍ਰਪੋਥੀਕਾਤਤਕਰਾਰਾਗਾਕਾਜੋਤੀਜੋਤਿਸਮਾਵਣੇਕਾਚਰਿਤ੍ਰਸੰਬਤ ੧੭੫੯ ਮਿਤੀਚੇਤਵਦੀ ੨ ਪੋਥੀਲਿਖਿਪਹੁਚੇਗੁਰਪ੍ਰਸਾਦਿ ॥" ਰਾਗਾਂ ਦੀ ਤਰਤੀਬ ਪੁਰਾਤਨ ਹੈ। ਸਲੋਕ ਸਹਸਕ੍ਰਿਤੀ "ਪੜਿ ਪੁਸਤਕ ਸੰਧਿਆ ਬਾਦੰ" ਤੇ ਪਹਿਲੇ ਸਲੋਕ ਪਿੱਛੋਂ ਸ੍ਰੀ ਕਰਤਾਰਪੁਰ ਸਾਹਿਬ ਵਾਂਗ '੧ੴ' ਦਰਜ ਹੈ। ਮੰਗਲਾਂ ਦੀ ਲਿਖਣ-ਸ਼ੈਲੀ ਕਰਤਾਰਪੁਰ ਸਾਹਿਬ ਦੀ ਪਾਵਨ ਪਵਿੱਤਰ ਬੀੜ ਅਨੁਸਾਰ ਹੈ।

(6) "ਸੰਮਤ ੧੭੯੧ ਮਿਤੀਅਸਾਢਵਦੀ ॥੧॥ ਗਿਰੰਥਲਿਖਿਆ ॥" ਸ਼ੈਲੀ ਸ੍ਰੀ ਕਰਤਾਰਪੁਰੀ ਬੀੜ ਅਨੁਸਾਰ ਹੈ।

(7) (ੳ) "ਸੂਚੀਪਤਿਤਤਕਰਾਲਿਖਿਆਸ੍ਰੀਗ੍ਰੰਥਜੀਕਾ ॥ ਸੰਮਤੁ ੧੭੯੨ ॥ ਸਾਵਣ ਵਦੀ ੫ ॥ ਜਪੁਸ੍ਰੀਗੁਰੂਰਾਮਦਾਸਜੀਕਿਆਦਸਖਤਕੀਨਕਲੁ ॥" ਤਤਕਰੇ ਦੇ ਅਖ਼ੀਰ ਵਿੱਚ ਦਰਜ ਹੈ।

(ਅ) "ਸੰਮਤ ੯੨ ਸਾਵਣਿਸੁਦੀਉਮਸਿਆਬੁਧਿਵਾਰੀਕੈਦਿਨਿਭੋਗੁਪਾਇਆ। ਲਿਖਿਸਪੂਰਣੁਹੋਇਆ।"

(ੲ) ਪਤਿ 547 ਉੱਤੇ 'ਰੁਣਝੁਨਝਾਗਾਓਸਖੀ' ਕੇਵਲ ਦੋ ਹੀ ਤੁਕਾਂ ਹਨ। ਨਾਲ ਨੋਟ ਦਿੱਤਾ ਹੋਇਆ ਹੈ : "ਏਹੁਸ਼ਬਦੁਆਦਿਗ੍ਰੰਥਨਾਹੀਦੋਇਤੁਕਾਂ ਸਹੀਹੈਨਹੋਰੁਦੂਰਿਕੀਤਾ।

(ਸ) ਮੰਗਲ ਇੱਕ ਸਮਾਨ ਪਹਿਲਾਂ, ਕੋਈ ਵਾਧੂ ਬਾਣੀ ਨਹੀਂ, ਰਾਗਮਾਲਾ ਹੈ।

(8) "ਸੰਮਤ ੧੭੯੪ ਮਿਤੀਅਸੂਦੀਪੰਦਰਵੀਂਪੋਥੀਲਿਖਪਹੁੰਚੇ॥" ਮੰਗਲ ਇਕਸਾਰ ਪਹਿਲੇ ਦਰਜ ਹਨ।

(9) ਸੰਮਤ 1796 ਵਾਲੀ ਬੀੜ, ਮੰਗਲਾਂ ਦੀ ਸ਼ੈਲੀ ਸ੍ਰੀ ਕਰਤਾਰਪੁਰੀ ਬੀੜ ਵਾਲੀ।

(10) "ਸੰਮਤ ੧੭੯੬ ਪੋਥੀਲਿਖੀ"। ਮੰਗਲ ਇੱਕ ਸਮਾਨ ਪਹਿਲੇ ਅੰਕਿਤ ਹਨ।

(11) "ਸੰਮਤ ੧੮੦੭॥" ਮੰਗਲ ਇੱਕ ਸਮਾਨ ਪਹਿਲਾਂ ਅੰਕਿਤ ਹਨ।

(12) "ਸੂਚੀਪਤ੍ਰੁਪੋਥੀਕਾਤਤਕਰਾਰਾਗਾਕਾ॥ ਜੋਤੀਜੋਤਸਮਾਵਣੇਕਾਚਲਿਤ੍ਰ॥ ਸੰਮਤੁ ੧੮੧੦ ਮਿਤੀਕਤਕਵਦੀਏਕਮ ੧॥ ਵਾਰਆਦਿਤਗ੍ਰਿੰਥੁਲਿਖਿਆ॥"

(13) ਇਸ ਵਿੱਚ 'ਸੋ ਪੁਰਖੁ' ਚਾਰ ਸ਼ਬਦ ਦਰਜ ਹਨ। ਮੰਗਲ ਸਭ ਥਾਈਂ ਪਹਿਲਾਂ ਹਨ। ਇਸ ਬੀੜ ਦੇ ਅੰਤ ਵਿੱਚ ਇਹ ਅੱਖਰ ਦਰਜ ਹਨ : "ਸੰਮਤ ੧੮੨੬ ਮਿਤੀਕਤਕ ਸੁਦੀ ੧੬ ਅਮਾਵਸਰਾਤਦੀਪਮਾਲਾ॥ ਗ੍ਰਿੰਥਜੀਸੰਪੂਰਨਹੋਆਧਮਤਉੜਵਿਚਿ॥"

(14) "ਗ੍ਰਿੰਥਸੰਪੂਰਣਗੁਰਪਰਮੇਸਰਕਰਮਿਤੀ ੨੦ ਸੰਮਤ ੧੮੭੯॥" ਮੰਗਲ ਪਹਿਲਾਂ।

(15) "ਸੰਮਤ ੧੮੮੩ ਮਿਤੀਸਾਵਿਣਸੁਦੀਪੰਚਮੀਸੰਪੂਰਣਹੋਆਗ੍ਰੰਥਜੀ॥ ਲਿਖਿਆ ਭਾਈਦਿਆਲਸਿੰਘਜੀ॥" ਮੰਗਲ ਲਿਖਣ ਦੀ ਸ਼ੈਲੀ ਸ੍ਰੀ ਕਰਤਾਰਪੁਰ ਸਾਹਿਬ ਵਾਲੀ।

(16) ਸੰਮਤ 1886 ਵਾਲੀ ਬੀੜ। ਇਸ ਵਿੱਚ ਮੰਗਲ ਇਕਸਾਰ ਪਹਿਲਾਂ ਹਨ।

(17) ਬੀੜ ਦੇ ਅੰਤ ਵਿੱਚ ਸਿਆਹੀ ਦੀ ਬਿਧੀ ਲਿਖਣ ਦੇ ਬਾਦ ਬੀੜ ਦਾ ਸੰਮਤ "੧੮੯੦ ਮਿਤੀਵੈਸਾਖਦੀਚੋਧਵੀਂਦਿਨਪੰਜਵੇਂਸੰਪੂਰਣੰ" ਦਰਜ ਹੈ। ਮੰਗਲ ਪਹਿਲੇ ਹਨ।

(18) "ਤਤਕਰਾਸੂਚੀਪੋਥੀਕਾਲਿਖਤੇਸੰਮਤ ੧੮੮੯ ਦੇ ਵਿਚ॥" ਸਹਸਕ੍ਰਿਤੀ ਸਲੋਕ : "ਪੜਪੁਸਤਕਸੰਧਿਆਬਾਦੰ" ਤੋਂ ਬਾਅਦ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਵਾਂਗ '੧ਓ' ਮੰਗਲਾਚਰਨ ਦਰਜ ਹੈ। ਸਾਰੇ ਮੰਗਲ ਪਹਿਲਾਂ।

(19) ਇਸ ਬੀੜ ਦੇ ਅੰਤ ਵਿੱਚ ਸਿਆਹੀ ਦੀ ਬਿਧੀ ਪਿੱਛੋਂ ਲਿਖਿਆ ਹੈ : ਸੰਮਤ ੧੮੯੨ ਮਿਤੀਪੋਹਦਿਨਿ ੧੪ ਸਪੂਰਣੰ"। ਸਭ ਥਾਈਂ ਮੰਗਲ ਪਹਿਲਾਂ।

(20) "ਸੂਚੀਪੋਥੀਕਾਤਤਕਰਾਰਾਗਕਾ॥ ਜੋਤੀਜੋਤਿਸਮਾਵਣੇਕਾਚਲਿਤ੍ਰਸਮਤ ੧੮੯੪ ਮਿਤੀਪੋਹੋਦਿਨਿ॥੧੫॥ ਵਾਰਬੁਧਿਲਿਖਪਹੁਚੇ॥" ਸਮੂਹ ਮੰਗਲ ਪਹਿਲਾਂ ਹਨ।

(21) ਸੰਮਤ ੧੯੦੧ ਮਿਤੀਕਤਕਦਿਨ ੨੪ ਰਾਮਸਿੰਘਚਤਰਥਵਾਸੀਸੁਖੋਵਿਚਲਿਖਿਆ॥ ਵਾਧਾਘਾਟਾਗੁਰੂਖਾਲਸਾਬਖਸ਼ਣ" ਸਮੂਹ ਮੰਗਲ ਪਹਿਲਾਂ ਹਨ।

(22) "ਸੰਮਤ ੧੯੦੪ ਚੇਤੇਰੋ ੨੫ ਪੋਥੀਲਿਖਪਹੁਚੇ"। ਮੰਗਲ ਇਕਸਾਰ ਪਹਿਲਾਂ ਹਨ।

(23) "ਤਤਕਰਾਲਿਖਿਆਗ੍ਰੰਥਸਾਹਿਬਜੀਕਾਜਪੁਜੀ ਤੋਂ ਲੈ ਕੇ ਸਿਰੀਰਾਗੁ ਤੋਂ ਲੈ ਕੇ ਰਾਗਮਾਲਾ ਭੋਗ ਤੀਕਰ। ਸੰਮਤ ੧੯੧੬ ਕਤਕ ੧੫।" ਬੀੜ ਵਿੱਚ 'ਪਤਿ'

ਦੀ ਥਾਂ 'ਪੰਨਾ' ਲਿਖਿਆ ਹੈ। ਰਾਗਾਂ ਦੀ ਤਰਤੀਬ ਪ੍ਰਚਲਿਤ ਬੀੜਾਂ ਅਨੁਸਾਰ ਹੈ। ਮੰਗਲ ਪਹਿਲੇ ਲਿਖੇ ਹਨ।

(24) "ਸੰਮਤ ੧੯੧੮ ਅਸੂ ਦਿਨ ੨੪" ਵਾਲੀ ਬੀੜ। ਮੰਗਲ ਇਕਸਾਰ ਪਹਿਲਾਂ।

(25) "ਤਤਕਰਾਗ੍ਰਿੰਥਜੀਦਾਲਿਖਿਆ॥ ਸੰਮਤ ੧੯੨੮ ਕਤਕ ੩੦॥" ਮੰਗਲ ਸਭ ਪਹਿਲਾਂ।

(26) "ਸੂਚੀਪਾਤਰਪੋਥੀਕਾਤਤਕਰਾ॥ ਜੋਤੀਜੋਤਿਸਮਾਵਣਿਕਾਚਲਿਤਆਦਗ੍ਰੰਥ ਸਾਹਿਬਸਪੂਰਣੰਸੁਭੰ॥ ੧੯੩੦॥ ਹਾੜ ੧੦॥ ਮੰਗਲ ਪਹਿਲੇ।

(27) "ਸੰਮਤ ੧੯੩੩ ਮਿਤੀਮਾਘਦਿਨ ੨੦"। ਮੰਗਲ ਇਕਸਾਰ ਪਹਿਲਾਂ।

(28) "ਸੰਮਤ ੧੯੩੪ ਮਿਤੀਚੇਤਰ ੨੦ ਵਾਰਐਤ" ਰਾਗਾਂ ਦੀ ਤਰਤੀਬ ਛਾਪੇ ਦੀਆਂ ਪ੍ਰਚਲਿਤ ਬੀੜ ਅਨੁਸਾਰ ਹੈ, ਪਰੰਤੂ ਮੰਗਲ ਪਹਿਲਾਂ ਦਰਜ ਹਨ।

(29) "ਸੰਮਤ ੧੯੩੬ ਮਿਤੀਮਘਰ ੨੭"। ਰਾਗਾਂ ਦੇ ਸਿਰਲੇਖਾਂ ਨਾਲੋਂ ਸਮੂਹ ਮੰਗਲ ਪਹਿਲਾਂ ਲਿਖੇ ਹਨ। 'ਜਪ ਨੀਸਾਣੁ' ਦਰਜ ਹੈ। ਸਮੂਹ ਮੰਗਲ ਇਕਸਾਰ ਪਹਿਲਾਂ।

(30) ਬੀੜ ਦੇ ਅੰਤ ਵਿੱਚ ਰਾਗਮਾਲਾ ਤੋਂ ਪਿੱਛੋਂ ਲਿਖਿਆ ਹੈ: "ਸੰਮਤ ੧੯ ਸੈਅਠਤਰੀ ੧੯੩੮ ਜਾਗਲਾਵਿਚ" ਇਸ ਵਿੱਚ ਮੰਗਲ ਪਹਿਲਾਂ ਹਨ।

(31) ਬੀੜ ਬਿਨਾਂ ਸੰਮਤ, ਪੁਰਾਣੀ ਲਿਖਤ, ਆਕਾਰ ਛੋਟਾ, ਮੰਗਲ ਪਹਿਲਾਂ।

(32) ਬੀੜ ਬਿਨਾਂ ਸੰਮਤ, ਪਰੰਤੂ ਸੁੰਦਰ ਤੇ ਨਵੀਨ ਲਿਖਤ, ਮੰਗਲ ਸਭ ਪਹਿਲਾਂ।

(33) ਬੀੜ ਬਿਨਾਂ ਸੰਮਤ 'ਸੋ ਪੁਰਖੁ' ਸ਼ਬਦ ਦਰਜ ਹਨ, ਉਪਰ ਕੇਵਲ "ਤਤਕਰਾਗ੍ਰਿੰਥ ਜੀਕਾ" ਲਿਖਿਆ ਹੈ। ਮੰਗਲ ਸਾਰੇ ਪਹਿਲਾਂ ਹਨ।

(34) ਬੀੜ ਬਿਨਾਂ ਸੰਮਤ 'ਸੋ ਪੁਰਖੁ'। ਚਾਰ ਸ਼ਬਦ ਵੀ ਨਹੀਂ। ਰਾਗਾਂ ਦੀ ਤਰਤੀਬ ਪੁਰਾਣੀ ਮੰਗਲ ਪਹਿਲਾਂ।

(35) ਬਿਨਾਂ ਸੰਮਤ ਬੀੜ, ਰਾਗਾਂ ਦੀ ਤਰਤੀਬ ਪੁਰਾਣੀ, ਨਾਵੇਂ ਮਹਲੇ ਦੀ ਬਾਣੀ ਤੇ 'ਸੋ ਪੁਰਖੁ' ਦੇ ਚਾਰ ਸ਼ਬਦ ਦਰਜ, ਸਮੂਹ ਮੰਗਲ ਪਹਿਲਾਂ ਹਨ।

(36) ਬੀੜ ਬਿਨਾਂ ਸੰਮਤ। ਲਿਖਤ ਤੇ ਕਾਗ਼ਜ਼ ਨਵੀਨ, ਪਰੰਤੂ ਰਾਗਾਂ ਦੀ ਤਰਤੀਬ ਪੁਰਾਣੀ। ਮੰਗਲ ਇਕਸਾਰ ਪਹਿਲਾਂ ਹਨ।

*ਨੋਟ :* ਦੁੱਖ ਹੈ ਕਿ ਰੈਫ਼ਰੈਂਸ ਲਾਇਬ੍ਰੇਰੀ ਵਾਲੀਆਂ ਉਪਰੋਕਤ ਸਭ ਬੀੜਾਂ 'ਬਲਿਊ ਸਟਾਰ ਓਪਰੇਸ਼ਨ' ਸਮੇਂ ਸੜ ਕੇ ਸੁਆਹ ਹੋ ਗਈਆਂ ਜਾਂ ਕਿਧਰੇ ਗੁੰਮ ਕਰ ਦਿੱਤੀਆਂ ਗਈਆਂ। ਇਹ ਇੱਕ ਨਾ ਪੂਰਾ ਹੋਣ ਵਾਲਾ ਘਾਟਾ ਹੈ। ਪਰ ਸਭ ਤੋਂ ਵੱਧ ਅਫ਼ਸੋਸ ਦੀ ਗੱਲ ਹੈ ਕਿ ਨਵੀਆਂ ਬੀੜਾਂ ਤਿਆਰ ਕਰਨ ਸਮੇਂ ਜਾਣੇ-ਅਣਜਾਣੇ ਐਸੀਆਂ ਬੀੜਾਂ ਤਿਆਰ ਕਰਵਾਈਆਂ ਜਾ ਰਹੀਆਂ ਹਨ, ਜਿਨ੍ਹਾਂ 'ਚ ਮੰਗਲ ਸਪੱਸ਼ਟ ਤੌਰ 'ਤੇ ਰਾਗ ਤੋਂ ਹੇਠਾਂ ਕਰ ਦਿੱਤੇ ਗਏ ਹਨ ਅਤੇ ਕਈ ਥਾਵਾਂ 'ਤੇ ਖੱਬੇ ਪਾਸਿਓਂ ਸ਼ੁਰੂ ਕੀਤੇ ਗਏ ਹਨ। —ਸਤਿਨਾਮ ਸਿੰਘ

## ਦੋਹਾਂ ਧਿਰਾਂ ਦੇ ਵਿਦਵਾਨਾਂ ਦੇ ਵਿਚਾਰ

ਸ਼੍ਰੋਮਣੀ ਕਮੇਟੀ ਅਤੇ ਚੀਫ਼ ਖ਼ਾਲਸਾ ਦੀਵਾਨ ਦੇ ਵਿਚਾਰਾਂ ਨੂੰ ਮੁੱਖ ਰੱਖਦਿਆਂ ਦੋਹਾਂ ਸੰਸਥਾਵਾਂ ਦੇ ਬਾਕਾਇਦਾ ਮਿਲਵੇਂ ਫ਼ੈਸਲੇ ਅਨੁਸਾਰ 9-10-53 ਨੂੰ ਸ੍ਰੀ

ਕਰਤਾਰਪੁਰ ਸਾਹਿਬ ਦੋਹਾਂ ਧਿਰਾਂ ਵੱਲੋਂ ਕੁਝ ਵਿਦਵਾਨ ਸੱਜਣ ਇਕੱਠੇ ਹੋਏ ਅਤੇ ਉਨ੍ਹਾਂ ਨੇ ਹੇਠ ਲਿਖੇ ਅਨੁਸਾਰ ਆਪਣੇ ਵਿਚਾਰ ਨੋਟ ਕੀਤੇ:

(1) ਸਭ ਤੋਂ ਆਦਿ ਵਿਚ, ਜਾਣੀ ਜਪੁਜੀ ਸਾਹਿਬ ਦੇ ਆਰੰਭ ਵਿੱਚ ਮੂਲ ਮੰਤ੍ਰ ਵਿਚਕਾਰ ਹੈ ਅਤੇ 'ਜਪੁ' ਸ਼ਬਦ ਹੇਠਾਂ ਹੈ।

(2) ਕਈ ਥਾਈਂ ਸੱਜੇ ਮੂਲ ਮੰਤ੍ਰ ਉਪਰ ਕਰਕੇ ਹੈ ਤੇ ਰਾਗ ਜਾਂ ਬਾਣੀ ਦਾ ਨਾਂ ਖੱਬੇ ਪਾਸੇ ਕਰਕੇ ਹੇਠਾਂ ਹੈ।

(3) ਬਹੁਤੀ ਥਾਈਂ ਰਾਗ ਜਾਂ ਬਾਣੀ ਦਾ ਨਾਮ ਖੱਬੇ ਹੱਥ ਹੈ ਤੇ ਮੂਲ ਮੰਤ੍ਰ ਸੱਜੇ ਹੱਥ ਹੈ। ਜਾਣੀ, ਦੋਵੇਂ ਬਰਾਬਰ ਇੱਕੋ ਸਤਰ ਵਿੱਚ ਹਨ।

(4) ਦੋਂਹ ਕੁ ਥਾਵਾਂ ਉੱਤੇ ਇਸ ਤਰ੍ਹਾਂ ਵੀ ਹੈ ਕਿ ਉਪਰ ਰਾਗ ਲਿਖਿਆ ਗਿਆ ਸੀ, ਪਰ ਉਸ ਰਾਗ ਨੂੰ ਦੋਬਾਰਾ ਫਿਰ ਬਰਾਬਰ ਕਰਕੇ ਖੱਬੇ ਹੱਥ ਲਿਖਿਆ ਹੈ।

(5) ਕਿਸੇ ਥਾਂ ਵੀ ਮੂਲ-ਮੰਤ੍ਰ, ਰਾਗ ਜਾਂ ਬਾਣੀ ਦੇ ਸਿਰਲੇਖ ਹੇਠਾਂ ਕਰਕੇ ਨਹੀਂ ਲਿਖਿਆ ਗਿਆ। ਸਾਡੀ ਰਾਏ ਵਿੱਚ ਛਾਪੇ ਵਿੱਚ ਤਰਤੀਬ ਇਸੇ ਤਰ੍ਹਾਂ ਹੀ ਚਾਹੀਦੀ ਹੈ।

(ਸਹੀ) ਸ਼ੇਰ ਸਿੰਘ ਲੁਧਿਆਣਾ, (ਸਹੀ) (ਗਿਆਨੀ) ਚੇਤ ਸਿੰਘ, (ਸਹੀ) (ਗਿਆਨੀ) ਪ੍ਰਤਾਪ ਸਿੰਘ ਜਥੇਦਾਰ ਸ੍ਰੀ ਅਕਾਲ ਤਖ਼ਤ, (ਸਹੀ) (ਗਿਆਨੀ) ਅਰਜਨ ਸਿੰਘ, (ਸਹੀ) (ਪ੍ਰੋਫ਼ੈਸਰ) ਕ੍ਰਿਪਾਲ ਸਿੰਘ, (ਸਹੀ) (ਪ੍ਰਿੰਸੀਪਲ) ਤੇਜਾ ਸਿੰਘ, (ਸਹੀ) (ਸਰਦਾਰ) ਸਰਮੁਖ ਸਿੰਘ 'ਚਮਕ', (ਸਹੀ) (ਗਿਆਨੀ) ਮਹਾਂ ਸਿੰਘ, (ਸਹੀ) (ਗਿਆਨੀ) ਫ਼ੌਜਾ ਸਿੰਘ ਜਥੇਦਾਰ

ਉਪਰੋਕਤ ਵਿਚਾਰਾਂ ਵਿੱਚ ਇੱਕ ਗੱਲ ਸਪੱਸ਼ਟ ਕਰ ਦਿੱਤੀ ਗਈ ਹੈ ਕਿ "ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿੱਚ ਕਿਸੇ ਥਾਂ ਵੀ ਮੂਲ ਮੰਤ੍ਰ, ਰਾਗ ਜਾਂ ਬਾਣੀ ਦੇ ਸਿਰਲੇਖ ਤੋਂ ਹੇਠਾਂ ਕਰ ਕੇ ਨਹੀਂ ਲਿਖਿਆ ਗਿਆ।"

ਵਿਦਵਾਨਾਂ ਦੇ ਇਸ ਫ਼ੈਸਲੇ ਅਨੁਸਾਰ ਸ਼੍ਰੋਮਣੀ ਕਮੇਟੀ ਨੇ ਇਹੀ ਸਮਝਿਆ ਕਿ ਸ਼੍ਰੋਮਣੀ ਕਮੇਟੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿੱਚ ਮੰਗਲਾਂ ਦੀ ਜਿਸ ਤਰ੍ਹਾਂ ਤਰਤੀਬ ਰੱਖੀ ਹੈ, ਇਹ ਫ਼ੈਸਲਾ ਉਸ ਦੀ ਪ੍ਰੋੜ੍ਹਤਾ ਕਰਦਾ ਹੈ; ਪਰੰਤੂ ਦੀਵਾਨ ਨੇ ਇਹ ਭਾਵ ਕੱਢਿਆ ਕਿ "ਉਸ ਪਾਵਨ 'ਆਦਿ ਬੀੜ' ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਛਾਪੀ ਗਈ ਬੀੜ ਵਾਂਗ, ਹਰ ਥਾਂ ਮੰਗਲਾਚਰਨ ਰਾਗਾਂ ਤੋਂ ਪਹਿਲੇ ਨਹੀਂ।" ਇਸ ਤਰ੍ਹਾਂ ਸ਼੍ਰੋਮਣੀ ਕਮੇਟੀ ਅਤੇ ਦੀਵਾਨ ਵਿੱਚ ਇਹ ਚਰਚਾ, ਜੋ ਕੇਵਲ ਮੰਗਲਾਂ ਅਤੇ ਰਾਗਾਂ ਦੀ ਤਰਤੀਬ ਬਾਰੇ ਸੀ, ਚੱਲਦੀ ਰਹੀ।

ਸ਼੍ਰੋਮਣੀ ਕਮੇਟੀ ਅਤੇ ਚੀਫ਼ ਖ਼ਾਲਸਾ ਦੀਵਾਨ ਵੱਲੋਂ ਮੁੜ ਪੰਜਾਂ ਸੱਜਣਾਂ ਦੀ ਇੱਕ ਕਮੇਟੀ ਨੀਯਤ ਕੀਤੀ ਗਈ, ਜੋ ਪੂਰਨ ਵਿਚਾਰ ਉਪਰੰਤ ਮੰਗਲਾਂ ਦੀ ਤਰਤੀਬ ਬਾਰੇ ਸਪੱਸ਼ਟ ਫ਼ੈਸਲਾ ਦੇਵੇ।

ਇਨ੍ਹਾਂ ਸੱਜਣਾਂ ਨੇ 30 ਮਈ, 1954 ਨੂੰ ਇਸ ਸੰਬੰਧ ਵਿੱਚ ਹੇਠ ਲਿਖਿਆ ਫ਼ੈਸਲਾ ਦਿੱਤਾ:

ਅਸੀਂ, ਜਿਨ੍ਹਾਂ ਦੇ ਦਸਖ਼ਤ ਹੇਠਾਂ ਹਨ, ਜਿਨ੍ਹਾਂ ਨੂੰ 9 ਮਈ, 1954 ਨੂੰ ਇਥੇ ਹੀ ਸੰਗਤ ਨੇ ਇਸ ਕੰਮ ਲਈ ਚੁਣਿਆ ਸੀ, ਅੱਜ ਸਾਰੇ ਧਿਰਾਂ ਦੀ ਵਿਚਾਰ ਸੁਣ

ਕੇ, ਇਸ ਫ਼ੈਸਲੇ 'ਤੇ ਪੁੱਜੇ ਹਾਂ ਕਿ ਜੋ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅੱਗੋਂ ਛਪੇ, ਉਸ ਵਿੱਚ ਮੰਗਲਾਂ ਦੀ ਤਰਤੀਬ ਇਸ ਤਰ੍ਹਾਂ ਰੱਖੀ ਜਾਏ, ਜਿਵੇਂ ਕਿ ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਹੈ। ਜਿਥੇ ਮੰਗਲ ਉੱਚਾ ਹੈ, ਉਹ ਰਾਗ ਤੋਂ ਪਹਿਲੇ ਆਵੇ। ਜਿਥੇ ਉਸੇ ਸਤਰ ਵਿੱਚ ਆਇਆ ਜਾਂ ਨੀਵਾਂ ਹੈ, ਜਾਂ ਦੂਜੀ ਸਤਰ ਵਿੱਚ ਹੈ, ਉਹ ਰਾਗ ਤੋਂ ਮਗਰੋਂ। ਨਾਵੇਂ ਪਾਤਸ਼ਾਹ ਦੇ ਸ਼ਬਦਾਂ ਵਿੱਚ ਮੰਗਲਾਂ ਦੀ ਤਰਤੀਬ ਅਕਾਲ ਤਖ਼ਤ ਵਾਲੀ ਬੀੜ ਤੋਂ, ਜਿਸ ਦੀ ਜਿਲਦ ਸੁਨਹਿਰੀ ਹੈ ਅਤੇ ਜੋ ਬੀੜ ਦਮਦਮੇ ਸਾਹਿਬ ਗੁਰਦੁਆਰਾ ਮੰਜੀ ਸਾਹਿਬ ਵਿੱਚ ਹੈ, ਉਨ੍ਹਾਂ ਅਨੁਸਾਰ ਕਰ ਦਿੱਤੀ ਜਾਵੇ।

1. (ਸਹੀ) ਨਿਸਚਲ ਸਿੰਘ ਸੇਵਾ-ਪੰਥੀ
2. (ਸਹੀ) ਭਗਤ ਰਾਮ (ਉਦਾਸੀਨ)
3. (ਸਹੀ) ਜਥੇਦਾਰ ਬਿਰਕਤ ਪੂਰਨ ਸਿੰਘ ਬੁੱਢਾ ਦਲ ਪਟਿਆਲਾ
4. (ਸਹੀ) ਜੋਧ ਸਿੰਘ (ਪ੍ਰਿੰਸੀਪਲ, ਰੀਟਾਇਰਡ)
5. (ਸਹੀ) ਗੰਡਾ ਸਿੰਘ (ਡਾਇਰੈਕਟਰ, ਆਰਕਾਈਵਜ਼ ਪਟਿਆਲਾ)

30-5-1954

ਵਿਦਵਾਨਾਂ ਦਾ ਇਹ ਫ਼ੈਸਲਾ ਵੀ ਇਸ ਚਰਚਾ ਨੂੰ ਖ਼ਤਮ ਨਾ ਕਰ ਸਕਿਆ, ਕਿਉਂਕਿ ਇਹ ਆਪਣੇ ਆਪ ਵਿੱਚ ਹੀ ਸਪੱਸ਼ਟ ਨਹੀਂ ਸੀ। ਸ਼੍ਰੋਮਣੀ ਕਮੇਟੀ ਵੱਲੋਂ ਜਦੋਂ ਇਨ੍ਹਾਂ ਵਿਦਵਾਨਾਂ ਨੂੰ ਹੀ ਪੁੱਛਿਆ ਗਿਆ ਕਿ "ਮੰਗਲਾਚਰਨ ਦੇ ਸਤਰ ਵਿੱਚ ਬਾਦ ਵਿੱਚ ਆਉਣ" ਤੋਂ ਕੀ ਭਾਵ ਲਿਆ ਜਾਏ ਤਾਂ ਇਸ ਸੰਬੰਧੀ ਇਨ੍ਹਾਂ ਦੀ ਰਾਏ ਅੱਡ ਅੱਡ ਸੀ, ਜਿਸ ਦਾ ਸੰਖੇਪ ਵਰਣਨ ਉਨ੍ਹਾਂ ਦੇ ਆਪਣੇ ਹੀ ਸ਼ਬਦਾਂ ਵਿੱਚ ਅੱਗੇ ਆਵੇਗਾ।

ਇਸ ਤਰ੍ਹਾਂ ਇਹ ਚਰਚਾ ਮਿਟਾਣ ਵਿੱਚ ਇਹ ਵਿਦਵਾਨ ਵੀ ਪੂਰੀ ਤਰ੍ਹਾਂ ਸਹਾਈ ਨਾ ਹੋ ਸਕੇ।

ਇਸ ਦੌਰਾਨ ਸ਼੍ਰੋਮਣੀ ਕਮੇਟੀ ਦਾ ਚਾਰਜ 7 ਫ਼ਰਵਰੀ, 1955 ਨੂੰ ਪਹਿਲੇ ਪ੍ਰਬੰਧਕਾਂ (ਨਾਗੋਕੇ ਪਾਰਟੀ) ਹੱਥੋਂ ਨਿਕਲ ਕੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਤਿਨਿਧ ਮੈਂਬਰਾਂ ਹੱਥ ਆ ਗਿਆ ਅਤੇ ਸ੍ਰੀਮਾਨ ਮਾਸਟਰ ਤਾਰਾ ਸਿੰਘ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬਣੇ। ਆਪ ਨੂੰ ਚੀਫ਼ ਖ਼ਾਲਸਾ ਦੀਵਾਨ ਦਾ ਡੈਪੂਟੇਸ਼ਨ ਇਸੇ ਚਰਚਾ ਦੇ ਸੰਬੰਧ ਵਿੱਚ ਮਿਲਿਆ ਅਤੇ ਆਪਸ ਵਿੱਚ ਹੋਈ ਵਿਚਾਰ ਦੇ ਫਲਸਰੂਪ ਪ੍ਰਧਾਨ ਸਾਹਿਬ ਸ਼੍ਰੋਮਣੀ ਕਮੇਟੀ ਵੱਲੋਂ ਸਾਂਝੇ ਸਿੱਖ ਵਿਦਵਾਨਾਂ ਦੀ ਮੁੜ ਇਕੱਤਰਤਾ ਸੱਦੀ ਗਈ, ਜਿਸ ਨੇ 24-4-55 ਨੂੰ ਹੇਠ ਲਿਖੇ ਅਨੁਸਾਰ ਫ਼ੈਸਲਾ ਕੀਤਾ:

## ਧਾਰਮਿਕ ਸਲਾਹਕਾਰ ਤੇ ਹੋਰ ਪ੍ਰਤਿਸ਼ਟ ਵਿਦਵਾਨ ਸੱਜਣਾਂ ਦੇ ਵਿਚਾਰ

ਧਾਰਮਿਕ ਸਲਾਹਕਾਰ ਕਮੇਟੀ ਤੇ ਕੁਝ ਹੋਰ ਪ੍ਰਤਿਸ਼ਟ ਵਿਦਵਾਨ ਸੱਜਣਾਂ ਦੀ ਮਿਤੀ 24-4-55 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ 'ਤੇਜਾ ਸਿੰਘ ਸਮੁੰਦਰੀ ਹਾਲ', ਸ੍ਰੀ ਅੰਮ੍ਰਿਤਸਰ ਵਿੱਚ ਸੱਦੀ ਇਕੱਤਰਤਾ ਵੱਲੋਂ ਸਰਬ ਸੰਮਤੀ ਨਾਲ ਪ੍ਰਵਾਨ ਹੋਇਆ ਮਤਾ:

ਅੱਜ 24-4-55 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਾਰਮਿਕ

ਸਲਾਹਕਾਰ ਅਤੇ ਹੋਰ ਸੱਦੇ ਹੋਏ ਪ੍ਰਤਿਸ਼ਟਤ ਵਿਦਵਾਨਾਂ ਦਾ ਇਹ ਇਕੱਠ ਸਾਰੇ ਮਾਮਲੇ 'ਤੇ ਵਿਚਾਰ ਕਰਨ ਉਪਰੰਤ ਇਸ ਨਤੀਜੇ 'ਤੇ ਪੁੱਜਾ ਹੈ ਕਿ ਸ੍ਰੀ ਕਰਤਾਰਪੁਰ ਸਾਹਿਬ ਵਿੱਚ 30 ਮਈ, 1954 ਨੂੰ ਪੰਜਾਂ ਸਿੰਘਾਂ ਨੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਬੀੜ ਅਨੁਸਾਰ ਮੰਗਲ ਛਾਪਣ ਦਾ ਜੋ ਫ਼ੈਸਲਾ ਕੀਤਾ ਸੀ, ਅਸੀਂ ਉਸ ਨੂੰ ਪ੍ਰਸੰਸਾ ਸਹਿਤ ਪ੍ਰਵਾਨ ਕਰਦੇ ਹਾਂ ਤੇ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਪਾਸ ਬੇਨਤੀ ਕਰਦੇ ਹਾਂ ਕਿ ਅੱਗੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਵਿੱਚ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਮੰਗਲ ਛਾਪੇ ਜਾਣ। ਚੂੰਕਿ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਦੇ ਮੰਗਲਾਂ ਦੀ ਅਨੁਸਾਰਤਾ ਬਾਬਤ ਕੁਝ ਮਤਭੇਦ ਹੈ, ਇਸ ਲਈ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਪਾਸ ਬੇਨਤੀ ਕਰਦੇ ਹਾਂ ਕਿ ਉਹ ਇਸ ਮਤਭੇਦ ਦਾ ਨਿਰਣਾ ਕਰਾਉਣ ਦਾ ਯੋਗ ਪ੍ਰਬੰਧ ਕਰੇ।

(ਸਹੀ) ਭੂਪਿੰਦਰ ਸਿੰਘ (ਸਿੰਘ ਸਾਹਿਬ), (ਸਹੀ) ਫ਼ੌਜਾ ਸਿੰਘ (ਜਥੇਦਾਰ), (ਸਹੀ) ਬਾਵਾ ਹਰਕਿਸ਼ਨ ਸਿੰਘ, (ਸਹੀ) ਤੇਜਾ ਸਿੰਘ, (ਸਹੀ) ਸਰਦੂਲ ਸਿੰਘ (ਗਿਆਨੀ), (ਸਹੀ) ਗੰਡਾ ਸਿੰਘ (ਹਿਸਟੋਰੀਅਨ), (ਸਹੀ) ਅੱਛਰ ਸਿੰਘ (ਜਥੇਦਾਰ), (ਸਹੀ) ਗੰਗਾ ਸਿੰਘ (ਪ੍ਰਿੰਸੀਪਲ), (ਸਹੀ) ਸਾਹਿਬ ਸਿੰਘ (ਪ੍ਰਿੰਸੀਪਲ), (ਸਹੀ) ਨਿਰੰਜਨ ਸਿੰਘ (ਪਟਿਆਲਾ), (ਸਹੀ) ਨਿਸਚਲ ਸਿੰਘ (ਸੰਤ), (ਸਹੀ) ਗੁਰਬਚਨ ਸਿੰਘ ਖ਼ਾਲਸਾ (ਭਿੰਡਰਾਂਵਾਲੇ), (ਸਹੀ) ਚੇਤ ਸਿੰਘ (ਸਿੰਘ ਸਾਹਿਬ), (ਸਹੀ) ਅਰਜਨ ਸਿੰਘ (ਸਿੰਘ ਸਾਹਿਬ)

ਇਸ ਫ਼ੈਸਲੇ 'ਤੇ ਦਸਖ਼ਤ ਕਰਨ ਵਾਲੇ ਸੱਜਣਾਂ ਵਿੱਚ 30-5-54 ਨੂੰ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਪਹਿਲਾ ਫ਼ੈਸਲਾ ਦੇਣ ਵਾਲੇ ਪੰਜਾਂ ਸੱਜਣਾਂ ਵਿੱਚੋਂ ਦੋ ਸੱਜਣ ਸੰਤ ਨਿਸਚਲ ਸਿੰਘ ਜੀ ਅਤੇ ਡਾਕਟਰ ਗੰਡਾ ਸਿੰਘ ਜੀ ਸ਼ਾਮਿਲ ਸਨ। ਵਿਦਵਾਨਾਂ ਦਾ ਇਹ ਫ਼ੈਸਲਾ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਵਿੱਚ ਪੇਸ਼ ਹੋਣ ਉੱਤੇ ਅੰਤ੍ਰਿੰਗ ਕਮੇਟੀ ਨੇ ਯੋਗ ਵਿਦਵਾਨ ਨੀਯਤ ਕਰਨ ਦੇ ਅਧਿਕਾਰ ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਨੂੰ ਦੇ ਦਿੱਤੇ ਅਤੇ ਆਪ ਨੇ ਇਨ੍ਹਾਂ ਅਧਿਕਾਰਾਂ ਅਨੁਸਾਰ ਹੇਠ ਲਿਖੇ ਤਿੰਨ ਸੱਜਣ ਨੀਯਤ ਕੀਤੇ :

(1) ਬਾਵਾ ਹਰਕਿਸ਼ਨ ਸਿੰਘ, ਪ੍ਰਿੰਸੀਪਲ, ਸਿੱਖ ਨੈਸ਼ਨਲ ਕਾਲਜ, ਕਾਦੀਆਂ।

(2) ਜਸਟਿਸ (ਹੁਣ ਰੀਟਾਇਰਡ) ਸ: ਹਰਨਾਮ ਸਿੰਘ, ਜੱਜ ਹਾਈਕੋਰਟ, ਪੰਜਾਬ।

(3) ਸਰਦਾਰ ਸਾਹਿਬ ਸਿੰਘ, ਪ੍ਰਿੰਸੀਪਲ, ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ।

ਇਨ੍ਹਾਂ ਸੱਜਣਾਂ ਦੀਆਂ ਜਲੰਧਰ ਵਿੱਚ ਕੁਝ ਇਕੱਤਰਤਾਵਾਂ ਹੋਈਆਂ ਅਤੇ ਇਨ੍ਹਾਂ ਨੇ ਸ੍ਰੀ ਕਰਤਾਰਪੁਰ ਸਾਹਿਬ ਜਾ ਕੇ ਪਾਵਨ ਬੀੜ ਦੇ ਦਰਸ਼ਨ ਵੀ ਕੀਤੇ।

ਇਸੇ ਦੌਰਾਨ ਵਿੱਚ ਖ਼ਾਲਸਾ ਦੀਵਾਨ ਦੇ ਪ੍ਰਤਿਸ਼ਟਤ ਸੱਜਣਾਂ—ਡਾਕਟਰ ਸੋਹਣ ਸਿੰਘ ਜੀ ਆਦਿ ਨਾਲ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਦੇ ਕੁਝ ਆਦਮੀਆਂ ਦੀ ਗੱਲਬਾਤ ਹੋਈ, ਜਿਸ ਵਿੱਚ ਡਾਕਟਰ ਸਾਹਿਬ ਨੇ ਕਿਹਾ ਕਿ ਵਿਦਵਾਨਾਂ ਦੇ 24-4-55 ਦੇ ਫ਼ੈਸਲੇ ਬਾਰੇ ਪਹਿਲੇ ਨੀਯਤ ਕੀਤੇ ਪੰਜ ਸੱਜਣਾਂ ਵਿੱਚੋਂ ਕੇਵਲ ਦੋ ਦੀ ਹੀ ਸੰਮਤੀ

ਲਈ ਗਈ ਹੈ, ਬਾਕੀ ਦਿਆਂ ਦੀ ਵੀ ਸੰਮਤੀ ਲੈ ਲਈ ਜਾਣੀ ਚਾਹੀਦੀ ਹੈ ਅਤੇ ਜੇ ਸਾਰੇ ਸਹਿਮਤ ਨਾ ਹੋਣ ਤਾਂ ਘੱਟੋ ਘੱਟ ਉਨ੍ਹਾਂ ਦੀ ਬਹੁ-ਸੰਮਤੀ ਤਾਂ ਇਸ ਹੱਕ ਵਿੱਚ ਹੋ ਜਾਏ ਤਾਂ ਸ਼੍ਰੋਮਣੀ ਕਮੇਟੀ ਦੇ ਫ਼ੈਸਲੇ ਵਿੱਚ ਵਧੇਰੇ ਤਾਕਤ ਹੋਏਗੀ ਅਤੇ ਇਹ ਗੱਲ ਇਖ਼ਲਾਕੀ ਤੌਰ ਉੱਤੇ ਵੀ ਠੀਕ ਹੋਵੇਗੀ। ਚੁਨਾਂਚਿ, ਆਪ ਦੀ ਇਸ ਸਲਾਹ ਅਨੁਸਾਰ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵੱਲੋਂ 24-4-55 ਦੇ ਫ਼ੈਸਲੇ ਦੀ ਨਕਲ ਭੇਜ ਕੇ ਰਾਇ ਪੁੱਛਣ 'ਤੇ ਇਸ ਸੰਬੰਧ ਵਿੱਚ ਨਿਹੰਗ ਪੂਰਨ ਸਿੰਘ ਜੀ ਅਤੇ ਮਹੰਤ ਭਗਤ ਰਾਮ ਜੀ ਨੇ, ਜੋ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪੰਜਾਂ ਦੀ ਕਮੇਟੀ ਦੇ ਮੈਂਬਰ ਸਨ, ਹੇਠ ਲਿਖੇ ਅਨੁਸਾਰ ਰਾਏ ਲਿਖ ਕੇ ਭੇਜੀ:

## ਮਹੰਤ ਭਗਤ ਰਾਮ ਜੀ ਦੀ ਚਿੱਠੀ

ਸ੍ਰੀਮਾਨ ਜੀਓ,

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੰਗਲਾਂ ਅਤੇ ਸਿਰਲੇਖਾਂ ਦੀ ਤਰਤੀਬ ਬਾਰੇ, ਮੈਂ ਅੱਗੇ ਵੀ ਆਪਣੇ ਖ਼ਿਆਲ ਸਪੱਸ਼ਟ ਤੌਰ 'ਤੇ ਦੱਸ ਚੁੱਕਾ ਹਾਂ ਕਿ ਸ੍ਰੀ ਕਰਤਾਰਪੁਰ ਵਾਲੀ ਪਾਵਨ ਬੀੜ ਵਿੱਚ ਮੰਗਲਾਚਰਨ ਸੱਜੇ ਪਾਸੇ ਪਹਿਲੇ ਲਿਖੇ ਗਏ ਹਨ ਤੇ ਰਾਗ ਦੇ ਸਿਰਲੇਖ ਖੱਬੇ ਪਾਸੇ ਬਾਦ ਵਿੱਚ ਹਨ।

ਸਾਥ ਹੀ ਮੈਂ 24-4-55 ਦੀ ਇਕੱਤਰਤਾ ਵਿਖੇ ਪਾਸ ਹੋਏ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ।

(ਸਹੀ) ਮਹੰਤ ਭਗਤ ਰਾਮ<br>
5-6-56 ਬੜਾ ਪਿੰਡ (ਜਲੰਧਰ)

## ਨਿਹੰਗ ਪੂਰਨ ਸਿੰਘ ਜੀ ਦੀ ਚਿੱਠੀ

ਸ੍ਰੀਮਾਨ ਜੀ,

ਸਾਨੂੰ ਪਤਾ ਲੱਗਾ ਹੈ ਕਿ ਚੀਫ਼ ਖ਼ਾਲਸਾ ਦੀਵਾਨ ਅਤੇ ਦੁਕਾਨਦਾਰ ਸੱਜਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਛਾਪੀ ਬੀੜ ਵਿੱਚ ਅਦਲਾ-ਬਦਲੀ ਚਾਹੁੰਦੇ ਹਨ। ਇਸ ਦੇ ਸੰਬੰਧ ਵਿੱਚ ਮੇਰੀ ਅਤੇ ਬੁੱਢਾ ਦਲ ਚੱਲਦਾ ਵਹੀਰ ਨਿਹੰਗ ਸਿੰਘਾਂ ਦੀ ਖ਼ਾਸ ਤੌਰ 'ਤੇ ਇਹ ਰਾਇ ਹੈ ਕਿ ਸ਼੍ਰੋਮਣੀ ਕਮੇਟੀ ਨੂੰ ਮੰਗਲਾਚਰਨਾਂ ਵਿੱਚ ਤਬਦੀਲੀ ਨਹੀਂ ਕਰਨੀ ਚਾਹੀਦੀ ਅਤੇ ਉਸ ਫ਼ੈਸਲੇ 'ਤੇ ਕਾਇਮ ਰਹਿਣਾ ਚਾਹੀਦਾ ਹੈ, ਜੋ 30 ਮਈ, 1954 ਨੂੰ ਕਰਤਾਰਪੁਰ ਸਾਹਿਬ ਹੋਇਆ ਸੀ।

ਫ਼ਿਲਹਾਲ ਝਗੜੇ ਨੂੰ ਨਿਪਟਾਉਣ ਦੀ ਖ਼ਾਤਰ ਮੈਂ 24-4-55 ਦੇ ਮਤੇ ਦੀ ਵੀ ਪ੍ਰੋੜ੍ਹਤਾ ਕਰਦਾ ਹਾਂ, ਪਰ ਜੇ ਸ਼੍ਰੋਮਣੀ ਕਮੇਟੀ ਮੰਗਲਾਚਰਨ ਬਦਲਣ ਦੇ ਹੱਕ ਵਿੱਚ ਵੀ ਹੋ ਜਾਵੇ ਤਾਂ ਵੀ ਸਾਡੀ ਰਾਇ ਸਪੱਸ਼ਟ ਇਹੀ ਰਹੇਗੀ ਕਿ '੧ੴ ਸਤਿਗੁਰ ਪ੍ਰਸਾਦਿ' ਪਹਿਲੇ ਹੋਣਾ ਚਾਹੀਦਾ ਹੈ, ਕਿਉਂਕਿ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿੱਚ ਵੀ '੧ੴ ਵਾਹਿਗੁਰੂ ਜੀ ਕੀ ਫ਼ਤਹਿ', 'ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ਦਸਵੀਂ' ਜਾਂ '੧ੴ ਸਤਿਗੁਰ ਪ੍ਰਸਾਦਿ' ਪਹਿਲਾਂ ਹੀ ਲਿਖਿਆ ਹੈ।

ਪੁਰਾਤਨ ਸਮੇਂ ਵਿੱਚ ਹੀ ਗੁਰਦੁਆਰਾ ਸਾਹਿਬਾਨ ਅਤੇ ਨਿਹੰਗ ਸਿੰਘਾਂ ਦੀਆਂ ਛਾਉਣੀਆਂ ਵਿੱਚ ਓਹੀ ਹਸਤ ਲਿਖਤ ਬੀੜਾਂ ਪ੍ਰਕਾਸ਼ਤ ਹੁੰਦੀਆਂ ਸਨ, ਜਿਨ੍ਹਾਂ ਦੇ

ਮੰਗਲਾਚਰਨ ਪਹਿਲੋਂ ਸਨ। ਛਾਪੇ ਦੀਆਂ ਬੀੜਾਂ ਦਾ ਉਪਰੋਕਤ ਅਸਥਾਨਾਂ 'ਤੇ ਇਸ ਲਈ ਪ੍ਰਕਾਸ਼ ਨਹੀਂ ਕੀਤਾ ਜਾਂਦਾ ਸੀ ਕਿ ਉਹਨਾਂ ਦੇ ਮੰਗਲਾਚਰਨ ਗ਼ਲਤ ਸਨ, ਭਾਵ ਅੱਗੇ ਪਿੱਛੇ ਸਨ।

*ਆਪ ਦਾ ਹਿਤੂ*
(ਸਹੀ) ਜਥੇਦਾਰ ਬਿਰਕਤ ਪੂਰਨ ਸਿੰਘ
6-6-56 ਨਿਹੰਗ ਸਿੰਘ ਬੁੱਢਾ ਦਲ, ਪਟਿਆਲਾ

ਇਥੇ ਇਹ ਗੱਲ ਦੱਸ ਦੇਣੀ ਵੀ ਜ਼ਰੂਰੀ ਹੈ ਕਿ 24-4-55 ਨੂੰ ਧਾਰਮਿਕ ਸਲਾਹਕਾਰ ਕਮੇਟੀ ਅਤੇ ਹੋਰ ਪ੍ਰਤਿਸ਼ਟਤ ਵਿਦਵਾਨ ਸੱਜਣਾਂ ਦੀ ਸੱਦੀ ਗਈ ਇਕੱਤਰਤਾ ਵਿੱਚ ਪ੍ਰਿੰਸੀਪਲ ਜੋਧ ਸਿੰਘ ਜੀ ਆਪ ਤਾਂ ਹਾਜ਼ਰ ਨਾ ਹੋ ਸਕੇ, ਪਰੰਤੂ ਉਨ੍ਹਾਂ ਵੱਲੋਂ ਪੁੱਜੇ ਉੱਤਰ ਵਿੱਚ ਉਨ੍ਹਾਂ ਦੇ ਵਿਚਾਰ ਸਪੱਸ਼ਟ ਹਨ। ਸ਼੍ਰੋਮਣੀ ਕਮੇਟੀ ਵੱਲੋਂ ਭੇਜੇ ਸੱਦਾ ਪੱਤਰ ਦੇ ਉੱਤਰ ਵਿੱਚ ਉਹ ਲਿਖਦੇ ਹਨ:

ੴ ਵਾਹਿਗੁਰੂ ਜੀ ਕੀ ਫ਼ਤਹ॥

496, ਮਾਡਲ ਟਾਊਨ,
ਲੁਧਿਆਣਾ

ਸ੍ਰੀਮਾਨ ਜੀ,

ਆਪ ਦਾ ਪੱਤਰ ਨੰ: 556/9-1 ਤਰੀਕ 14-4-55 ਦਾ ਮਿਲਿਆ। ਪਹਿਲੀ ਮਈ ਨੂੰ ਪੰਜਾਬੀ ਸਾਹਿਤ ਅਕਾਡਮੀ ਸੰਬੰਧੀ ਇੱਕ ਕਾਨਫ਼ਰੰਸ ਹੋ ਰਹੀ ਹੈ। 24 ਅਪ੍ਰੈਲ ਨੂੰ ਉਸ ਸੰਬੰਧੀ ਐ: ਕਮੇਟੀ ਸੱਦੀ ਹੋਈ ਹੈ। ਇਸ ਲਈ ਮੈਂ ਉਸ ਦਿਨ ਸ੍ਰੀ ਅੰਮ੍ਰਿਤਸਰ ਹਾਜ਼ਰ ਨਹੀਂ ਹੋ ਸਕਾਂਗਾ। ਨਾਲੇ ਮੈਂ ਅੱਗੇ ਆਪਣੀ ਰਾਏ ਦੇ ਚੁੱਕਾ ਹਾਂ। ਹੁਣ ਵੀ ਮੇਰੀ ਉਹੋ ਰਾਏ ਹੈ।

'ਮੰਗਲ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਹੋਣੇ ਚਾਹੀਦੇ ਹਨ।'

*ਆਪ ਦਾ ਹਿਤੂ,*
17-4-55 (ਸਹੀ) ਜੋਧ ਸਿੰਘ

ਇਸ ਤਰ੍ਹਾਂ ਸ੍ਰੀ ਕਰਤਾਰਪੁਰ ਸਾਹਿਬ ਵਿਖੇ 30-5-54 ਨੂੰ ਫ਼ੈਸਲਾ ਦੇਣ ਵਾਲੇ ਪੰਜ ਜੱਜ ਸਾਹਿਬਾਨ ਦੀਆਂ ਰਾਵਾਂ ਪੁੱਜਣ ਉਪਰੰਤ ਪ੍ਰਧਾਨ ਸਾਹਿਬ ਸ਼੍ਰੋਮਣੀ ਕਮੇਟੀ ਵੱਲੋਂ ਨੀਯਤ ਕੀਤੇ ਗਏ ਸੱਜਣਾਂ ਦੀ ਮੁੜ ਇਕੱਤਰਤਾ 29-10-56 ਨੂੰ ਹੋਈ। ਜਸਟਿਸ ਸ: ਹਰਨਾਮ ਸਿੰਘ ਜੀ, ਇਸ ਸਮੇਂ ਹਾਈਕੋਰਟ ਦੀ ਜੱਜੀ ਛੱਡ ਕੇ ਪੰਜਾਬ ਤੋਂ ਬਾਹਰ ਇੱਕ ਟ੍ਰਿਬਿਊਨਲ ਦੇ ਚੇਅਰਮੈਨ ਨੀਯਤ ਹੋ ਚੁੱਕੇ ਸਨ, ਇਸ ਲਈ ਉਹ ਇਸ ਇਕੱਤਰਤਾ ਵਿੱਚ ਨਾ ਪੁੱਜ ਸਕੇ। ਬਾਕੀ ਦੋਹਾਂ ਸੱਜਣਾਂ ਨੇ ਜਿਹੜਾ ਫ਼ੈਸਲਾ ਦਿੱਤਾ, ਉਹ ਸ: ਹਰਨਾਮ ਸਿੰਘ ਜੀ ਜਸਟਿਸ ਨੂੰ ਭੇਜ ਕੇ ਇਸ ਸੰਬੰਧੀ ਉਨ੍ਹਾਂ ਦੀ ਰਾਇ ਵੀ ਪੁੱਛੀ ਗਈ। ਉਨ੍ਹਾਂ ਨੇ ਇਸ ਫ਼ੈਸਲੇ ਨਾਲ ਆਪਣੀ ਸੰਮਤੀ ਪ੍ਰਗਟ ਕੀਤੀ। ਇਸ ਤਰ੍ਹਾਂ ਤਿੰਨਾਂ ਸੱਜਣਾਂ ਦੇ ਸਰਬ ਸੰਮਤੀ ਨਾਲ ਹੋਏ ਫ਼ੈਸਲੇ ਨੂੰ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਵਿੱਚ ਪੇਸ਼ ਕੀਤਾ ਗਿਆ, ਜਿਸ 'ਤੇ ਅੰਤ੍ਰਿੰਗ ਕਮੇਟੀ ਨੇ ਹੇਠ ਲਿਖੇ ਅਨੁਸਾਰ ਫ਼ੈਸਲਾ ਦਿੱਤਾ:

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਿਤੀ 10-11-56 ਦੇ ਮਤਾ ਨੰ: 2874 ਦੀ ਨਕਲ:

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਮੰਗਲਾਂ ਅਤੇ ਰਾਗਾਂ ਦੇ ਸਿਰਲੇਖਾਂ ਦੀ ਤਰਤੀਬ ਬਾਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੀ ਅੰਤ੍ਰਿੰਗ ਕਮੇਟੀ ਦੇ ਮਤਾ ਨੰ: 728 ਮਿਤੀ 6-5-55 ਅਨੁਸਾਰ ਪ੍ਰਧਾਨ ਸਾਹਿਬ, ਸ਼੍ਰੋਮਣੀ ਕਮੇਟੀ ਵੱਲੋਂ 20-10-55 ਨੂੰ ਨੀਯਤ ਕੀਤੀ ਗਈ ਸਬ-ਕਮੇਟੀ ਦੀ ਸਰਬ-ਸੰਮਤੀ ਨਾਲ ਦਿੱਤੀ ਗਈ ਹੇਠ ਲਿਖੀ ਰੀਪੋਰਟ ਪੇਸ਼ ਹੋਈ ਅਤੇ ਇਸ 'ਤੇ ਵਰਤੋਂ ਕਰਨ ਦੀ ਪ੍ਰਵਾਨਗੀ ਦਿੱਤੀ ਗਈ।

*ਜ਼ਰੂਰੀ :* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੇ ਮਤਾ ਨੰ: 728 ਮਿਤੀ 6-5-55 ਅਨੁਸਾਰ ਪ੍ਰਧਾਨ ਸਾਹਿਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀਮਾਨ ਤਾਰਾ ਸਿੰਘ ਜੀ ਨੇ 20-10-55 ਨੂੰ ਦਾਸਾਂ ਨੂੰ ਨੀਯਤ ਕੀਤਾ ਕਿ ਕਰਤਾਰਪੁਰ ਸਾਹਿਬ ਵਾਲੀ ਪਾਵਨ ਬੀੜ ਦੇ ਦਰਸ਼ਨ ਕਰ ਕੇ ਮੰਗਲਾਚਰਨਾਂ ਸੰਬੰਧੀ ਆਪਣੀ ਵਿਚਾਰ ਬਤੌਰ ਸਿਫ਼ਾਰਸ਼ ਪੇਸ਼ ਕਰੀਏ। ਸੋ ਦਾਸਾਂ ਨੇ ਸ੍ਰੀ ਕਰਤਾਰਪੁਰ ਸਾਹਿਬ ਦੀ ਪਾਵਨ ਬੀੜ ਦੇ ਦਰਸ਼ਨ ਕੀਤੇ ਅਤੇ ਚੋਖਾ ਚਿਰ ਪੜਚੋਲ ਕੀਤੀ। ਜਿਸ ਦੁਆਰਾ ਦਾਸ ਇਸੇ ਨਤੀਜੇ 'ਤੇ ਪੁੱਜੇ ਕਿ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਬੀੜ ਵਿੱਚ ਮੰਗਲਾਚਰਨ ਨੂੰ ਰਾਗ ਦੇ ਸਿਰਲੇਖ ਨਾਲੋਂ ਹਰ ਥਾਂ ਪਹਿਲ ਦਿੱਤੀ ਗਈ ਹੈ ਅਤੇ ਇਸ ਬੀੜ ਦੇ ਅਨੁਕੂਲ ਇਹੀ ਗੱਲ ਹੈ ਕਿ ਮੰਗਲਾਚਰਨ ਪਹਿਲਾਂ ਹੀ ਛਪਣ।

29-10-56 (ਸਹੀ) ਬਾਵਾ ਹਰਕਿਸ਼ਨ ਸਿੰਘ
ਪ੍ਰਿੰਸੀਪਲ, ਸਿੱਖ ਨੈਸ਼ਨਲ ਕਾਲਜ, ਕਾਦੀਆਂ

29-10-56 (ਸਹੀ) ਸਾਹਿਬ ਸਿੰਘ
ਪ੍ਰਿੰਸੀਪਲ, ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ

8-11-56 (ਮੈਂ ਸਹਿਮਤ ਹਾਂ) (ਸਹੀ) ਹਰਨਾਮ ਸਿੰਘ

## ਪ੍ਰਿੰਸੀਪਲ ਜੋਧ ਸਿੰਘ ਜੀ ਨਾਲ ਸਮੇਂ ਸਮੇਂ ਹੋਈ ਵਿਚਾਰ ਤੇ ਲਿਖਾ-ਪੜ੍ਹੀ

ਪ੍ਰਿੰਸੀਪਲ ਜੋਧ ਸਿੰਘ ਜੀ ਨੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਆਦਿ ਬੀੜ ਦੀ ਵਧੇਰੇ ਖੋਜ ਕੀਤੀ ਹੋਣ ਕਰਕੇ ਬੀੜ ਦੀ ਛਪਾਈ ਵਿੱਚ ਉਨ੍ਹਾਂ ਦੀ ਵਧੇਰੇ ਸਹਾਇਤਾ ਲਈ ਜਾਂਦੀ ਰਹੀ ਹੈ। ਮੰਗਲਾਚਰਨਾਂ ਦੀ ਤਰਤੀਬ ਬਾਰੇ ਚੀਫ਼ ਖ਼ਾਲਸਾ ਦੀਵਾਨ ਵੱਲੋਂ ਇਤਰਾਜ਼ ਕਰਨ ਉੱਤੇ ਪ੍ਰਿੰਸੀਪਲ ਸਾਹਿਬ ਨਾਲ ਇਸ ਸੰਬੰਧੀ ਲਿਖਾ-ਪੜ੍ਹੀ ਕੀਤੀ ਗਈ। ਆਖ਼ਿਰ ਉਹਨਾਂ ਵੱਲੋਂ 1-8-53 ਨੂੰ ਟ੍ਰੇਨਿੰਗ ਕਾਲਜ, ਜਲੰਧਰ ਵਿਖੇ ਪੁੱਜ ਕੇ ਵਿਚਾਰ ਕਰਨ ਲਈ ਲਿਖਿਆ ਗਿਆ। ਪ੍ਰੋਫ਼ੈਸਰ ਹਰਿਭਜਨ ਸਿੰਘ, ਮੀਤ ਸਕੱਤਰ, 1-8-53 ਨੂੰ ਉਨ੍ਹਾਂ ਦੀ ਸੇਵਾ ਵਿੱਚ ਹਾਜ਼ਰ ਹੋਏ ਅਤੇ ਗੱਲਬਾਤ ਸੰਬੰਧੀ ਆ ਕੇ ਹੇਠ ਲਿਖੀ ਰੀਪੋਰਟ ਦਫ਼ਤਰ ਨੂੰ ਦਿੱਤੀ:

### ਇੱਕ ਰੀਪੋਰਟ

ਆਪ ਜੀ ਦੀ ਆਗਿਆ ਅਨੁਸਾਰ ਮਿਤੀ 1-8-53 ਨੂੰ ਟ੍ਰੇਨਿੰਗ ਕਾਲਜ

ਜਲੰਧਰ ਵਿਖੇ, ਪ੍ਰਿੰਸੀਪਲ ਜੋਧ ਸਿੰਘ ਜੀ ਨੂੰ ਮਿਲਿਆ। ਗੱਲਬਾਤ ਦੇ ਆਰੰਭ ਵਿੱਚ ਹੀ ਉਹਨਾਂ ਨੂੰ ਯਾਦ-ਦਹਾਨੀ ਦੇ ਤੌਰ 'ਤੇ ਬੇਨਤੀ ਕੀਤੀ ਗਈ ਕਿ ਕਿਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਵਿੱਚ ਹਰ ਸਮੇਂ ਅਤੇ ਲਗਭਗ ਹਰ ਮਸਲੇ ਤੇ ਕਠਿਨ ਸਮੱਸਿਆ ਨੂੰ ਸੁਲਝਾਣ ਲਈ ਉਹਨਾਂ ਨੂੰ ਖੇਚਲ ਦਿੱਤੀ ਜਾਂਦੀ ਰਹੀ ਅਤੇ ਉਹਨਾਂ ਦੇ ਵਿਚਾਰਾਂ ਤੋਂ ਲਾਭ ਪ੍ਰਾਪਤ ਕੀਤਾ ਜਾਂਦਾ ਰਿਹਾ, ਕਿਵੇਂ ਮੰਗਲਾਚਰਨ ਸੰਬੰਧੀ ਸ: ਰਵੇਲ ਸਿੰਘ ਜੀ ਮੀਤ ਸਕੱਤਰ, ਗਿਆਨੀ ਪਿਆਰਾ ਸਿੰਘ ਜੀ 'ਸੁਖੀ' ਅਤੇ ਦਾਸ ਮਿਤੀ 21-11-51 ਨੂੰ ਉਹਨਾਂ ਦੀ ਸੇਵਾ ਵਿੱਚ ਖ਼ਾਲਸਾ ਕਾਲਜ ਵਿਖੇ ਹਾਜ਼ਰ ਹੋਏ ਅਤੇ ਕਿਵੇਂ ਉਹਨਾਂ ਨੇ ਆਪਣੇ ਪ੍ਰੋਗਰਾਮ ਤੇ ਸਹੂਲਤ ਨੂੰ ਮੁੱਖ ਰੱਖ ਕੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਵਿੱਚ ਮੰਗਲਾਚਰਨ ਦੀ ਸਹੀ ਤਰਤੀਬ ਵੇਖਣ ਹਿੱਤ ਧਾਰਮਿਕ ਸਲਾਹਕਾਰ ਕਮੇਟੀ ਦੀ ਉਚੇਚੀ ਮੀਟਿੰਗ ਮਿਤੀ 2-12-51 ਨੂੰ ਸ਼ਾਮ ਦੇ 4-00 ਵਜੇ ਸ੍ਰੀ ਕਰਤਾਰਪੁਰ ਸਾਹਿਬ ਰਖਾਈ ਸੀ, ਆਦਿਕ।

ਉਪਰੰਤ ਪ੍ਰਿੰਸੀਪਲ ਸਾਹਿਬ ਨੂੰ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਬੀੜ ਤੋਂ ਮੰਗਲਾਂ ਦੀ ਸਹੀ ਥਾਂ ਜਾਨਣ ਹਿੱਤ ਮਿਤੀ 9-7-53 ਨੂੰ ਲਏ ਕੁਝ ਕੁ ਟ੍ਰੇਸਿੰਗ (ਉਤਾਰੇ) ਵਿਖਾਏ ਗਏ। ਇਹ ਸਭ ਕੁਝ ਵੇਖਣ ਅਤੇ ਵਿਚਾਰਨ ਉਪਰੰਤ ਉਹ ਇਸ ਸਿੱਟੇ 'ਤੇ ਪੁੱਜੇ ਕਿ ਨਿਰਸੰਦੇਹ ਪਾਵਨ ਆਦਿ ਬੀੜ ਵਿੱਚ ਸੱਜੇ ਪਾਸੇ ਅੰਕਿਤ ਮੰਗਲਾਚਰਨ, ਭਾਵੇਂ ਰਾਗ ਦੇ ਸਿਰਲੇਖ ਨਾਲੋਂ ਉਚੇਰੇ ਹਨ ਜਾਂ ਬਰਾਬਰ, ਖੱਬੇ ਪਾਸੇ ਵੱਲ ਲਿਖੇ ਰਾਗ ਦੇ ਸਿਰਲੇਖ ਨਾਲੋਂ ਪਹਿਲਾਂ ਉਚਾਰਨ ਕੀਤੇ ਤੇ ਲਿਖੇ ਗਏ ਹਨ। ਇਸ ਲਈ ਸ਼੍ਰੋਮਣੀ ਕਮੇਟੀ ਵੱਲੋਂ ਛਪੀ ਬੀੜ ਵਿੱਚ ਦਿੱਤੀ ਮੰਗਲਾਚਰਨ ਦੀ ਤਰਤੀਬ ਸ਼ੁੱਧ ਹੈ।

ਗੱਲਬਾਤ ਦੇ ਦੌਰਾਨ ~~ਜਦ~~ 'ਸ਼ੁੱਧ ਗੁਰਬਾਣੀ ਟਰੱਸਟ' ਵੱਲੋਂ ਸ: ਚਰਨ ਸਿੰਘ 'ਸ਼ਹੀਦ' ਰਾਹੀਂ, ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਨਾਲ ਸੁਧਾਈ ਕਰ ਕੇ ਬੀੜ ਛਾਪੇ ਜਾਣ ਦਾ ਜ਼ਿਕਰ ਆਇਆ ਤਾਂ ਆਪ ਨੇ ਫ਼ੁਰਮਾਇਆ ਕਿ ਉਹਨਾਂ ਸੱਜਣਾਂ ਦੇ ਜਤਨ ਉਤਨੇ ਸੁਧਾਈ ਲਈ ਨਹੀਂ ਸਨ, ਜਿਤਨੇ ਕਿ ਦੁਕਾਨਦਾਰੀ ਦੇ ਦ੍ਰਿਸ਼ਟੀਕੋਣ ਤੋਂ ਪ੍ਰਾਪੇਗੰਡੇ ਲਈ। ਸ਼੍ਰੋਮਣੀ ਕਮੇਟੀ ਦੀ ਇਸੇ ਸੰਬੰਧ ਵਿੱਚ ਕੀਤੀ ਮਿਹਨਤ ਤੇ ਸੁਧਾਈ ਨਾਲ ਉਹ ਟਾਕਰਾ ਨਹੀਂ ਖਾ ਸਕਦੇ।

ਪ੍ਰਿੰਸੀਪਲ ਸਾਹਿਬ ਨਾਲ ਹੋਰ ਪ੍ਰਾਚੀਨ ਹੱਥ-ਲਿਖਤ ਬੀੜਾਂ ਸੰਬੰਧੀ ਵਿਚਾਰ ਕੀਤੀ ਗਈ, ਜਿਨ੍ਹਾਂ ਵਿੱਚ ਉਸ ਸਮੇਂ ਦੇ ਲਿਖਾਰੀਆਂ ਨੇ ਸੱਜੇ ਪਾਸੇ ਲਿਖੇ ਮੰਗਲਾਚਰਨ ਨੂੰ ਪਹਿਲਾਂ ਅੰਕਿਤ ਕੀਤਾ ਸਮਝ ਕੇ ਸਮੁੱਚੀ ਬੀੜ ਵਿੱਚ ਮੰਗਲਾਚਰਨ ਇੱਕ-ਸਾਰ ਪਹਿਲਾਂ ਲਿਖਿਆ ਹੈ। ਇਸ ਸੰਬੰਧ ਵਿੱਚ ਸੰਮਤ 1792 ਦੀ ਹੱਥ ਲਿਖਤ ਬੀੜ ਦਾ ਖ਼ਾਸ ਤੌਰ 'ਤੇ ਜ਼ਿਕਰ ਕੀਤਾ ਗਿਆ। ਇਹ ਬੀੜ ਨਾ ਭਾਈ ਬੰਨੋ ਵਾਲੀ ਬੀੜ ਦਾ ਉਤਾਰਾ ਹੈ ਤੇ ਨਾ ਹੀ ਦਮਦਮੀ ਬੀੜ ਦਾ।

ਇਸ ਤੋਂ ਪਿੱਛੋਂ ਮੈਂ ਉਹਨਾਂ ਦਾ ਧਿਆਨ ਚੀਫ਼ ਖ਼ਾਲਸਾ ਦੀਵਾਨ ਵੱਲੋਂ 28-6-53 ਨੂੰ ਹੋਏ ਮਤੇ ਵੱਲ ਵੀ ਦਿਵਾਇਆ। ਇਹ ਵੀ ਬੇਨਤੀ ਕੀਤੀ ਕਿ ਜੇ ਉਹ ਦੀਵਾਨ ਦੀ ਕਾਰਜ-ਸਾਧਕ ਕਮੇਟੀ ਦੀ ਉਕਤ ਇਕੱਤਰਤਾ ਵਿੱਚ ਹਾਜ਼ਰ ਹੁੰਦੇ

ਤਾਂ ਇਹ ਮਤਾ ਅਜਿਹੀ ਆਪਾ-ਵਿਰੋਧੀ ਸ਼ਕਲ ਵਿੱਚ ਨਾ ਹੁੰਦਾ। ਉਹਨਾਂ ਨੂੰ ਚੀਫ਼ ਖ਼ਾਲਸਾ ਦੀਵਾਨ ਵੱਲ ਯੋਗ ਪੱਤ੍ਰਿਕਾ ਲਿਖਣ ਲਈ ਵੀ ਜ਼ੋਰ ਦਿੱਤਾ ਤਾਂ ਜੋ ਮੁਆਮਲਾ ਵਿਚਾਰ-ਪੂਰਬਕ ਨਜਿੱਠਿਆ ਜਾ ਸਕੇ। ਪ੍ਰਿੰਸੀਪਲ ਸਾਹਿਬ ਨੇ ਇਸ ਤਜਵੀਜ਼ ਨੂੰ ਵਿਚਾਰਨ ਅਤੇ ਇਸ ਸੰਬੰਧੀ ਯੋਗ ਕਾਰਵਾਈ ਕਰਨ ਦਾ ਭਰੋਸਾ ਦਿਵਾਇਆ।

ਅਖ਼ੀਰ ਵਿੱਚ ਉਹਨਾਂ ਦਾ ਵਿਚਾਰ ਸੀ ਕਿ ਸ਼੍ਰੋਮਣੀ ਕਮੇਟੀ ਨੂੰ ਆਪਣੇ ਵੱਲੋਂ ਛਪਾਈ ਅਤੇ ਪਾਵਨ ਬੀੜ ਦੀ ਵਿਕਰੀ ਬੰਦ ਨਹੀਂ ਕਰਨੀ ਚਾਹੀਦੀ। ਉਹਨਾਂ ਨੇ ਇਹ ਵੀ ਆਗਿਆ ਕੀਤੀ ਕਿ ਕਮੇਟੀ ਵੱਲੋਂ ਛਪੀ ਬੀੜ ਦੀ ਇੱਕ ਕਾਪੀ ਉਹਨਾਂ ਲਈ ਰੀਜ਼ਰਵ ਰੱਖ ਲਈ ਜਾਵੇ। ਉਹ ਜਦ ਆਪ ਅੰਮ੍ਰਿਤਸਰ ਆਉਣਗੇ, ਲੈ ਜਾਣਗੇ।

*ਦਾਸ—*

(ਸਹੀ) ਹਰਿਭਜਨ ਸਿੰਘ

6-8-53 ਮੀਤ ਸਕੱਤਰ

ਸ: ਬ: ਸ: ਜੋਧ ਸਿੰਘ ਐਮ.ਏ.
ਮ/ਤ ਪੋਸਟ ਮਾਸਟਰ ਸੋਲਨ (ਸ਼ਿਮਲਾ ਹਿਲਜ਼)

ਸ੍ਰੀ ਮਾਨ ਜੀ!

ਮਿਤੀ 1-9-53 ਨੂੰ ਪ੍ਰੋਫ਼ੈਸਰ ਹਰਿਭਜਨ ਸਿੰਘ ਜੀ, ਮੀਤ ਸਕੱਤਰ, ਸ਼੍ਰੋਮਣੀ ਕਮੇਟੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਅੰਦਰ ਮੰਗਲਾਚਰਨ ਦੀ ਤਰਤੀਬ ਸੰਬੰਧੀ ਵਿਚਾਰ ਕਰਨ ਹਿੱਤ ਆਪ ਦੀ ਸੇਵਾ ਵਿੱਚ ਟ੍ਰੇਨਿੰਗ ਕਾਲਜ, ਜਲੰਧਰ ਵਿੱਚ ਹਾਜ਼ਰ ਹੋਏ ਸਨ। ਹੋਈ ਗੱਲਬਾਤ ਸੰਬੰਧੀ ਉਨ੍ਹਾਂ ਵੱਲੋਂ ਦਫ਼ਤਰ ਨੂੰ ਦਿੱਤੀ ਰੀਪੋਰਟ ਦੀ ਇੱਕ ਕਾਪੀ ਆਪ ਜੀ ਦੀ ਗਿਆਤ ਲਈ ਭੇਜੀ ਜਾਂਦੀ ਹੈ।

ਆਪ ਜੀ ਦੀ ਆਗਿਆ ਅਨੁਸਾਰ ਆਪ ਲਈ ਕਮੇਟੀ ਵੱਲੋਂ ਛਪੀ ਪਾਵਨ ਬੀੜ ਦੀ ਇੱਕ ਕਾਪੀ ਰੀਜ਼ਰਵ ਰੱਖ ਲਈ ਗਈ ਹੈ। ਜਦ ਅੰਮ੍ਰਿਤਸਰ ਦਰਸ਼ਨ ਦੇ ਸਕੋ, ਲੈ ਜਾਣ ਦੀ ਕ੍ਰਿਪਾਲਤਾ ਕਰਨੀ। ਹੋਰ ਕੋਈ ਸੇਵਾ ?

*ਦਾਸ—*

ਨੱਥੀ-1 (ਕਾਪੀ ਰੀਪੋਰਟ) (ਸਹੀ) ਹਰਨਾਮ ਸਿੰਘ

13-8-53 ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ

21-8-53 ਸੋਲਨ

ਸ੍ਰੀਮਾਨ ਜੀ,

ਤੁਹਾਡੀ ਪੱਤ੍ਰਿਕਾ ਨੰ: 5255 ਤਰੀਕ 13/14-8-53 ਦੀ ਪੁੱਜੀ। ਧੰਨਵਾਦ ਹੈ। ਬੀੜ ਜੋ ਮੇਰੇ ਲਈ ਰੱਖਣੀ ਹੈ, ਉਸ ਦੀ ਜਿਲਦ ਨਾ ਬੰਨ੍ਹਾਣੀ। ਮੈਂ ਆਪਣੀ ਮਰਜ਼ੀ ਅਨੁਸਾਰ ਇੱਕ ਜਾਂ ਤਿੰਨ ਚਾਰ ਜਿਲਦਾਂ ਬੰਨ੍ਹਾਵਾਂਗਾ।

*ਆਪ ਦਾ ਹਿਤੂ—*

(ਸਹੀ) ਜੋਧ ਸਿੰਘ

ਇਸ ਤੋਂ ਅੱਗੇ ਅਸੀਂ ਪ੍ਰਿੰਸੀਪਲ ਜੋਧ ਸਿੰਘ ਜੀ ਨਾਲ ਹੋਈ ਕੁਝ ਕੁ ਹੋਰ ਲਿਖਾ-ਪੜ੍ਹੀ ਹੇਠਾਂ ਅੰਕਿਤ ਕਰਦੇ ਹਾਂ, ਤਾਂ ਜੋ ਸੰਗਤਾਂ ਨੂੰ ਸਪੱਸ਼ਟ ਹੋ ਜਾਏ ਕਿ ਪ੍ਰਿੰਸੀਪਲ ਸਾਹਿਬ ਦੇ ਵਿਚਾਰ 3-11-56 ਨੂੰ ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ ਦੇ ਦਫ਼ਤਰ ਵਿਖੇ ਹੋਈ ਇਕੱਤਰਤਾ ਅਤੇ ਨਵੇਂ ਫ਼ੈਸਲੇ ਤੋਂ ਪਹਿਲਾਂ ਕੀ ਅਤੇ ਕਿਤਨੇ ਦ੍ਰਿੜ੍ਹ ਸਨ :

ਨੰ: 5794/18-4 24/25-8-1954

ਪ੍ਰਿੰ: ਸਾਹਿਬ ਸ: ਜੋਧ ਸਿੰਘ ਜੀ,

ਕ੍ਰਿਪਾਲੂ ਜੀ,

ਆਪ ਜੀ ਨੇ 30-5-54 ਨੂੰ ਸ੍ਰੀ ਕਰਤਾਰਪੁਰ ਸਾਹਿਬ ਮੰਗਲਾਂ ਦੀ ਤਰਤੀਬ ਬਾਰੇ ਫ਼ੈਸਲਾ ਦੇਂਦਿਆਂ ਹੋਇਆਂ ਨਾਵੇਂ ਪਾਤਸ਼ਾਹ ਦੀ ਬਾਣੀ ਦੇ ਮੰਗਲਾਂ ਦੇ ਸੰਬੰਧਾਂ ਵਿੱਚ ਇਸ ਤਰ੍ਹਾਂ ਲਿਖਿਆ ਹੈ :

"ਨਾਵੇਂ ਪਾਤਸ਼ਾਹ ਦੇ ਸ਼ਬਦਾਂ ਵਿੱਚ ਮੰਗਲਾਂ ਦੀ ਤਰਤੀਬ ਅਕਾਲ ਤਖ਼ਤ ਵਾਲੀ ਬੀੜ, ਜਿਸ ਦੀ ਜਿਲਦ ਸੁਨਹਿਰੀ ਹੈ ਅਤੇ ਜੋ ਬੀੜ ਦਮਦਮਾ ਸਾਹਿਬ ਗੁਰਦੁਆਰਾ ਮੰਜੀ ਸਾਹਿਬ ਵਿੱਚ ਹੈ, ਉਨ੍ਹਾਂ ਅਨੁਸਾਰ ਕਰ ਦਿੱਤੀ ਜਾਵੇ।"

.....ਦੀ ਸੇਵਾ ਵਿੱਚ ਬਿਨੈ ਹੈ ਕਿ ਕੀ ਹੁਣ ਨਾਵੇਂ ਪਾਤਸ਼ਾਹ ਦੀ ਬਾਣੀ ਦੀ ਸੋਧ ਵੀ, ਆਪ ਜੀ ਦੇ ਫ਼ੈਸਲੇ ਅਨੁਸਾਰ ਉਪਰ ਦੱਸੀਆਂ ਦੋਹਾਂ ਪਾਵਨ ਬੀੜਾਂ ਅਨੁਸਾਰ ਕਰਾ ਲਈ ਜਾਵੇ ? ਉੱਤਰ ਸ਼ੀਘਰ ਦੇਣ ਦੀ ਕਿਰਪਾ ਕਰਨੀ।

*ਦਾਸ*

(ਸਹੀ) ਹਰਿਭਜਨ ਸਿੰਘ,

ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਨਕਲ : ਸੇਵਾ ਵਿਖੇ

1. ਸੰਤ ਨਿਸਚਲ ਸਿੰਘ ਜੀ, ਜਗਾਧਰੀ; 2. ਮਹੰਤ ਭਗਤ ਰਾਮ ਜੀ ਮ/ਤ 'ਸਾਖੀ ਜੀ', ਅੰਮ੍ਰਿਤਸਰ; 3. ਜਥੇਦਾਰ ਬਿਰਕਤ ਪੂਰਨ ਸਿੰਘ ਜੀ ਨਿਹੰਗ, ਪਟਿਆਲਾ; 4. ਪ੍ਰਿੰਸੀਪਲ ਜੋਧ ਸਿੰਘ ਜੀ, ਸਰੂਪ ਨਿਵਾਸ ਸੋਲਨ; 5. ਸ: ਗੰਡਾ ਸਿੰਘ ਜੀ, ਡਾਇਰੈਕਟਰ ਆਰਕਾਈਵਜ਼, ਪਟਿਆਲਾ।

ੴ ਵਾਹਿਗੁਰੂ ਜੀ ਕੀ ਫ਼ਤਹਿ॥

28-8-54 ਸਰੂਪ ਨਿਵਾਸ, ਸੋਲਨ

ਸ੍ਰੀਮਾਨ ਜੀ,

ਤੁਹਾਡੀ ਪੱਤ੍ਰਿਕਾ ਨੰ: 5794 ਮਿਤੀ 24/25-8-54 ਦੀ ਪੁੱਜੀ। ਫ਼ੈਸਲਾ ਸਪੱਸ਼ਟ ਹੈ। ਅੱਗੇ, ਸੋਧ ਕਰਨੀ ਤੁਹਾਡੇ ਵੱਸ ਹੈ। ਫ਼ੈਸਲੇ ਦਾ ਮਤਲਬ ਤਾਂ ਇਹੋ ਹੀ ਹੈ ਕਿ ਇਨ੍ਹਾਂ ਦੋਹਾਂ ਬੀੜਾਂ ਅਨੁਸਾਰ ਮੰਗਲਾਂ ਦੀ ਤਰਤੀਬ ਸੋਧ ਲਈ ਜਾਵੇ।

*ਤੁਸਾਡਾ ਹਿਤੂ,*

(ਸਹੀ) ਜੋਧ ਸਿੰਘ

110/18-4

ਸੇਵਾ ਵਿਖੇ,

ਪ੍ਰਿੰ: ਜੋਧ ਸਿੰਘ ਜੀ,

ਸਰੂਪ ਨਿਵਾਸ, ਸੋਲਨ।

ਪਰਮ ਕ੍ਰਿਪਾਲੂ ਜੀ,

ਆਪ ਜੀ ਦੇ ਕਾਰਡ ਮਿਤੀ 28-8-54 ਲਈ ਧੰਨਵਾਦ। ਉੱਤਰ ਵਿੱਚ ਸਨਿਮਰ ਬਿਨੈ ਹੈ ਕਿ ਇਸ ਦਫ਼ਤਰ ਦੀ ਪੱਤ੍ਰਿਕਾ ਨੂੰ: 5794 ਮਿਤੀ 25-8-54 ਵਿੱਚ ਆਪ ਜੀ ਨੂੰ ਇਹ ਸਪੱਸ਼ਟ ਕਰਨ ਦੀ ਖੇਚਲ ਨਹੀਂ ਦਿੱਤੀ ਗਈ ਸੀ ਕਿ ਨਾਵੇਂ ਮਹਲੇ ਦੀ ਬਾਣੀ ਦੇ ਮੰਗਲਾਂ ਦੀ ਤਰਤੀਬ ਕਿਵੇਂ ਹੋਵੇ, ਉਹ ਤਾਂ ਆਪ ਜੀ ਪਹਿਲਾਂ ਹੀ ਸਪੱਸ਼ਟ ਕਰ ਚੁੱਕੇ ਹੋ। ਬਿਨੈ ਇਹ ਕੀਤੀ ਗਈ ਸੀ ਕਿ ਕੀ ਨਾਵੇਂ ਮਹਲੇ ਦੀ ਬਾਣੀ ਫ਼ੈਸਲੇ ਵਿੱਚ ਦੱਸੀਆਂ ਦੋਹਾਂ ਪਾਵਨ ਬੀੜਾਂ ਨਾਲ ਮੇਲ ਕੇ, ਸੋਧ ਲਈ ਜਾਵੇ ? ਉਹ ਇਸ ਲਈ ਕਿ ਫ਼ੈਸਲੇ ਵਿੱਚ ਕੇਵਲ ਮੰਗਲਾਂ ਦਾ ਜ਼ਿਕਰ ਹੈ, ਬੀੜਾਂ ਤੇ ਬਾਣੀ ਦਾ ਨਹੀਂ।

ਖੇਚਲ ਲਈ ਧੰਨਵਾਦ। ਉੱਤਰ ਸ਼ੀਘਰ,

*ਦਾਸ—*

1-9-54 ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

3-9-54 ਸਰੂਪ ਨਿਵਾਸ, ਸੋਲਨ

ਸ੍ਰੀਮਾਨ ਜੀ,

ਤੁਸਾਡਾ ਪੱਤਰ ਨੰ: 6110 ਤਰੀਕ 1-9-54 ਦਾ ਮਿਲਿਆ। ਸਾਡੇ ਸਪੁਰਦ ਸੰਗਤ ਨੇ ਕੇਵਲ ਮੰਗਲਾਂ ਦਾ ਸਵਾਲ ਹੀ ਕੀਤਾ ਸੀ, ਬਾਣੀ ਸੋਧ ਦਾ ਨਹੀਂ। ਇਸ ਲਈ ਉਸ ਕਮੇਟੀ ਦਾ ਮੈਂਬਰ ਹੋਣ ਦੀ ਹੈਸੀਅਤ ਵਿੱਚ ਕੋਈ ਰਾਏ ਨਹੀਂ ਦੇ ਸਕਦਾ।

*ਤੁਹਾਡਾ ਹਿਤੂ—*

(ਸਹੀ) ਜੋਧ ਸਿੰਘ

6846 18-9-54

ਸੇਵਾ ਵਿਖੇ,

ਪ੍ਰਿੰਸੀਪਲ ਜੋਧ ਸਿੰਘ ਜੀ,

ਸਰੂਪ ਨਿਵਾਸ, ਸੋਲਨ।

ਸ੍ਰੀਮਾਨ ਜੀ,

ਸਾਡੀ ਪੱਤ੍ਰਿਕਾ ਨੰ: 6110 ਮਿਤੀ 1-9-54 ਦੇ ਉੱਤਰ ਵਿੱਚ ਆਪ ਜੀ ਨੇ ਆਪਣੇ ਪੱਤਰ ਮਿਤੀ 3-9-54 ਵਿੱਚ ਲਿਖਿਆ ਹੈ ਕਿ ਆਪ ਜੀ ਦੇ ਸਪੁਰਦ ਸੰਗਤ ਨੇ ਕੇਵਲ ਮੰਗਲਾਂ ਦਾ ਸਵਾਲ ਹੀ ਕੀਤਾ ਸੀ, ਬਾਣੀ ਦਾ ਨਹੀਂ। ਇਸ ਲਈ ਬਾਣੀ ਦੀ ਸੋਧ ਬਾਰੇ ਆਪ ਕਮੇਟੀ ਦੇ ਮੈਂਬਰ ਹੋਣ ਦੀ ਹੈਸੀਅਤ ਵਿੱਚ ਕੋਈ ਉੱਤਰ ਨਹੀਂ ਦੇ ਸਕਦੇ।

ਇਸ ਤੋਂ ਸ਼੍ਰੋਮਣੀ ਕਮੇਟੀ ਲਈ ਗੁਰਬਾਣੀ ਛਾਪਣ ਦੇ ਕੰਮ ਵਿੱਚ ਹੋਰ ਨਵੀਆਂ ਅੜਚਣਾਂ ਪੈਦਾ ਹੋਣ ਦੀ ਸੰਭਾਵਨਾ ਹੋ ਸਕਦੀ ਹੈ। ਜਿਹਾ ਕਿ :

ਫ਼ੈਸਲੇ ਤੋਂ ਪਹਿਲਾਂ ਅਤੇ ਪਿੱਛੋਂ ਵੀ ਕਈ ਸੰਸਥਾਵਾਂ ਅਤੇ ਵਿਅਕਤੀਆਂ ਵੱਲੋਂ ਇਹ ਜਤਨ ਜਾਰੀ ਰਹੇ ਹਨ ਕਿ ਬਾਣੀ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਦੀ ਥਾਂ, ਹੋਰ ਦਮਦਮੀ ਬੀੜਾਂ ਨਾਲ ਸੋਧੀ ਜਾਵੇ, ਪਰੰਤੂ ਸ਼੍ਰੋਮਣੀ ਕਮੇਟੀ ਨੇ ਹੁਣ ਤਕ ਇਹ ਸਟੈਂਡ ਲਿਆ ਹੈ ਅਤੇ ਕਿਸੇ ਸੋਸਾਇਟੀ ਨਾਲ ਉਤਨਾ ਚਿਰ ਕੋਈ ਗੱਲ ਮੰਗਲਾਂ ਬਾਰੇ ਨਹੀਂ ਕੀਤੀ, ਜਦ ਤਕ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਨੂੰ ਹਰ ਤਰ੍ਹਾਂ ਨਾਲ ਧਰੋਆ ਨਹੀਂ ਮਨਾ ਲਿਆ; ਪਰੰਤੂ ਆਪ ਦੀ ਇਸ ਝਿਜਕ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਮੰਗਲਾਂ ਲਈ ਜੇ ਇੱਕ ਬੀੜ ਪ੍ਰਮਾਣੀਕ ਹੈ, ਤਾਂ ਬਾਣੀ ਲਈ ਕੋਈ ਦੂਜੀ ਵੀ ਹੋ ਸਕਦੀ ਹੈ। ਇਸ ਤਰ੍ਹਾਂ ਨਾ ਕੇਵਲ ਨਾਵੇਂ ਪਾਤਸ਼ਾਹ ਦੀ ਬਾਣੀ ਬਾਬਤ ਹੀ ਫਿਰ ਝਗੜਾ ਪੈ ਜਾਵੇਗਾ; ਸਗੋਂ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਦੀ ਬਾਣੀ ਬਾਰੇ ਵੀ। ਅਜਿਹੇ ਸੱਜਣ ਦਲੀਲ ਤਾਂ ਇਹੀ ਦੇਣਗੇ ਕਿ ਪੰਜਾਂ ਦੀ ਕਮੇਟੀ ਦਾ ਫ਼ੈਸਲਾ ਤਾਂ ਕੇਵਲ ਮੰਗਲਾਂ ਬਾਰੇ ਸੀ। ਇਸ ਤਰ੍ਹਾਂ ਹੋਰ ਨਵੀਆਂ ਉਲਝਣਾਂ ਪੈਣਗੀਆਂ।

ਸਿਧਾਂਤਕ ਤੌਰ ਉੱਤੇ ਇਹ ਗੱਲ ਚੱਲ ਪਵੇਗੀ ਕਿ ਮੰਗਲਾਂ ਲਈ ਜੇ ਇੱਕ ਬੀੜ ਪ੍ਰਮਾਣੀਕ ਹੋ ਸਕਦੀ ਹੈ ਤਾਂ ਬਾਣੀ ਲਈ ਦੂਜੀ। ਇਹ ਪੋਜੀਸ਼ਨ ਹਾਸੋ-ਹੀਣੀ ਪ੍ਰਤੀਤ ਹੁੰਦੀ ਹੈ।

ਨਾਲ ਹੀ ਆਪ ਜੀ ਨੂੰ, ਜੇ ਕਮੇਟੀ ਦੇ ਮੈਂਬਰ ਹੋਣ ਦੀ ਹੈਸੀਅਤ ਵਿੱਚ ਇਸ ਬਾਰੇ ਆਪਣੇ ਵਿਚਾਰ ਪ੍ਰਗਟ ਕਰਨੋਂ ਸੰਕੋਚ ਹੈ, ਤਾਂ ਨਿੱਜੀ ਤੌਰ ਉੱਤੇ ਹੀ ਆਪਣੇ ਵਿਚਾਰਾਂ ਤੋਂ ਜਾਣੂ ਕਰਾਉਣ ਦੀ ਕ੍ਰਿਪਾਲਤਾ ਕਰਨੀ, ਤਾਂ ਜੋ ਇਸ ਕੰਮ ਵਿੱਚ ਅਕਾਰਨ ਦੇਰੀ ਨਾ ਹੋਵੇ।

ਉੱਤਰ ਸ਼ੀਘਰ,

*ਦਾਸ—*

ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ॥

24-9-54 ਸਰੂਪ ਨਿਵਾਸ, ਸੋਲਨ

ਸ੍ਰੀਮਾਨ ਜੀ,

ਤੁਸਾਡੀ ਪੱਤ੍ਰਿਕਾ ਨੰ: 6846/18-9-54 ਦੀ ਪੁੱਜੀ। ਮੈਨੂੰ ਤੁਸਾਡੀਆਂ ਦਲੀਲਾਂ ਜਚੀਆਂ ਨਹੀਂ। ਹੋਰ ਸੰਸਥਾਵਾਂ, ਜੋ ਸ੍ਰੀ ਕਰਤਾਰਪੁਰ ਵਾਲੀ ਬੀੜ ਨੂੰ ਪ੍ਰਮਾਣੀਕ ਨਹੀਂ ਮੰਨਦੀਆਂ, ਉਹ ਭਸੌੜ ਦੀਵਾਨ ਨਾਲ ਸੰਬੰਧ ਰੱਖਦੀਆਂ ਹਨ, ਜਿਨ੍ਹਾਂ ਰਾਗਮਾਲਾ ਦਾ ਝਗੜਾ ਚੁੱਕਿਆ ਸੀ। ਨਾਲੇ ਕਮੇਟੀ ਨੇ ਫ਼ੈਸਲਾ ਦੇਣ ਤੋਂ ਪਹਿਲਾਂ, ਪਹਿਲੀ ਇਕੱਤਰਤਾ ਵਿੱਚ ਸਪੱਸ਼ਟ ਕਰ ਦਿੱਤਾ ਸੀ ਕਿ ਫ਼ੈਸਲਾ ਸ੍ਰੀ ਕਰਤਾਰਪੁਰ ਵਾਲੀ ਬੀੜ ਦੇ ਆਧਾਰ ਪੁਰ ਦਿੱਤਾ ਜਾਵੇਗਾ। ਜੇ ਸੰਗਤ ਨੂੰ ਪ੍ਰਵਾਨ ਹੋਵੇ ਤਾਂ ਕਮੇਟੀ (ਪੰਜਾਂ ਦੀ ਕਮੇਟੀ) ਆਪਣਾ ਕੰਮ ਕਰੇਗੀ। ਕਮੇਟੀ ਦਾ ਮੈਂਬਰ ਹੋਣ ਦੀ ਹੈਸੀਅਤ ਵਿੱਚ ਮੈਂ ਕੇਵਲ ਮੰਗਲਾਂ ਬਾਬਤ ਹੀ ਰਾਏ ਦੇ ਸਕਦਾ ਹਾਂ। ਉਂਝ ਮੈਂ ਸ਼ਾਇਦ ਸ਼੍ਰੋਮਣੀ ਕਮੇਟੀ

ਦਾ ਧਾਰਮਿਕ ਸਲਾਹਕਾਰ ਵੀ ਹਾਂ। ਧਾਰਮਿਕ ਸਲਾਹਕਾਰ ਹੋਣ ਦੀ ਹੈਸੀਅਤ ਵਿੱਚ ਮੈਂ ਬੇਨਤੀ ਕਰਦਾ ਹਾਂ ਕਿ ਨਾਵੇਂ ਪਾਤਸ਼ਾਹ ਦੀ ਬਾਣੀ ਸ੍ਰੀ ਅਕਾਲ ਤਖ਼ਤ ਵਾਲੀ ਸੁਨਹਿਰੀ ਜਿਲਦ ਵਾਲੀ ਬੀੜ ਅਤੇ ਦਮਦਮੇ ਸਾਹਿਬ ਵਾਲੀ ਬੀੜ, ਦੋਹਾਂ ਨਾਲ ਸੋਧ ਲਈ ਜਾਵੇ। ਜਿਥੇ ਕੋਈ ਭਿੰਨਤਾ ਦਿੱਸੇ, ਉਹ ਇੱਕ ਖ਼ਾਸ ਇਕੱਤਰਤਾ ਕਰਕੇ ਵਿਚਾਰ ਮਗਰੋਂ ਫ਼ੈਸਲਾ ਕੀਤਾ ਜਾਵੇ। ਤੁਸੀਂ ਹੋਰਨਾਂ ਧਾਰਮਿਕ ਸਲਾਹਕਾਰਾਂ ਦੀ ਰਾਏ ਵੀ ਲੈ ਲਵੋ।

*ਆਪ ਦਾ ਹਿਤੂ,*
(ਸਹੀ) ਜੋਧ ਸਿੰਘ

*ਨੋਟ:* ਪਾਠਕ ਜੀ ਨੋਟ ਕਰਨ ਕਿ ਸ੍ਰੀ ਕਰਤਾਰਪੁਰੀ ਬੀੜ ਨੂੰ ਛਪਾਈ ਦਾ ਧੁਰਾ ਨਾ ਮੰਨਣ ਵਾਲਿਆਂ ਨੂੰ ਪ੍ਰਿੰਸੀਪਲ ਸਾਹਿਬ, ਭਸੌੜੀਆਂ ਨਾਲ ਤੁਲਨਾ ਦਿੰਦੇ ਹਨ। *(ਲੇਖਕ)*

ਸੰਤ ਮਾਨ ਸਿੰਘ ਜੀ ਮੌੜ ਪਿੰਡ ਛੋਟੇ ਵੱਲੋਂ 30-4-54 ਨੂੰ ਤਿੰਨ ਸਫ਼ੇ ਦੀ ਇੱਕ ਲੰਬੀ ਚੌੜੀ ਪੱਤ੍ਰਿਕਾ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਵਿੱਚ ਪੁੱਜੀ, ਜਿਸ ਵਿੱਚ ਉਨ੍ਹਾਂ ਨੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਪਾਵਨ ਪ੍ਰਮਾਣੀਕ ਬੀੜ ਅਤੇ ਪੰਚਾਂ ਦੇ ਉਥੇ ਹੋਏ ਫ਼ੈਸਲੇ ਸੰਬੰਧੀ ਕਈ ਸ਼ੰਕੇ ਪ੍ਰਗਟ ਕੀਤੇ ਸਨ। ਇਸ ਦੀ ਨਕਲ ਪ੍ਰਿੰਸੀਪਲ ਜੋਧ ਸਿੰਘ ਜੀ ਨੂੰ 11-7-54 ਨੂੰ ਭੇਜ ਕੇ ਉੱਤਰ ਦੇਣ ਲਈ ਬਿਨੈ ਕੀਤੀ ਗਈ ਹੈ। ਪ੍ਰਿੰਸੀਪਲ ਸਾਹਿਬ ਵੱਲੋਂ ਪੁੱਜਾ ਉੱਤਰ ਪਾਠਕਾਂ ਦੀ ਵਾਕਫ਼ੀ ਲਈ ਬਿਨਾਂ ਕਿਸੇ ਟੀਕਾ ਟਿੱਪਣੀ ਦੇ ਹੇਠਾਂ ਦਰਜ ਹੈ:

ਭਾਈ ਜੋਧ ਸਿੰਘ ਐਮ.ਏ.
ਮਿਤੀ 14-7-54

ਸਕੱਤਰ ਸਾਹਿਬ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀਮਾਨ ਜੀ,

ਆਪ ਦੀ ਪੱਤ੍ਰਿਕਾ ਨੰ: 3985/18-4 ਤਰੀਕ 10-7-54 ਦੀ ਪੁੱਜੀ। ਨਾਲ ਦੀ ਚਿੱਠੀ ਪੜ੍ਹ ਕੇ ਮੈਂ ਬੜਾ ਹੈਰਾਨ ਹੋਇਆ ਹਾਂ। ਕੀ ਕੋਈ ਵਿਦਵਾਨ ਇਸ ਕਿਸਮ ਦੀ ਚਿੱਠੀ ਲਿਖ ਸਕਦਾ ਹੈ? ਉਂਜ ਹਾਸੇ ਵਾਲੀ ਗੱਲ ਇਹ ਹੈ ਕਿ ਚਿੱਠੀ ਉਪਰ ਸਿਰਲੇਖ ਦੇ ਤੌਰ ਪੁਰ "ਸਤਰ੍ਹਾਂ ਕਾ ਮੱਤ ਹੀਣ" ਸਤਰ ਲਿਖੀ ਹੋਈ ਹੈ। ਪਦ-ਜੋੜ ਇਸ ਦੇ ਗੁਰੂ ਗ੍ਰੰਥ ਸਾਹਿਬ ਵਿੱਚ ਆਈ ਤੁਕ ਨਾਲੋਂ ਬਹੁਤ ਵਿਲੱਖਣ ਸਨ। ਕੀ ਲੇਖਕ ਜੀ ਦਾ ਭਾਵ ਇਹ ਹੈ ਕਿ ਉਨ੍ਹਾਂ ਦੀ ਚਿੱਠੀ ਨੂੰ ਇੱਕ 'ਮਤਿ-ਹੀਣ' ਦੀ ਕਿਰਤ ਸਮਝਿਆ ਜਾਵੇ?

ਬਾਕੀ ਕਰਤਾਰਪੁਰ ਵਿੱਚ ਜੁੜੀ ਸੰਗਤ ਦੇ ਸਾਹਮਣੇ ਇਹ ਸਵਾਲ ਤਾਂ ਹੈ ਹੀ ਨਹੀਂ ਸੀ ਕਿ ਗੁਰਿਆਈ ਕਿਹੜੀ ਬੀੜ ਨੂੰ ਮਿਲੀ ਹੈ। ਸਵਾਲ ਤਾਂ ਇਹ ਸੀ ਕਿ ਜੇ ਸ਼ੁਧ ਬੀੜ ਛਾਪਣੀ ਹੋਵੇ ਤਾਂ ਕਿਹੜੀ ਬੀੜ ਨੂੰ ਪ੍ਰਮਾਣੀਕ ਸਮਝਿਆ ਜਾਵੇ। ਆਪ ਨੇ ਪੈਰਾ 1 ਅਤੇ 10 ਵਿੱਚ ਦੋ ਪਹਿਲਿਆਂ ਉੱਦਮਾਂ ਦਾ ਜ਼ਿਕਰ ਕੀਤਾ ਹੈ, ਜਿਸ ਤੋਂ ਸਿੱਧ ਹੈ ਕਿ ਨਾ ਕੇਵਲ ਗੁਰਦੁਆਰਾ ਕਮੇਟੀ ਨੇ ਇਸ (ਕਰਤਾਰਪੁਰੀ) ਬੀੜ ਨਾਲ

ਪਾਠ ਸੋਧਣ ਦਾ ਜਤਨ ਕੀਤਾ, ਸਗੋਂ ਇਸ ਤੋਂ ਪਹਿਲੋਂ ਜਿਨ੍ਹਾਂ ਸੱਜਣਾਂ ਸ਼ੁੱਧ ਬੀੜ ਛਾਪਣ ਦਾ ਜਤਨ ਕੀਤਾ, ਉਨ੍ਹਾਂ ਵੀ ਇਸੇ ਬੀੜ ਦਾ ਆਸਰਾ ਲਿਆ।

ਇਹ ਠੀਕ ਹੈ ਕਿ ਤਤਕਰੇ ਵਿੱਚ ਪਦ 'ਪੋਥੀ' ਵਰਤਿਆ ਗਇਆ ਹੈ, ਪਰੰਤੂ ਸਤਵੀਂ ਪਾਤਸ਼ਾਹੀ ਵੇਲੇ ਇਸ ਨੂੰ ਗ੍ਰੰਥ ਸਾਹਿਬ ਕਹਿਣ ਲੱਗ ਪਏ ਸਨ। ਸ: ਜੀ.ਬੀ. ਸਿੰਘ ਨੇ ਪੁਸਤਕ *ਪ੍ਰਾਚੀਨ ਬੀੜਾਂ* ਵਿੱਚ ਡੇਹਰਾਦੂਨ ਵਾਲੀ ਬੀੜ ਦਾ ਜ਼ਿਕਰ ਕਰਦੇ ਲਿਖਿਆ ਹੈ ਕਿ ਜਿਹੜੀ ਬੀੜ ਬਾਬਾ ਰਾਮ ਰਾਏ ਜੀ ਨਾਲ ਦਿੱਲੀ ਗਈ ਸੀ, ਉਸ ਬੀੜ ਵਿੱਚ ਇੱਕ ਨੋਟ ਹੈ, ਜਿਹੜਾ ਦੱਸਦਾ ਹੈ ਕਿ ਇਸ ਬੀੜ ਨੂੰ ਪੰਚਮ ਪਾਤਸ਼ਾਹ ਦੇ ਗ੍ਰੰਥ ਸਾਹਿਬ ਨਾਲ ਸੋਧਿਆ ਗਿਆ ਸੀ। ਸ਼ੋਕ ਹੈ, ਪਹਾੜ ਵਿੱਚ ਮੇਰੇ ਪਾਸ ਪੁਸਤਕਾਂ ਨਹੀਂ, ਨਹੀਂ ਤਾਂ ਮੈਂ ਤੁਹਾਨੂੰ ਉਹ ਸ਼ਬਦ ਨਕਲ ਕਰਕੇ ਭੇਜ ਦੇਂਦਾ। ਪਰ, ਜੋ ਕੁਝ ਲਿਖ ਰਹਿਆ ਹਾਂ, ਯਾਦੋਂ ਲਿਖ ਰਹਿਆ ਹਾਂ। ਠੀਕ ਸ਼ਬਦ *ਪ੍ਰਾਚੀਨ ਬੀੜਾਂ* ਪੁਸਤਕ ਵਿੱਚੋਂ ਦੇਖੇ ਜਾ ਸਕਦੇ ਹਨ। 'ਗੁਰੂ' ਪਦ ਦੀ ਵਰਤੋਂ ਤਾਂ ਗੁਰਿਆਈ ਮਿਲਣ ਤੋਂ ਮਗਰੋਂ ਹੀ ਹੋਣੀ ਸੀ। ਲੇਖਕ ਦਾ ਇਹ ਕਹਿਣਾ ਗ਼ਲਤ ਹੈ ਕਿ ਇਸ ਬੀੜ ਵਿੱਚ ਛੇਵੀਂ ਪਾਤਸ਼ਾਹੀ ਦੀਆਂ ਧੁਨਾਂ ਨਹੀਂ। ਉਹ ਤਾਂ ਮੌਜੂਦ ਹਨ।

ਪੰਚਮ ਪਾਤਸ਼ਾਹ ਤੋਂ ਪਹਿਲੇ ਬਾਣੀ ਦੇ ਸੰਚੇ ਮੌਜੂਦ ਸਨ, ਪਰ ਸਾਰੀ ਬਾਣੀ ਕਿਸੇ ਇੱਕ ਸੰਚੇ ਵਿੱਚ ਨਹੀਂ ਸੀ। ਬਾਬਾ ਮੋਹਨ ਜੀ ਵਾਲੀਆਂ ਪੋਥੀਆਂ ਵਿੱਚ ਕੇਵਲ 15 ਰਾਗ ਹਨ। ਗੁਰੂ ਪੰਚਮ ਪਾਤਸ਼ਾਹ ਨੇ ਸਾਰੀ ਬਾਣੀ ਨੂੰ ਇੱਕ ਬੀੜ ਵਿੱਚ ਇਕੱਤਰ ਕਰਨ ਦਾ ਜਤਨ ਕੀਤਾ, ਜਿਹੜਾ ਸਿੱਖ ਇਤਿਹਾਸ ਅਨੁਸਾਰ ਉਨ੍ਹਾਂ ਤੋਂ ਪਹਿਲੇ ਨਹੀਂ ਸੀ ਹੋਇਆ। ਨਾਲੇ ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਜੋ ਵਿਆਕਰਣਿਕ ਨਿਯਮ ਵਰਤੇ ਗਏ ਹਨ, ਉਹ ਪਹਿਲੇ ਸੰਚੇਕਾਰਾਂ ਸਾਰਿਆਂ ਨਹੀਂ ਸਨ ਵਰਤੇ। ਬਾਕੀ ਜੋ ਸ਼ੰਕੇ ਉਨ੍ਹਾਂ ਕੀਤੇ ਹਨ, ਉਹ ਇਸੇ ਬਿਨਾਅ 'ਤੇ ਕੀਤੇ ਹਨ ਕਿ ਕਰਤਾਰਪੁਰ ਵਾਲੀ ਬੀੜ ਗੁਰੂ ਗ੍ਰੰਥ ਸਾਹਿਬ ਨਹੀਂ ਅਖਵਾ ਸਕਦੀ। ਇਹ ਬਹਿਸ ਤਾਂ ਕੀਤੀ ਹੀ ਕਿਸੇ ਨਹੀਂ। ਨਾਵੇਂ ਪਾਤਸ਼ਾਹ ਦੀ ਬਾਣੀ ਦੀ ਸੋਧ ਬਾਬਤ ਹੋਰ ਬੀੜਾਂ ਦਾ ਆਸਰਾ ਲੈਣਾ ਪੈਂਦਾ ਹੈ। ਉਹ (ਪੰਜਾਂ ਜੱਜਾਂ ਦੇ) ਫ਼ੈਸਲੇ ਵਿੱਚ ਸਪੱਸ਼ਟ ਕੀਤਾ ਗਿਆ ਹੈ।

ਜੋ ਬਾਣੀ ਦਮਦਮੇ ਸਾਹਿਬ ਵਾਲੀ ਬੀੜ ਵਿੱਚ ਲਿਖੀ ਗਈ, ਉਹ ਸਾਰੀ ਇਸ ਬੀੜ ਵਿੱਚ ਮੌਜੂਦ ਹੈ, ਸਿਵਾਏ ਨਾਵੇਂ ਪਾਤਸ਼ਾਹ ਦੀ ਬਾਣੀ ਦੇ। ਹੋਰ ਕਿਸੇ ਸੰਚੇ ਵਿੱਚ ਨਹੀਂ।

*ਆਪ ਦਾ ਹਿਤੂ,*
(ਸਹੀ) ਜੋਧ ਸਿੰਘ

## ਦੁਕਾਨਦਾਰ ਅੱਜ ਤਕ ਛਾਪੀਆਂ ਬੀੜਾਂ ਦੀ ਸੁਧਾਈ ਕਿਥੋਂ ਕਰਦੇ ਰਹੇ ?

ਇਥੇ ਇਹ ਦੱਸ ਦੇਣਾ ਵੀ ਜ਼ਰੂਰੀ ਪ੍ਰਤੀਤ ਹੁੰਦਾ ਹੈ ਕਿ ਦੁਕਾਨਦਾਰ ਸੱਜਣਾਂ ਨੇ ਵੀ ਹੁਣ ਤਕ ਬੀੜਾਂ ਛਾਪਣ ਸਮੇਂ ਸਦਾ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਬੀੜ ਨਾਲ ਸੋਧ ਕੇ ਛਾਪਣ ਦਾ ਦਾਅਵਾ ਅਤੇ ਜਤਨ ਕੀਤਾ ਹੈ। ਇਸ ਦਾ ਸਬੂਤ ਇਨ੍ਹਾਂ ਬੀੜਾਂ ਉੱਤੇ ਲੱਗੀਆਂ ਮੋਹਰਾਂ ਜਾਂ ਲਿਖਤਾਂ ਹਨ। ਇਸ ਸੰਬੰਧ ਵਿੱਚ ਤਿੰਨ ਵੱਡੇ ਛਾਪੇਖ਼ਾਨਿਆਂ ਦੇ ਨਮੂਨੇ ਹਾਜ਼ਰ ਹਨ :

(ੳ) ਇਨ੍ਹਾਂ ਦੀ ਸੁਧਾਈ ਸ੍ਰੀ ਪੰਚਮ ਪਾਤਸ਼ਾਹ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਸ੍ਰੀ ਕਰਤਾਰਪੁਰ ਸਾਹਿਬ ਜੀ ਅਤੇ ਦਮਦਮੇ ਸਾਹਿਬ ਵਾਲੀ ਬੀੜ ਦੇ ਉਤਾਰਿਆਂ ਨਾਲ ਤਨ, ਮਨ ਤੇ ਧਨ ਦੁਆਰਾ ਬੜੀ ਸ਼ਰਧਾ ਤੇ ਪ੍ਰੇਮ ਸਹਿਤ ਕੀਤੀ ਗਈ ਹੈ। ਪੂਰਨ ਨਿਸਚਾ ਹੈ ਕਿ ਇਹ ਬੀੜ ਲਗ-ਕੰਨੇ-ਮਾਤ੍ਰਾ ਤਕ ਸ਼ੁੱਧ ਹੈ। ਪ੍ਰਕਾਸ਼ਕ : ਸ਼ੁੱਧ ਗੁਰਬਾਣੀ ਟਕਸਾਲ, ਸ੍ਰੀ ਅੰਮ੍ਰਿਤਸਰ ਜੀ।

(ਅ) ਸ੍ਰੀ ਪੰਚਮ ਪਾਤਸ਼ਾਹ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਜਗਤ ਪ੍ਰਸਿੱਧ ਤੇ ਦਮਦਮੇ ਸਾਹਿਬ ਵਾਲੀ ਬੀੜ ਨਾਲ ਗੁਰੂ ਪੰਥ ਦੇ ਸੇਵਾਦਾਰ, ਸੱਚਖੰਡ ਵਾਸੀ ਐੱਸ.ਐੱਸ. ਚਰਨ ਸਿੰਘ ਜੀ 'ਸ਼ਹੀਦ' ਦੀ ਸੇਵਾ ਤੇ ਸ਼ਰਧਾ ਦੁਆਰਾ ਸੁਧਾਈ ਹੋ ਕੇ ਪੰਜ ਸਾਲ ਦੀ ਕਠਿਨ ਮਿਹਨਤ ਨਾਲ ਇਹ ਬੀੜ ਤਿਆਰ ਹੋਈ ਤੇ ਲਗ-ਕੰਨੇ-ਮਾਤ੍ਰਾ ਤਕ ਸ਼ੁੱਧ ਹੈ। ਪ੍ਰਕਾਸ਼ਕ : ਸ਼ੁੱਧ ਗੁਰਬਾਣੀ ਟ੍ਰਸਟ, ਸ੍ਰੀ ਅੰਮ੍ਰਿਤਸਰ, ਗੁਰੂ ਖ਼ਾਲਸਾ ਪ੍ਰੈੱਸ, ਸ੍ਰੀ ਅੰਮ੍ਰਿਤਸਰ।

(ੲ) ਇਹ ਬੀੜ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਰਮ ਪਵਿੱਤਰ ਆਦਿ ਬੀੜ ਨਾਲ ਲੱਗ-ਮਾਤ੍ਰ ਤਕ ਸੁਧਾਈ ਕਰ ਕੇ ਦਮਦਮੇ ਸਾਹਿਬ ਵਾਲੀ ਅਨੁਸਾਰ ਬੜੀ ਮਿਹਨਤ ਨਾਲ ਛਾਪੀ ਗਈ ਹੈ ਤੇ ਸੁਧਾਈ ਖ਼ਾਸ ਮਿਹਨਤ ਨਾਲ ਬੜੇ ਪ੍ਰੇਮ-ਸਹਿਤ ਕੀਤੀ ਗਈ ਹੈ। ਪ੍ਰਕਾਸ਼ਕ : ਸਤਿਗੁਰੂ ਜੀ ਦੇ ਚਰਨ ਸੇਵਕ ਗੁਰਬਾਣੀ ਛਾਪਣ ਵਾਲੇ ਪੁਰਾਤਨ ਸੇਵਾਦਾਰ ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਐਂਡ ਸੰਨਜ਼, ਲਾਹੌਰ। ਛਪਾਈ ਦੀ ਸੇਵਾ ਮੁਫ਼ੀਦ ਆਮ ਪ੍ਰੈੱਸ, ਲਾਹੌਰ ਵਿੱਚ ਹੋਈ।

(ਸ) ੴ ਸਤਿਗੁਰਪ੍ਰਸਾਦਿ ॥

ਆਦਿਸ੍ਰੀਗੁਰੂਗ੍ਰੰਥਸਾਹਿਬਜੀ

ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਰਤਾਰਪੁਰ ਵਾਲੇ ਦਰਬਾਰ ਸਾਹਿਬ (ਨਾਲ ਸੁਧਾਇਆ ਗਿਆ ਹੈ, ਅਰ ਸਭ ਗੁਰੂ ਗ੍ਰੰਥ ਸਾਹਿਬਾਂ ਨਾਲੋਂ ਜੋ ਛਪ ਚੁੱਕੇ ਹਨ) ਸ਼ੁੱਧ ਹੈ। ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਐਂਡ ਸੰਨਜ਼ ਨੇ ਆਪਣੇ ਮੁਫ਼ੀਦ ਆਮ ਪ੍ਰੈੱਸ, ਲਾਹੌਰ ਵਿਖੇ ਛਾਪਿਆ।

## ਪਰਖ

ਉਪਰੋਕਤ ਲਿਖਤਾਂ ਤੋਂ ਸਪੱਸ਼ਟ ਹੈ ਕਿ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਪਾਵਨ ਬੀੜ ਅਤੇ ਸ੍ਰੀ ਦਮਦਮੇ ਸਾਹਿਬ ਵਾਲੀ ਇਤਿਹਾਸਕ ਬੀੜ ਦਾ ਆਪੋ ਵਿੱਚ ਕੋਈ ਭੇਦ ਜਾਂ ਵਿਰੋਧ ਨਹੀਂ। ਜੇ ਹੈ ਤਾਂ ਇੱਕੋ ਸਮੇਂ ਇਹ ਕਿਸ ਤਰ੍ਹਾਂ ਸੰਭਵ ਹੋ ਸਕਿਆ ਕਿ ਦੁਕਾਨਦਾਰਾਂ ਨੇ ਬੀੜਾਂ ਦੋਹਾਂ ਇਤਿਹਾਸਕ ਪ੍ਰਾਚੀਨ ਬੀੜਾਂ ਨਾਲ ਸੋਧ ਕੇ ਛਾਪੀਆਂ ?

ਅਸਲ ਗੱਲ ਇਹ ਹੈ ਕਿ ਦੁਕਾਨਦਾਰ ਸੱਜਣਾਂ ਦਾ ਧਿਆਨ ਪੂਰੀ ਮਿਹਨਤ ਨਾਲ ਸੁਧਾਈ ਅਤੇ ਖ਼ਰਚ ਕਰਨ ਦੀ ਥਾਂ ਵਧੇਰੇ ਨਿੱਜੀ ਲਾਭਾਂ ਵੱਲ ਹੀ ਰਿਹਾ ਹੈ। ਇਸੇ ਲਈ ਜਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਲਗਾਤਾਰ ਛੇ ਮਹੀਨੇ ਦੀ ਮਿਹਨਤ ਨਾਲ ਸ੍ਰੀ ਕਰਤਾਰਪੁਰੀ ਆਦਿ ਬੀੜ ਨਾਲ ਸੱਚੀਂ-ਮੁੱਚੀਂ ਸੁਧਾਈ ਕੀਤੀ ਤਾਂ ਬਾਜ਼ਾਰ ਵਿੱਚ ਛਾਪੇ ਦੀਆਂ ਪ੍ਰਚਲਿਤ ਬੀੜਾਂ ਵਿੱਚ ਸ਼ਬਦਾਂ ਤੇ ਲਗਾਂ-ਮਾਤ੍ਰਾਂ ਦੀਆਂ

ਚੱਲੀਆਂ ਆ ਰਹੀਆਂ 733 ਅਸ਼ੁੱਧੀਆਂ ਦੂਰ ਕੀਤੀਆਂ ਗਈਆਂ। ਇਨ੍ਹਾਂ ਅਸ਼ੁੱਧੀਆਂ ਦੀ ਹੋਂਦ ਬਾਰੇ ਪ੍ਰਿੰਸੀਪਲ ਜੋਧ ਸਿੰਘ ਜੀ ਅਤੇ ਡਾਕਟਰ ਗੰਡਾ ਸਿੰਘ ਜੀ ਦੀ ਗਵਾਹੀ ਅੱਗੇ ਦਿੱਤੀ ਜਾ ਰਹੀ ਹੈ। ਇਸੇ ਕਰਕੇ ਚੀਫ਼ ਖ਼ਾਲਸਾ ਦੀਵਾਨ ਨੇ ਆਪਣੇ ਮਤੇ ਵਿੱਚ ਸ਼੍ਰੋਮਣੀ ਕਮੇਟੀ ਦੀ ਇਹ ਮਹਾਨ ਕਾਰਜ ਸਿਰੇ ਚਾੜ੍ਹਨ ਕਰਕੇ ਪ੍ਰਸ਼ੰਸਾ ਕੀਤੀ ਅਤੇ ਡਾਕਟਰ ਗੰਡਾ ਸਿੰਘ ਜੀ ਨੇ, ਜੋ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪੰਜਾਂ ਜੱਜਾਂ ਦੀ ਕਮੇਟੀ ਦੇ ਇੱਕ ਮੈਂਬਰ ਸਨ, ਇੱਕ ਪੱਤ੍ਰਿਕਾ ਰਾਹੀਂ, ਜਿਸ ਦੀ ਨਕਲ ਸ਼੍ਰੋਮਣੀ ਕਮੇਟੀ ਨੂੰ ਵੀ ਭੇਜੀ ਗਈ, ਆਪਣੇ ਵਿਚਾਰ ਹੇਠ ਲਿਖੇ ਅਨੁਸਾਰ ਪ੍ਰਗਟ ਕੀਤੇ :

ਡਾ. ਗੰਡਾ ਸਿੰਘ
ਡਾਇਰੈਕਟਰ ਔਫ਼ ਆਰਕਾਈਵਜ਼, ਪਟਿਆਲਾ
17-6-54

ਸ੍ਰੀਮਾਨ ਜੀ,

ਆਪ ਦੀ 14-6-54 ਦੀ ਚਿੱਠੀ ਵਿੱਚ ਪ੍ਰਸ਼ਨਾਂ ਦੇ ਉੱਤਰ ਇਸ ਤਰ੍ਹਾਂ ਹਨ :

(1) 30-5-54 ਨੂੰ ਸ੍ਰੀ ਕਰਤਾਰਪੁਰ ਵਿੱਚ ਕੀਤਾ ਗਿਆ ਫ਼ੈਸਲਾ ਅੱਗੇ ਨੂੰ ਛਪਣ ਵਾਲੀਆਂ ਸਭ ਬੀੜਾਂ ਸੰਬੰਧੀ ਹੈ, ਭਾਵੇਂ ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਛਾਪੇ ਜਾਂ ਕੋਈ ਹੋਰ ਸੰਸਥਾ ਜਾਂ ਕੋਈ ਦੁਕਾਨਦਾਰ।

(2) ਮੰਗਲਾਂ ਦੀ ਤਰਤੀਬ ਸੰਬੰਧੀ ਫ਼ੈਸਲਾ ਦੁਕਾਨਦਾਰਾਂ 'ਤੇ ਵੀ ਉਸੇ ਤਰ੍ਹਾਂ ਲਾਗੂ ਹੈ, ਜਿਵੇਂ ਸ਼੍ਰੋਮਣੀ ਗੁਰਦੁਆਰਾ ਕਮੇਟੀ 'ਤੇ।...

(3) ਜੇ ਮੰਗਲਾਂ ਚਰਨਾਂ ਦੀ ਤਰਤੀਬ ਦਾ ਮਤਭੇਦ ਛੱਡ ਕੇ ਵੇਖਿਆ ਜਾਏ ਤਾਂ ਸ਼੍ਰੋਮਣੀ ਕਮੇਟੀ ਵੱਲੋਂ ਛਪੀ ਹੋਈ ਬੀੜ ਦੁਕਾਨਦਾਰਾਂ ਦੀਆਂ ਛਾਪੀਆਂ ਸਾਰੀਆਂ ਬੀੜਾਂ ਨਾਲੋਂ ਸ਼ੁੱਧ ਹੈ। ਪਲੇਟਾਂ ਬਣ ਕੇ ਛਪੀ ਹੋਈ ਹੋਣ ਕਰਕੇ ਇਸ ਵਿੱਚ ਛਾਪੇ ਦੀਆਂ ਗ਼ਲਤੀਆਂ ਦੀ ਕੋਈ ਗੁੰਜਾਇਸ਼ ਨਹੀਂ ਰਹੀ।

(4) ਦੁਕਾਨਦਾਰਾਂ ਵੱਲੋਂ ਛਪੀਆਂ ਬੀੜਾਂ ਵਿੱਚ ਜਿਥੇ ਮੰਗਲਾਂ ਦੀ ਤਰਤੀਬ ਵਿੱਚ ਫ਼ਰਕ ਹੈ, ਉਥੇ ਛਾਪੇ ਦੀਆਂ ਗ਼ਲਤੀਆਂ ਅਨਗਿਣਤ ਹਨ।

*ਆਪ ਦਾ ਦਾਸ,*
(ਸਹੀ) ਗੰਡਾ ਸਿੰਘ

ਸ: ਗੰਡਾ ਸਿੰਘ ਜੀ ਦੀ ਉਪਰੋਕਤ ਲਿਖਤ ਸੰਤ ਨਿਸਚਲ ਸਿੰਘ ਜੀ ਨੂੰ ਭੇਜੀ ਗਈ, ਜਿਸ ਨੂੰ ਪੜ੍ਹ ਕੇ ਉਨ੍ਹਾਂ ਨੇ ਲਿਖਿਆ ਕਿ ਸ: ਗੰਡਾ ਸਿੰਘ ਜੀ ਦਾ ਫ਼ੈਸਲਾ ਠੀਕ ਹੈ ਅਤੇ ਉਹ ਉਸ ਨਾਲ ਸਹਿਮਤ ਹਨ।

ਜਦ ਡਾਕਟਰ ਗੰਡਾ ਸਿੰਘ ਜੀ ਦਾ ਉਪਰੋਕਤ ਉੱਤਰ ਪ੍ਰਿੰਸੀਪਲ ਜੋਧ ਸਿੰਘ ਜੀ ਨੂੰ ਆਪਣੇ ਵਿਚਾਰ ਪ੍ਰਗਟ ਕਰਨ ਹਿੱਤ ਭੇਜਿਆ ਗਿਆ, ਤਾਂ ਉਨ੍ਹਾਂ ਵੱਲੋਂ ਹੇਠ ਲਿਖਿਆ ਉੱਤਰ ਪੁੱਜਾ :

ਭਾਈ ਜੋਧ ਸਿੰਘ ਐਮ.ਏ. ਸਰੂਪ ਨਿਵਾਸ, ਸੋਲਨ
ਮਿਤੀ 14-7-1954

ਸ੍ਰੀਮਾਨ ਜੀ,

ਆਪ ਦੀ ਪੱਤ੍ਰਿਕਾ ਨੰ: 3994/18-4 ਤਰੀਕ 11-7-54 ਦੇ ਉੱਤਰ ਵਿੱਚ ਬੇਨਤੀ ਹੈ ਕਿ ਜੋ ਕੁਝ ਸ: ਗੰਡਾ ਸਿੰਘ ਹੋਰਾਂ ਆਪਣੀ ਚਿੱਠੀ 17-6-54 ਵਿੱਚ ਲਿਖਿਆ ਹੈ, ਉਸ ਪੁਰ ਮੇਰੀ ਵਿਚਾਰ ਹੇਠ ਲਿਖੇ ਅਨੁਸਾਰ ਹੈ :

(ੳ) ਅੰਕ (1) ਤੇ (2) ਨਾਲ ਸਹਿਮਤ ਹਾਂ।

(ਅ) (3) ਅਤੇ (4) ਬਾਬਤ ਮੈਂ ਇਹ ਕਹਿ ਸਕਦਾ ਹਾਂ ਕਿ ਸ਼੍ਰੋਮਣੀ ਕਮੇਟੀ ਦੀ ਛਾਪੀ ਬੀੜ ਬਹੁਤ ਸ਼ੁੱਧ ਹੈ।

ਪਹਿਲੇ ਬੀੜਾਂ ਕਈ ਛਾਪੇਖ਼ਾਨਿਆਂ ਛਾਪੀਆਂ ਹਨ। ਮੈਂ ਸਾਰੀਆਂ ਪਾਠ ਕਰ ਕੇ ਸੋਧੀਆਂ ਨਹੀਂ। ਇਸ ਲਈ ਮੈਂ ਉਨ੍ਹਾਂ ਦਾ ਮੁਕਾਬਲਾ ਨਹੀਂ ਕਰ ਸਕਦਾ। ਟਾਈਪ ਵਿੱਚ ਛਪਦਿਆਂ ਛਪਦਿਆਂ ਲਗਾਂ-ਮਾਤ੍ਰਾਂ ਟੁੱਟ ਜਾਂਦੀਆਂ ਹਨ ਜਾਂ ਡਿੱਗ ਪੈਂਦੀਆਂ ਹਨ ਅਤੇ ਅੱਖਰਾਂ ਦਾ ਵੀ ਇਹ ਹਾਲ ਹੁੰਦਾ ਹੈ। ਇਹ ਦੋਸ਼ ਪਲੇਟਾਂ ਨਾਲ ਛਪੀ ਬੀੜ ਵਿੱਚ ਨਹੀਂ ਪੈ ਸਕਦੇ (ਸ਼੍ਰੋਮਣੀ ਕਮੇਟੀ ਵੱਲੋਂ ਬੀੜ ਪਲੇਟਾਂ ਰਾਹੀਂ ਹੀ ਛਾਪੀ ਗਈ ਹੈ)।

*ਆਪ ਦਾ ਹਿਤੂ,*
(ਸਹੀ) ਜੋਧ ਸਿੰਘ

## ਸਾਰ

ਉਪਰੋਕਤ ਦੱਸੇ ਸਾਰੇ ਵਿਚਾਰਾਂ ਤੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਸ਼੍ਰੋਮਣੀ ਕਮੇਟੀ ਵੱਲੋਂ ਛਪੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁਰਬਾਣੀ ਦੀ ਤਰਤੀਬ ਬਾਰੇ ਕੋਈ ਮਤਭੇਦ ਨਹੀਂ। ਚੀਫ਼ ਖ਼ਾਲਸਾ ਦੀਵਾਨ ਅਤੇ ਹੋਰ ਸਾਰੇ ਖ਼ਿਆਲਾਂ ਦੇ ਸਿੱਖ ਵਿਦਵਾਨਾਂ ਨੇ ਪ੍ਰਗਟ ਤੌਰ ਉੱਤੇ ਸ਼੍ਰੋਮਣੀ ਕਮੇਟੀ ਵੱਲੋਂ ਛਪੀ ਬੀੜ ਨੂੰ ਸਭ ਤੋਂ ਵੱਧ ਸ਼ੁੱਧ ਮੰਨਿਆ ਹੈ। ਜੇ ਕੋਈ ਮਤਭੇਦ ਚੀਫ਼ ਖ਼ਾਲਸਾ ਦੀਵਾਨ ਆਦਿ ਵੱਲੋਂ ਪ੍ਰਗਟ ਕੀਤਾ ਗਿਆ ਸੀ ਤਾਂ ਉਹ ਕੇਵਲ ਮੰਗਲਾਂ ਤੇ ਰਾਗਾਂ ਦੇ ਸਿਰਲੇਖਾਂ ਦੀ ਤਰਤੀਬ ਬਾਰੇ ਸੀ, ਜਿਸ ਸੰਬੰਧੀ ਪੂਰੀ ਪੂਰੀ ਖੋਜ ਉਪਰੰਤ ਵਿਦਵਾਨਾਂ ਨੇ ਸਰਬ-ਸੰਮਤੀ ਨਾਲ ਇਹ ਫ਼ੈਸਲਾ ਦਿੱਤਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਛਪੀ ਬੀੜ ਦੀ ਮੰਗਲਾਂ ਅਤੇ ਰਾਗਾਂ ਦੇ ਸਿਰਲੇਖਾਂ ਦੀ ਇਕਸਾਰਤਾ ਵਾਲੀ ਤਰਤੀਬ ਠੀਕ ਹੈ।

ਕਿਉਂਕਿ ਸ਼੍ਰੋਮਣੀ ਕਮੇਟੀ ਨੇ ਇਹ ਬੀੜ ਕੇਵਲ ਸੰਗਤਾਂ ਦੇ ਲਾਭ ਹਿੱਤ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਨਾਲ ਸੁਧਾਈ ਕਰ ਕੇ ਸ੍ਰੀ ਦਮਦਮੇ ਸਾਹਿਬ ਸਰੂਪ ਵਾਲੀ ਪਾਵਨ ਬੀੜ ਦੀ ਤਰਤੀਬ ਅਨੁਸਾਰ ਛਾਪੀ ਹੈ ਅਤੇ ਇਸ ਦੀ ਭੇਟਾ ਵੀ ਲਾਗਤ ਮਾਤਰ ਕੇਵਲ 30/- ਰੱਖੀ ਹੈ, ਇਸ ਲਈ ਸੰਗਤਾਂ ਨੂੰ ਇਸ ਅਤਿ ਗੰਭੀਰ ਮਾਮਲੇ ਨੂੰ ਠੰਢੇ ਦਿਲ ਨਾਲ ਵਿਚਾਰਦਿਆਂ ਹੋਇਆਂ ਕਦਾਚਿਤ ਕਿਸੇ ਭੁਲੇਖੇ ਵਿੱਚ ਨਹੀਂ ਪੈਣਾ ਚਾਹੀਦਾ।

*ਦਾਸ,*
ਸਕੱਤ੍ਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ

# ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਤੇ ਜਨਰਲ ਕਮੇਟੀ ਦੇ ਮਤੇ

ਮਿਤੀ 8-7-53 ਨੂੰ ਸਵੇਰੇ 9-00 ਵਜੇ ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ, ਜਥੇਦਾਰ ਅੱਛਰ ਸਿੰਘ ਜੀ, ਸ: ਸਰਮੁਖ ਸਿੰਘ ਜੀ 'ਚਮਕ' ਸੀਨੀਅਰ ਮੀਤ ਪ੍ਰਧਾਨ ਸ਼੍ਰੋਮਣੀ ਕਮੇਟੀ, ਸ: ਹਰਨਾਮ ਸਿੰਘ ਜੀ ਸਕੱਤਰ ਸ਼੍ਰੋਮਣੀ ਕਮੇਟੀ ਅਤੇ ਪ੍ਰੋ: ਹਰਿਭਜਨ ਸਿੰਘ ਜੀ ਪਾਵਨ ਆਦਿ ਬੀੜ ਦੇ ਦਰਸ਼ਨ ਕਰਨ ਅਤੇ ਉਸ ਉੱਤੇ ਰਾਗਾਂ ਦੇ ਸਿਰਲੇਖ ਅਤੇ ਮੰਗਲਾਚਰਨ ਦੀ ਤਰਤੀਬ ਵੇਖਣ ਹਿੱਤ ਸ੍ਰੀ ਕਰਤਾਰਪੁਰ ਸਾਹਿਬ ਪਹੁੰਚੇ। ਗਿਆਨੀ ਪਿਆਰਾ ਸਿੰਘ ਜੀ ਸੁਖੀ ਪ੍ਰਚਾਰਕ ਉਥੇ ਪਹਿਲਾਂ ਹੀ ਪੁੱਜ ਚੁੱਕੇ ਸਨ ਅਤੇ ਸ਼ੀਸ਼ ਮਹਿਲ ਵਿੱਚ ਪਾਵਨ ਬੀੜ ਦਾ ਪ੍ਰਕਾਸ਼ ਕੀਤਾ ਗਿਆ ਸੀ। ਆਰੰਭ ਵਿੱਚ ਮਹਾਰਾਜ ਜੀ ਦਾ ਵਾਕ ਲੈਣ ਉੱਤੇ 469(2) ਪੰਨੇ ਉੱਤੇ ਇਹ ਵਾਕ ਆਇਆ :

ਸੋਰਠਿ ਮਹਲਾ ੫ ਕਰਿਇਸਨਾਨਸਿਮਰਿਪ੍ਰਭੁਅਪਨਾ...

ਵਾਕ ਉਪਰੰਤ ਸਾਰੇ ਸੱਜਣਾਂ ਨੇ ਬੜੇ ਗਹੁ ਅਤੇ ਠਰ੍ਹੰਮੇ ਨਾਲ ਤਤਕਰੇ ਤੋਂ ਲੈ ਕੇ ਅੰਤ ਤਕ ਪਾਵਨ ਬੀੜ ਦੀ ਲਿਖਣ-ਸ਼ੈਲੀ ਨੂੰ ਸਮਝਣ ਅਤੇ ਮੰਗਲਾਚਰਨ ਦੀ ਅਸਲ ਥਾਂ (ਅਰਥਾਤ ਇਹ ਰਾਗਾਂ ਦੇ ਸਿਰਲੇਖ ਤੋਂ ਹਰ ਥਾਂ ਪਹਿਲਾਂ ਅੰਕਿਤ ਕੀਤਾ ਗਿਆ ਹੈ ਜਾਂ ਪਿੱਛੋਂ) ਨੂੰ ਵਿਚਾਰਨ ਦਾ ਜਤਨ ਕੀਤਾ ਅਤੇ ਅੰਤ ਵਿੱਚ ਨਿਰਸੰਦੇਹ ਇਸ ਸਿੱਟੇ ਉੱਤੇ ਪੁੱਜੇ ਕਿ ਪਾਵਨ ਬੀੜ ਵਿੱਚ ਮੰਗਲਾਚਰਨ ਸਦਾ ਪੰਨੇ ਦੇ ਸੱਜੇ ਪਾਸੇ ਪਹਿਲਾਂ ਅੰਕਿਤ ਕਰ ਕੇ, ਫਿਰ ਰਾਗ ਦਾ ਸਿਰਲੇਖ ਦਿੱਤਾ ਅਤੇ ਗੁਰਬਾਣੀ ਨੂੰ ਆਰੰਭ ਕੀਤਾ ਗਿਆ ਹੈ। ਇਸ ਗੱਲ ਨਾਲ ਮੰਗਲਾਚਰਨ ਦੇ ਪਹਿਲਾਂ ਅੰਕਿਤ ਹੋਣ ਵਿੱਚ ਕੋਈ ਫ਼ਰਕ ਨਹੀਂ ਪੈਂਦਾ ਕਿ ਇਹ ਸੱਜੇ ਪਾਸੇ ਕਦੇ ਰਾਗ ਦੇ ਸਿਰਲੇਖ ਨਾਲੋਂ ਬਹੁਤਾ ਉਚੇਰਾ, ਕਦੀ ਥੋੜਾ ਉਚੇਰਾ ਅਤੇ ਕਦੀ ਉਸ ਦੇ ਬਰਾਬਰ ਲਿਖਿਆ ਗਿਆ ਹੈ। ਇਸ ਦੀ ਪੁਸ਼ਟੀ ਲਈ ਕੁਝ ਕੁ ਅਜਿਹੇ ਟ੍ਰੇਸਿੰਗ ਅਤੇ ਨੋਟ ਲਏ ਗਏ, ਜਿਨ੍ਹਾਂ ਦੀ ਹੋਂਦ ਵਿੱਚ ਉਪਰੋਕਤ ਨਤੀਜੇ ਦੇ ਵਿਰੁੱਧ ਕਿਸੇ ਹੋਰ ਸਿੱਟੇ ਉੱਤੇ ਪੁੱਜਣਾ ਅਸੰਭਵ ਹੈ।

ਉਪਰੋਕਤ ਰੀਪੋਰਟ ਅੰਤ੍ਰਿੰਗ ਕਮੇਟੀ ਵਿੱਚ ਪੇਸ਼ ਹੋਣ ਉੱਤੇ ਹੇਠ ਲਿਖਿਆ ਮਤਾ ਨੰ: 1434 ਮਿਤੀ 20-7-53 ਨੂੰ ਪ੍ਰਵਾਨ ਹੋਇਆ :

"ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਦੇ ਦਰਸ਼ਨ ਕਰ ਕੇ ਆਏ ਸ੍ਰੀ ਹਰਿਮੰਦਰ ਸਾਹਿਬ ਤੇ ਬਾਕੀ ਸੱਜਣਾਂ ਦੀ ਰੀਪੋਰਟ ਅੰਤ੍ਰਿੰਗ ਕਮੇਟੀ ਦੇ ਨੋਟਿਸ ਵਿੱਚ ਲਿਆਂਦੀ ਗਈ।" ਉਪਰੰਤ 30-11-53 ਨੂੰ ਸ਼੍ਰੋਮਣੀ ਕਮੇਟੀ ਦੇ ਹੇਠ ਲਿਖੇ ਅਨੁਸਾਰ ਮਤਾ ਨੰ: 1222 ਪ੍ਰਵਾਨ ਕੀਤਾ :

"ਸ਼੍ਰੋਮਣੀ ਕਮੇਟੀ ਵੱਲੋਂ ਛਪਵਾਏ ਗਏ ਗੁਟਕਿਆਂ ਵਿੱਚ ਮੰਗਲਾਚਰਨ ਦੀ ਤਰਤੀਬ ਵੀ, ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਗਈ ਬੀੜ ਦੇ ਮੁਤਾਬਿਕ ਕਰ ਦਿੱਤੀ ਜਾਵੇ।"

18-1-54 ਨੂੰ ਸ: ਈਸ਼ਰ ਸਿੰਘ ਜੀ ਮਝੈਲ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਚੁਣੇ ਗਏ। 22-1-54 ਨੂੰ ਗ੍ਰੰਥੀ ਸਾਹਿਬਾਨ ਸ੍ਰੀ ਹਰਿਮੰਦਰ ਸਾਹਿਬ ਅਤੇ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਨੇ ਇਸ ਸਮੱਸਿਆ ਨੂੰ ਫਿਰ ਘੋਖ ਕੇ ਹੇਠ ਲਿਖੇ ਅਨੁਸਾਰ ਫ਼ੈਸਲਾ ਕੀਤਾ :

ਅੱਜ 22-1-54 ਨੂੰ ਪ੍ਰਧਾਨ ਸਾਹਿਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਆਗਿਆ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਮੰਗਲਾਚਰਨ ਦੀ ਤਰਤੀਬ ਬਾਰੇ ਦੁਬਾਰਾ ਵਿਚਾਰ ਕਰਨ ਲਈ ਸਿੰਘ ਸਾਹਿਬ ਗਿ: ਭੁਪਿੰਦਰ ਸਿੰਘ ਜੀ, ਸਿੰਘ ਸਾਹਿਬ ਜਥੇਦਾਰ ਅੱਛਰ ਸਿੰਘ ਜੀ, ਸਿੰਘ ਸਾਹਿਬ ਜਥੇਦਾਰ ਪ੍ਰਤਾਪ ਸਿੰਘ ਜੀ, ਸਿੰਘ ਸਾਹਿਬ ਭਾਈ ਅਰਜਨ ਸਿੰਘ ਜੀ ਅਤੇ ਸਿੰਘ ਸਾਹਿਬ ਗਿ: ਚੇਤ ਸਿੰਘ ਜੀ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿੱਚ ਇਕੱਤਰ ਹੋਏ ਅਤੇ ਸਰਬ-ਸੰਮਤੀ ਨਾਲ ਇਸ ਸਿੱਟੇ 'ਤੇ ਪੁੱਜੇ ਕਿ ਉਨ੍ਹਾਂ ਵੱਲੋਂ ਇਸ ਸੰਬੰਧ ਵਿੱਚ ਪਹਿਲਾਂ ਦਿੱਤੇ ਜਾ ਚੁੱਕੇ ਵਿਚਾਰ ਹੀ ਠੀਕ ਹਨ ਅਤੇ ਇਸ ਸੰਬੰਧ ਵਿੱਚ ਅੰਤ੍ਰਿੰਗ ਕਮੇਟੀ ਦਾ ਪਹਿਲਾ ਫ਼ੈਸਲਾ ਹੀ ਠੀਕ ਹੈ।

**ਮਤਾ ਨੰ: 86, ਮਿਤੀ 31-1-54**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਫੋਟੋ ਬਲਾਕਾਂ ਰਾਹੀਂ ਛਪਾਈ ਜਾ ਰਹੀ ਆਦਿ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿੱਚ ਮੰਗਲਾਚਰਨ ਦੀ ਤਰਤੀਬ ਬਾਰੇ ਅੰਤ੍ਰਿੰਗ ਕਮੇਟੀ ਦਾ ਮਤਾ ਨੰ: 1505 ਮਿਤੀ 19-9-53 ਅਨੁਸਾਰ, ਧਾਰਮਿਕ ਸਲਾਹਕਾਰਾਂ ਦੀ ਮਿਲਵੀਂ ਇਕੱਤਰਤਾ ਮਿਤੀ 9-10-53 ਵਿੱਚ ਹੋਇਆ ਫ਼ੈਸਲਾ, ਹਰਿਮੰਦਰ ਸਾਹਿਬ ਦੇ ਗ੍ਰੰਥੀ ਸਾਹਿਬਾਨ ਅਤੇ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ 22-1-54 ਨੂੰ ਦਿੱਤੇ ਵਿਚਾਰ, ਸਣੇ ਸੰਬੰਧਿਤ ਲਿਖਾ ਪੜ੍ਹੀ ਦੇ ਪੇਸ਼ ਹੋ ਕੇ ਪ੍ਰਵਾਨ ਹੋਇਆ ਕਿ ਸ੍ਰੀ ਕਰਤਾਰਪੁਰੀ ਪਾਵਨ ਆਦਿ ਬੀੜ ਦੀ ਪ੍ਰਾਚੀਨ ਲਿਖਣ-ਸ਼ੈਲੀ ਅਨੁਸਾਰ, ਗੁਰਦੁਆਰਾ ਪ੍ਰਿੰਟਿੰਗ ਪ੍ਰੈੱਸ ਵਿੱਚ ਛਾਪੀ ਜਾ ਰਹੀ ਪਾਵਨ ਬੀੜ ਵਿੱਚ ਮੰਗਲਾਚਰਨ ਦੀ ਤਰਤੀਬ ਵੀ ਉਹੋ ਹੋਵੇ, ਜੋ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਵਿੱਚ ਹੈ, ਭਾਵ ਮੰਗਲਾਚਰਨ ਰਾਗ ਤੋਂ ਪਹਿਲਾਂ ਛਾਪਿਆ ਜਾਵੇ।

**ਜਨਰਲ ਕਮੇਟੀ ਦਾ ਮਤਾ ਨੰ: 15, ਮਿਤੀ 17-2-57**

ਪ੍ਰੋ.ਫ਼ੈਸਰ ਸਤਿਬੀਰ ਸਿੰਘ ਜੀ ਨੇ ਹੇਠ ਲਿਖਿਆ ਮਤਾ ਪੇਸ਼ ਕੀਤਾ। ਸਿੰਘ ਸਾਹਿਬ ਜਥੇਦਾਰ ਬਚਿੱਤਰ ਸਿੰਘ ਜੀ, ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਨੇ ਇਸ ਦੀ ਤਾਈਦ ਕੀਤੀ। ਮਤਾ ਸਰਬ-ਸੰਮਤੀ ਨਾਲ ਪ੍ਰਵਾਨ ਕੀਤਾ ਗਿਆ :

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅੱਜ ਦਾ ਜਨਰਲ ਇਜਲਾਸ ਸਮੂਹ ਸਿੱਖ ਸੰਗਤਾਂ ਤੇ ਸਭਾ ਸੁਸਾਇਟੀਆਂ ਪਾਸ ਅਪੀਲ ਕਰਦਾ ਹੈ ਕਿ ਅੱਗੋਂ ਤੋਂ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਸ਼੍ਰੋਮਣੀ ਗੁਰਦੁਆਰਾ ਕਮੇਟੀ ਵੱਲੋਂ ਛਾਪੀ ਗਈ ਪਾਵਨ ਬੀੜ, ਜੋ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਆਦਿ ਬੀੜ ਅਤੇ ਸ੍ਰੀ ਦਮਦਮਾ ਸਾਹਿਬ ਵਾਲੀ ਇਤਿਹਾਸਕ ਬੀੜ ਅਨੁਕੂਲ ਹੈ, ਅਨੁਸਾਰ ਹੀ ਕਰਾਉਣ ਦੀ ਕਿਰਪਾ ਕਰਿਆ ਕਰਨ। ਸ਼੍ਰੋਮਣੀ ਕਮੇਟੀ ਵੱਲੋਂ ਛਾਪੀ ਗਈ ਪਾਵਨ ਬੀੜ ਤੋਂ ਪਹਿਲਾਂ ਦੀਆਂ ਛਾਪੇ ਦੀਆਂ ਬੀੜਾਂ ਵਿੱਚ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਅਤੇ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਤੋਂ ਭਿੰਨ ਸਹਿਵਨ ਹੀ, ਜਿਹੜੇ ਪਾਠ ਛਪ ਗਏ ਹਨ, ਉਹਨਾਂ ਦੀ ਇੱਕ ਫ਼ਹਿਰਿਸਤ ਬਣਾ ਕੇ ਸਮੂਹ ਸਿੱਖ ਸਭਾ ਸੁਸਾਇਟੀਆਂ ਨੂੰ

ਭੇਜ ਦਿੱਤੀ ਜਾਏ, ਤਾਂ ਜੋ ਸ਼ੁੱਧ ਪਾਠ ਕਰਨ ਵਾਸਤੇ ਉਹ ਪਹਿਲੀਆਂ ਛਪੀਆਂ ਬੀੜਾਂ ਵਿੱਚ ਇਸ ਅਨੁਸਾਰ ਦਰੁਸਤੀ ਕਰ ਲੈਣ।"

## ਸ਼੍ਰੋਮਣੀ ਕਮੇਟੀ ਵੱਲੋਂ ਛਾਪੀ ਗਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਹੀ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਅਤੇ ਸ੍ਰੀ ਦਮਦਮੀ ਬੀੜ ਦੇ ਅਨੁਕੂਲ ਹੈ

### (ਵੱਲੋਂ : ਸ: ਰਵੇਲ ਸਿੰਘ ਜੀ, ਸਕੱਤਰ, ਸ਼੍ਰੋਮਣੀ ਕਮੇਟੀ)

ਚੀਫ਼ ਖ਼ਾਲਸਾ ਦੀਵਾਨ ਦੇ ਸਕੱਤਰ ਸਾਹਿਬ ਵੱਲੋਂ ਇੱਕ ਚਿੱਠੀ ਆਪਣੇ ਅਖ਼ਬਾਰ ਮਿਤੀ 8 ਜਨਵਰੀ, 1957 ਵਿੱਚ ਛਾਪੀ ਗਈ। ਇਸ ਚਿੱਠੀ ਬਾਰੇ ਸਾਰੀ ਗੱਲ ਸਪੱਸ਼ਟ ਕਰਨ ਲਈ ਪਿਛਲੇ ਵਾਕਿਆਤ ਨੂੰ ਸੰਖੇਪ ਕਰਕੇ ਦੱਸਣਾ ਜ਼ਰੂਰੀ ਭਾਸਦਾ ਹੈ।

ਸੰਗਤਾਂ ਵੱਲੋਂ ਲਗਾਤਾਰ ਮੰਗ ਕਰਨ ਉੱਤੇ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬੀੜ ਦੀ ਛਪਵਾਈ, ਆਪ ਕਰਾਉਣ ਲਈ ਕਈ ਵਾਰ ਜਤਨ ਹੋਏ; ਪਰ, ਬਾਜ਼ਾਰ ਮਾਈ ਸੇਵਾਂ ਦੇ ਦੁਕਾਨਦਾਰਾਂ ਵੱਲੋਂ ਇਨ੍ਹਾਂ ਨੂੰ ਸਿਰੇ ਨਾ ਚੜ੍ਹਨ ਦਿੱਤਾ ਜਾਂਦਾ ਰਿਹਾ। ਅੰਤ 1951 ਵਿੱਚ ਸ਼ੁਭ ਕੰਮ ਆਰੰਭ ਕੀਤਾ ਗਿਆ।

ਇਸ ਖ਼ਿਆਲ ਨਾਲ ਕਿ ਬੀੜ ਦੀ ਛਪਵਾਈ ਸ਼ੁੱਧ ਹੋਵੇ, ਸ਼੍ਰੋਮਣੀ ਕਮੇਟੀ ਵੱਲੋਂ ਫੋਟੋ ਬਲਾਕ ਬਣਵਾ ਕੇ ਛਪਵਾਈਂ ਕਰਾਣ ਦਾ ਫ਼ੈਸਲਾ ਕੀਤਾ ਗਿਆ। ਇਸ ਸਮੇਂ ਸ: ਐੱਸ.ਐੱਸ. ਚਰਨ ਸਿੰਘ ਜੀ 'ਸ਼ਹੀਦ' ਵੱਲੋਂ ਛਪਵਾਈ ਬੀੜ ਬਾਜ਼ਾਰ ਵਿੱਚ ਸਭ ਤੋਂ ਸ਼ੁੱਧ ਸਮਝੀ ਜਾਂਦੀ ਸੀ। ਇਸ ਵਿੱਚ ਉਹ ਸਾਰੀ ਬਾਣੀ ਉਸੇ ਤਰਤੀਬ ਵਿੱਚ ਛਪੀ ਹੋਈ ਸੀ, ਜਿਸ ਤਰ੍ਹਾਂ ਕਿ ਬਾਕੀ ਛਾਪੇ ਦੀਆਂ ਬੀੜਾਂ ਵਿੱਚ ਹੈ ਅਤੇ ਜਿਸ ਤਰਤੀਬ ਨੂੰ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਦੀ ਤਰਤੀਬ ਅਨੁਸਾਰ ਸਮਝਿਆ ਜਾਂਦਾ ਹੈ।

ਚੀਫ਼ ਖ਼ਾਲਸਾ ਦੀਵਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸਿੱਖ ਇਤਿਹਾਸ ਦੇ ਖੋਜੀਆਂ ਵੱਲੋਂ ਕਈ ਵਾਰ ਇਹ ਪ੍ਰਗਟ ਕੀਤਾ ਜਾ ਚੁੱਕਾ ਹੈ ਕਿ ਸ੍ਰੀ ਦਮਦਮਾ ਸਾਹਿਬ ਵਾਲੀ ਅਸਲ ਬੀੜ, ਵੱਡੇ ਘੱਲੂਘਾਰੇ ਸਮੇਂ ਅਲੋਪ ਹੋ ਗਈ ਸੀ। ਅਜਿਹੀ ਹਾਲਤ ਵਿੱਚ ਸ਼੍ਰੋਮਣੀ ਕਮੇਟੀ ਦੇ ਸਾਹਮਣੇ ਇਹ ਸੁਆਲ ਆਇਆ ਕਿ ਗੁਰਬਾਣੀ ਦੀ ਸੁਧਾਈ ਕਿਥੋਂ ਕੀਤੀ ਜਾਏ। ਉਸ ਸਮੇਂ ਸ਼੍ਰੋਮਣੀ ਕਮੇਟੀ ਅਤੇ ਚੀਫ਼ ਖ਼ਾਲਸਾ ਦੀਵਾਨ ਦੇ ਵਿਦਵਾਨ ਇਸ ਗੱਲ 'ਤੇ ਹੀ ਸਹਿਮਤ ਹੋਏ ਕਿ ਜਿਹੜੀ ਬਾਣੀ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿੱਚ ਦਰਜ ਹੈ, ਉਸ ਦੀ ਸੁਧਾਈ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਕੀਤੀ ਜਾਏ।

ਸ਼੍ਰੋਮਣੀ ਕਮੇਟੀ ਨੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਸੁਧਾਈ ਕਰਨ ਲਈ ਆਪਣੇ ਦੋ ਸੱਜਣਾਂ ਦੀ ਡਿਊਟੀ ਲਾ ਦਿੱਤੀ, ਜਿਨ੍ਹਾਂ ਲਗਾਤਾਰ ਕਈ ਮਹੀਨੇ ਕਠਿਨ ਮਿਹਨਤ ਕਰ ਕੇ ਇਸ ਕੰਮ ਨੂੰ ਨੇਪਰੇ ਚਾੜ੍ਹਿਆ। ਸ਼੍ਰੋਮਣੀ ਕਮੇਟੀ ਹੀ ਇਤਨਾ ਖ਼ਰਚ ਤੇ ਮਿਹਨਤ ਕਰ ਸਕਦੀ ਸੀ। ਇਸ ਤੋਂ ਪਹਿਲਾਂ ਕਦੇ ਕਿਸੇ ਸਭਾ ਸੁਸਾਇਟੀ ਜਾਂ ਸੱਜਣ ਨੇ ਏਨੀ ਦੇਰ ਲਗਾਤਾਰ ਇਸ 'ਆਦਿ ਬੀੜ' ਦੇ ਦਰਸ਼ਨ ਕਰ ਕੇ ਸੁਧਾਈ ਲਈ ਸਮਾਂ ਨਹੀਂ ਸੀ ਦਿੱਤਾ।

ਬਾਣੀ ਦੀ ਛਪਾਈ ਸਮੇਂ ਬਾਜ਼ਾਰ ਮਾਈ ਸੇਵਾਂ ਦੇ ਦੁਕਾਨਦਾਰਾਂ ਵੱਲੋਂ ਛਾਪੀਆਂ ਬੀੜਾਂ ਅਤੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿੱਚ ਮੰਗਲਾਂ ਦੀ ਤਰਤੀਬ ਦਾ ਵੀ ਫ਼ਰਕ ਪਤਾ ਲੱਗਾ, ਜਿਹੜਾ ਕਿ ਚੀਫ਼ ਖ਼ਾਲਸਾ ਦੀਵਾਨ ਦੇ ਪ੍ਰਤਿਸ਼ਟਤ ਵਿਦਵਾਨ ਭਾਈ ਜੋਧ ਸਿੰਘ ਜੀ ਦੇ ਨੋਟਿਸ ਵਿੱਚ ਵੀ ਲਿਆਂਦਾ ਗਿਆ ਅਤੇ ਸ਼੍ਰੋਮਣੀ ਕਮੇਟੀ ਦੇ ਮੰਗਲਾਂ ਦੀ ਤਰਤੀਬ ਛਾਪੇ ਦੀਆਂ ਪਹਿਲੀਆਂ ਬੀੜਾਂ ਦੀ ਤਰਤੀਬ ਦੀ ਬਜਾਏ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਦੀ ਤਰਤੀਬ ਅਨੁਸਾਰ ਕਰਨ ਦਾ ਫ਼ੈਸਲਾ ਕੀਤਾ। ਉਸ ਸਮੇਂ ਭਾਈ ਜੋਧ ਸਿੰਘ ਜੀ ਨੇ ਵੀ ਇਹੋ ਰਾਏ ਦਿੱਤੀ ਸੀ ਕਿ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਮੰਗਲ ਰਾਗਾਂ ਤੋਂ ਪਹਿਲਾਂ ਹਨ ਤੇ ਪਹਿਲਾਂ ਹੀ ਛਪਣੇ ਚਾਹੀਦੇ ਹਨ।

ਸ਼੍ਰੋਮਣੀ ਕਮੇਟੀ ਵੱਲੋਂ ਪਾਵਨ ਬੀੜ ਛਪ ਕੇ ਤਿਆਰ ਹੋਣ ਉੱਤੇ ਬਾਜ਼ਾਰ ਮਾਈ ਸੇਵਾਂ ਦੇ ਦੁਕਾਨਦਾਰਾਂ ਨੇ ਸ਼੍ਰੋਮਣੀ ਕਮੇਟੀ ਵਿਰੁੱਧ ਰੌਲਾ ਪਾਉਣ ਦੇ ਸਾਧਨ ਲੱਭਣੇ ਆਰੰਭ ਕੀਤੇ। ਉਸ ਸਮੇਂ ਸ਼੍ਰੋਮਣੀ ਕਮੇਟੀ ਉੱਤੇ ਕਾਂਗਰਸੀ ਸਿੱਖਾਂ ਦਾ ਕਬਜ਼ਾ ਸੀ ਅਤੇ ਅਕਾਲੀ ਦਲ ਵੱਲੋਂ ਉਨ੍ਹਾਂ ਦੀ ਸਖ਼ਤ ਵਿਰੋਧਤਾ ਹੋ ਰਹੀ ਸੀ। ਇਨ੍ਹਾਂ ਦੁਕਾਨਦਾਰਾਂ ਨੇ ਅਕਾਲੀ ਆਗੂਆਂ ਨੂੰ ਆਪਣਾ ਸਾਥੀ ਬਨਾਣ ਦਾ ਜਤਨ ਕੀਤਾ, ਪਰ ਉਨ੍ਹਾਂ ਨੇ ਇਸ ਕੰਮ ਵਿੱਚ ਉਨ੍ਹਾਂ ਦਾ ਸਾਥ ਦੇਣਾ ਨਾ ਮੰਨਿਆ। ਮੈਨੂੰ ਇਸ ਗੱਲ ਦਾ ਜ਼ਾਤੀ ਤੌਰ 'ਤੇ ਵੀ ਇਲਮ ਹੈ, ਕਿਉਂਕਿ ਕੁਝ ਸਮਾਂ ਮਗਰੋਂ ਮੈਨੂੰ ਅਕਾਲੀ ਦਲ ਦਾ ਪੱਖੀ ਹੋਣ ਕਰਕੇ ਸ਼੍ਰੋਮਣੀ ਕਮੇਟੀ ਦੀ ਸੇਵਾ ਤੋਂ ਜੁਆਬ ਦੇ ਦਿੱਤਾ ਗਿਆ ਸੀ ਅਤੇ ਮੈਂ ਬਤੌਰ ਆਨਰੇਰੀ ਸਕੱਤਰ, ਅਕਾਲੀ ਦਲ ਅਤੇ ਐਡੀਟਰ *ਅਕਾਲੀ* ਕੰਮ ਕਰ ਰਿਹਾ ਸਾਂ। ਗੁਰਦੁਆਰਾ ਚੋਣਾਂ ਸਿਰ 'ਤੇ ਸਨ, ਚੀਫ਼ ਖ਼ਾਲਸਾ ਦੀਵਾਨ ਦੇ ਅਖ਼ਬਾਰ ਦਾ ਇੱਕ ਜ਼ਿੰਮੇਵਾਰ ਸੱਜਣ ਮੈਨੂੰ ਮਿਲਿਆ ਅਤੇ ਬਾਜ਼ਾਰ ਮਾਈ ਸੇਵਾਂ ਦੇ ਕੁਝ ਦੁਕਾਨਦਾਰਾਂ ਨੇ ਵੀ ਗੱਲ ਕੀਤੀ ਕਿ ਕਾਂਗਰਸੀ ਧੜੇ ਵਿਰੁੱਧ ਪ੍ਰਾਪੇਗੰਡਾ ਕਰਨ ਲਈ ਇਹ ਵੱਡਾ ਸਾਧਨ ਹੈ, ਜੇ ਇਹ ਕਿਹਾ ਜਾਏ ਕਿ ਇਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿੱਚ ਵੀ ਅਦਲਾ-ਬਦਲੀ ਕਰ ਦਿੱਤੀ ਹੈ। ਉਨ੍ਹਾਂ ਦੇ ਸਾਹਮਣੇ ਨਿਸ਼ਾਨਾ ਕਾਂਗਰਸੀ ਸਿੱਖਾਂ ਦੀ ਵਿਰੋਧਤਾ ਨਹੀਂ, ਸਗੋਂ ਸ਼੍ਰੋਮਣੀ ਕਮੇਟੀ ਵੱਲੋਂ ਛਪੀ ਸ਼ੁੱਧ ਬੀੜ ਦੀ ਥਾਂ ਆਪਣੇ ਵੱਲੋਂ ਛਪੀਆਂ ਬੀੜਾਂ ਸੰਗਤਾਂ ਨੂੰ ਮਨਮਰਜ਼ੀ ਦੀ ਭੇਟਾ ਲੈ ਕੇ ਦੇਣਾ ਸੀ। ਮੈਨੂੰ ਸਾਰੇ ਹਾਲਾਤ ਦਾ ਪਤਾ ਸੀ। ਇਸ ਲਈ ਬਾਕੀ ਦੇ ਸਿੱਖ ਅਖ਼ਬਾਰ ਨਵੀਸਾਂ ਦੀ ਤਰ੍ਹਾਂ ਮੈਂ ਵੀ ਇਨ੍ਹਾਂ ਨੂੰ ਇਹ ਜੁਆਬ ਦਿੱਤਾ ਕਿ ਇਸ ਤਰ੍ਹਾਂ ਗ਼ਲਤ ਪ੍ਰਾਪੇਗੰਡਾ ਕਰਨਾ ਸਿੱਖੀ ਲਈ ਸਖ਼ਤ ਹਾਨੀਕਾਰਕ ਹੋਵੇਗਾ। ਇਹ ਨਹੀਂ ਕਰਨਾ ਚਾਹੀਦਾ। ਸੋ, ਗੁਰਦੁਆਰਾ ਚੋਣਾਂ ਵਿੱਚ ਅਕਾਲੀ ਦਲ ਨੇ ਕਾਂਗਰਸੀ ਸਿੱਖਾਂ ਵਿਰੁੱਧ ਕਿਸੇ ਥਾਂ ਵੀ ਇਸ ਬਿਨਾਅ ਉੱਤੇ ਵਿਰੋਧਤਾ ਨਹੀਂ ਕੀਤੀ।

ਚੀਫ਼ ਖ਼ਾਲਸਾ ਦੀਵਾਨ ਦੇ ਸਕੱਤਰ ਸਾਹਿਬ ਵੱਲੋਂ ਲਿਖੀ ਚਿੱਠੀ ਸੰਬੰਧੀ ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਜੇ ਉਹ ਦੀਵਾਨ ਦੇ ਸਾਰੇ ਮਤੇ ਇੱਕ ਥਾਂ ਰੱਖ ਕੇ ਉਨ੍ਹਾਂ 'ਤੇ ਵਿਚਾਰ ਕਰਦੇ ਤਾਂ ਉਨ੍ਹਾਂ ਨੂੰ ਪਤਾ ਲੱਗਦਾ ਕਿ ਇਨ੍ਹਾਂ ਮਤਿਆਂ ਵਿੱਚ ਆਪਸ ਵਿੱਚ ਹੀ ਕਿਤਨਾ ਵਿਰੋਧ ਹੈ। ਕੀ ਇਹ ਆਪਾ-ਵਿਰੋਧੀ ਮਤੇ ਇਸ ਸ਼ੱਕ ਨੂੰ ਪੱਕਿਆਂ ਨਹੀਂ ਕਰਦੇ ਕਿ 'ਦੀਵਾਨ' ਗ਼ਲਤ ਤੌਰ 'ਤੇ ਸ਼੍ਰੋਮਣੀ ਕਮੇਟੀ ਵਿਰੁੱਧ ਜ਼ਹਿਰੀਲਾ ਪ੍ਰਾਪੇਗੰਡਾ ਕਰ ਰਿਹਾ ਹੈ ?

ਦੀਵਾਨ ਨੇ ਆਪਣੇ ਮਤਾ ਨੰ: 3861 ਮਿਤੀ 18-6-53 ਵਿੱਚ ਇਹ ਹੀ ਜ਼ੋਰ ਦਿੱਤਾ ਹੈ ਕਿ ਸਿਰਲੇਖਾਂ ਅਤੇ ਮੰਗਲਾਂ ਦੀ ਤਰਤੀਬ ਵੀ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਹੋਵੇ ਅਤੇ ਸ਼੍ਰੋਮਣੀ ਕਮੇਟੀ ਵੱਲੋਂ ਛਪੀ ਬੀੜ ਵਿੱਚ ਜਿਹੜੀਆਂ ਅਸ਼ੁੱਧੀਆਂ ਰਹਿ ਗਈਆਂ ਦੱਸੀਆਂ ਜਾਂਦੀਆਂ ਹਨ, ਉਹ ਵੀ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਕੂਲ ਸ਼ੁੱਧ ਕਰ ਦਿੱਤੀਆਂ ਜਾਣ।

ਹੁਣ ਦੀਵਾਨ ਨੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਦੀ ਥਾਂ ਬਾਬਾ ਦੀਪ ਸਿੰਘ ਜੀ ਵੱਲੋਂ ਕੀਤੇ ਦੱਸੇ ਜਾਂਦੇ ਉਤਾਰੇ ਅਨੁਸਾਰ ਸੁਧਾਈ ਕਰਨ ਲਈ 3 ਨਵੰਬਰ, 1956 ਨੂੰ ਪਹਿਲੇ ਮਤੇ ਵਿਰੁੱਧ ਨਵਾਂ ਮਤਾ ਕਰ ਦਿੱਤਾ ਹੈ।

ਇਨ੍ਹਾਂ ਦੋਹਾਂ ਮਤਿਆਂ ਨੂੰ ਪੜ੍ਹ ਕੇ ਚੀਫ਼ ਖ਼ਾਲਸਾ ਦੀਵਾਨ ਦੇ ਸਕੱਤਰ ਸਾਹਿਬ ਆਪ ਹੀ ਦੱਸਣ ਕਿ ਦੀਵਾਨ ਦੇ ਕਿਹੜੇ ਮਤੇ 'ਤੇ ਅਮਲ ਹੋਣਾ ਚਾਹੀਦਾ ਹੈ। "ਕੀ ਗੁਰਬਾਣੀ ਦਾ ਕਰਤਾਰਪੁਰ ਸਾਹਿਬ ਵਾਲੀ ਬੀੜ ਨਾਲ ਜਿਉਂ ਕਾ ਤਿਉਂ ਹੋਣਾ ਸਿੱਖੀ ਦੀ ਹੋਂਦ ਅਤੇ ਪੰਥਕ ਏਕਤਾ ਤੇ ਕਲਿਆਨ ਵਾਸਤੇ ਅਤਿ ਜ਼ਰੂਰੀ ਹੈ ਜਾਂ ਉਨ੍ਹਾਂ ਦੇ ਦੂਜੇ ਫ਼ੈਸਲੇ ਅਨੁਸਾਰ ?"

ਚੀਫ਼ ਖ਼ਾਲਸਾ ਦੀਵਾਨ ਨੂੰ ਇਹ ਫ਼ੈਸਲਾ ਕਿਉਂ ਬਦਲਣਾ ਪਿਆ ? ਬਾਜ਼ਾਰ ਮਾਈ ਸੇਵਾਂ ਦੇ ਦੁਕਾਨਦਾਰਾਂ ਵੱਲੋਂ ਛਾਪੀਆਂ ਬੀੜਾਂ ਵਿੱਚ ਕਈ ਅਸ਼ੁੱਧੀਆਂ ਰਹਿ ਗਈਆਂ ਸਨ, ਜਿਹੜੀਆਂ ਸ਼੍ਰੋਮਣੀ ਕਮੇਟੀ ਨੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਸ਼ੁੱਧ ਕਰ ਦਿੱਤੀਆਂ। ਨਮੂਨੇ ਵਜੋਂ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਵਿੱਚ ਪਹਿਲੀ ਪਾਤਸ਼ਾਹੀ ਦੇ "ਸਲੋਕ ਸਹਸਕ੍ਰਿਤੀ, ਪੜਿ ਪੁਸਤਕ ਸੰਧਿਆ ਬਾਦੰ..." ਤੋਂ ਉਪਰੰਤ ਅਤੇ ਦੂਜੀ ਪਾਤਸ਼ਾਹੀ ਸਲੋਕਾਂ ਦੇ ਆਰੰਭ ਤੋਂ ਪਹਿਲਾਂ ਸਪੱਸ਼ਟ ਤੌਰ 'ਤੇ "ੴ" ਅੰਕਿਤ ਹੈ। ਪਰੰਤੂ ਬਾਜ਼ਾਰ ਮਾਈ ਸੇਵਾਂ ਦੇ ਦੁਕਾਨਦਾਰਾਂ ਵੱਲੋਂ ਛਾਪੀਆਂ ਬੀੜਾਂ ਵਿੱਚ "ੴ" ਛੱਡ ਦਿੱਤਾ ਗਿਆ ਹੈ। ਪਾਵਨ ਆਦਿ ਬੀੜ ਵਿੱਚ ਪਾਠ ਹੈ "ਗੁਰਮਿਲਿਐਸਭਭੁਖਗਵਾਈ", ਪਰ ਦੁਕਾਨਦਾਰਾਂ ਵੱਲੋਂ ਛਪੀਆਂ ਬੀੜਾਂ ਵਿੱਚ "ਗੁਰ ਮਿਲਿਐ ਭੁਖ ਗਵਾਈ" ਛਾਪ ਦਿੱਤਾ ਗਿਆ ਹੈ। ਇਸੇ ਤਰ੍ਹਾਂ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਸ਼੍ਰੋਮਣੀ ਕਮੇਟੀ ਵੱਲੋਂ ਛਾਪੇ ਦੀਆਂ ਬੀੜਾਂ ਵਿੱਚ 733 ਅਸ਼ੁੱਧੀਆਂ ਨਿਕਲੀਆਂ ਹਨ।

ਚੀਫ਼ ਖ਼ਾਲਸਾ ਦੀਵਾਨ ਪਹਿਲਾਂ ਇਹ ਸਮਝਦਾ ਸੀ ਕਿ ਸ਼੍ਰੋਮਣੀ ਕਮੇਟੀ ਵੱਲੋਂ ਛਪੀ ਬੀੜ ਵਿੱਚ ਇਹ ਉਕਾਈਆਂ ਰਹਿ ਗਈਆਂ ਹਨ ਤੇ ਬਾਜ਼ਾਰ ਮਾਈ ਸੇਵਾਂ ਦੇ ਦੁਕਾਨਦਾਰਾਂ ਵੱਲੋਂ ਛਪੀਆਂ ਬੀੜਾਂ ਵਿੱਚ ਇਹ ਪਾਠ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਹਨ। ਜੇ ਇਹ ਗੱਲ ਨਾ ਹੁੰਦੀ ਤਾਂ ਦੀਵਾਨ ਕਦੇ ਵੀ ਆਪਣੇ ਮਤੇ ਵਿੱਚ ਇਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਛਪੀ ਬੀੜ ਵਿੱਚ "ਸਹਿਵਨ ਰਹਿ ਗਈਆਂ ਅਸ਼ੁੱਧੀਆਂ" ਨਾ ਲਿਖਦਾ ਤੇ ਇਨ੍ਹਾਂ ਨੂੰ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਕੂਲ ਸ਼ੁੱਧ ਕਰਨ ਦੀ ਸਲਾਹ ਨਾ ਦਿੰਦਾ।

ਜਦੋਂ ਦੀਵਾਨ ਨੂੰ ਪਤਾ ਲੱਗਾ ਕਿ ਇਹ ਅਸ਼ੁੱਧੀਆਂ ਸ਼੍ਰੋਮਣੀ ਕਮੇਟੀ ਵੱਲੋਂ ਛਾਪੀਆਂ ਬੀੜਾਂ ਵਿੱਚ ਨਹੀਂ, ਸਗੋਂ ਬਾਜ਼ਾਰ ਮਾਈ ਸੇਵਾਂ ਦੇ ਦੁਕਾਨਦਾਰਾਂ ਵੱਲੋਂ ਛਾਪੀਆਂ ਬੀੜਾਂ ਵਿੱਚ ਹਨ, ਤਾਂ ਦੀਵਾਨ ਨੇ ਆਪਣਾ ਪੈਂਤੜਾ ਹੀ ਬਦਲ ਲਿਆ

ਅਤੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਨੂੰ ਆਧਾਰ ਮੰਨਣਾ ਹੀ ਛੱਡ ਦਿੱਤਾ ਅਤੇ 3 ਨਵੰਬਰ, 1956 ਨੂੰ ਦੀਵਾਨ ਵੱਲੋਂ ਸੱਦੇ ਇਕੱਠ ਵਿੱਚ ਜਿਹੜੀ ਦੀਵਾਨ ਵੱਲੋਂ ਛਪੀ ਰੀਪੋਰਟ ਪੜ੍ਹ ਕੇ ਸੁਣਾਈ ਗਈ, ਉਸ ਵਿੱਚ ਸ਼੍ਰੋਮਣੀ ਕਮੇਟੀ ਵਿਰੁੱਧ ਇਹ ਵੀ ਗਿਲਾ ਕੀਤਾ ਗਿਆ ਕਿ "ਇੱਕ ਮੰਗਲ ਹੋਰ ਵਧਾ ਕੇ 568 ਦੀ ਥਾਂ ਗਿਣਤੀ 569 ਕਰ ਦਿੱਤੀ ਹੈ।" ਕੀ ਦੀਵਾਨ ਦੇ ਸਕੱਤਰ ਸਾਹਿਬ ਨੂੰ ਇਹ ਵੀ ਪਤਾ ਨਹੀਂ ਕਿ ਇਹ ਮੰਗਲ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿੱਚ ਹੈ ਤੇ ਬਾਜ਼ਾਰ ਮਾਈ ਸੇਵਾਂ ਵਾਲਿਆਂ ਵੱਲੋਂ ਛਾਪੀਆਂ ਬੀੜਾਂ ਵਿੱਚ ਨਹੀਂ?

ਚੀਫ਼ ਖ਼ਾਲਸਾ ਦੀਵਾਨ ਦੇ ਅਖ਼ਬਾਰ ਲਿਖਦੇ ਹਨ ਕਿ "ਆਦਿ ਬੀੜ ਦੇ ਤੇ ਦਮਦਮੀ ਬੀੜ ਦੇ ਸਿਰਲੇਖਾਂ ਤੇ ਮੰਗਲਾਂ ਦਾ ਟਾਕਰਾ ਕੀਤਿਆਂ ਸਪੱਸ਼ਟ ਹੋ ਜਾਂਦਾ ਹੈ ਕਿ ਦੋਹਾਂ ਪਾਵਨ ਬੀੜਾਂ ਦੇ ਸਿਰਲੇਖ ਤੇ ਮੰਗਲ ਇੱਕ-ਸਮਾਨ ਚੱਲ ਰਹੇ ਹਨ" (ਚੀਫ਼ ਖ਼ਾਲਸਾ ਦੀਵਾਨ ਦਾ ਅਖ਼ਬਾਰ ਮਿਤੀ 20 ਦਸੰਬਰ, 1956, ਪੰਨਾ 2, ਕਾਲਮ 2)। ਇਹ ਉਨ੍ਹਾਂ ਦੀ ਲਾ-ਇਲਮੀ ਦਾ ਸਬੂਤ ਹੈ।

ਜੇ ਮੰਗਲ ਦੋਹਾਂ ਬੀੜਾਂ ਵਿੱਚ ਇੱਕ-ਸਮਾਨ ਹਨ ਤਾਂ ਉਹ ਬੀੜਾਂ ਕਿਸ ਤਰ੍ਹਾਂ ਦਮਦਮੀ ਬੀੜ ਦਾ ਉਤਾਰਾ ਹੋ ਸਕਦੀਆਂ ਹਨ, ਜਿਨ੍ਹਾਂ ਵਿੱਚ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਦਾ ਇੱਕ ਮੰਗਲ "ੴ" ਹੈ ਨਹੀਂ ਅਤੇ ਜਿਨ੍ਹਾਂ ਬੀੜਾਂ ਦੇ ਮੰਗਲਾਂ ਦੀ ਤਰਤੀਬ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਦੇ ਅਨੁਕੂਲ ਨਹੀਂ? ਚੀਫ਼ ਖ਼ਾਲਸਾ ਦੀਵਾਨ ਨੂੰ ਤਾਂ ਸ਼੍ਰੋਮਣੀ ਕਮੇਟੀ ਵੱਲੋਂ ਉਹ ਇੱਕ ਮੰਗਲ ਛਾਪੇ ਜਾਣ ਦੀ ਸ਼ਲਾਘਾ ਕਰਨੀ ਚਾਹੀਦੀ ਸੀ, ਜਿਹੜਾ ਕਿ ਛਾਪੇ ਦੀਆਂ ਪਹਿਲੀਆਂ ਬੀੜਾਂ ਵਿੱਚ ਛਪਣੋਂ ਰਹਿ ਗਿਆ ਸੀ ਅਤੇ ਜਿਹੜਾ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿੱਚ ਹੈ ਅਤੇ ਜਿਹੜਾ ਉਨ੍ਹਾਂ ਦੇ ਕਹਿਣ ਮੁਤਾਬਿਕ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਵਿੱਚ ਵੀ ਹੋਣਾ ਜ਼ਰੂਰੀ ਹੈ। ਚੀਫ਼ ਖ਼ਾਲਸਾ ਦੀਵਾਨ ਦਾ ਇਹ ਗਿਲਾ ਪ੍ਰਗਟ ਕਰਦਾ ਹੈ ਕਿ ਦੀਵਾਨ ਨਾ ਤਾਂ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ 'ਜਿਉਂ ਦਾ ਤਿਉਂ' ਗੁਰਬਾਣੀ ਦੀ ਛਪਵਾਈ ਕਰਵਾਉਣ ਉੱਤੇ ਕਾਇਮ ਰਿਹਾ ਹੈ ਤੇ ਨਾ ਹੀ ਇਹ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਅਨੁਸਾਰ ਕਰਾਉਣ ਦਾ ਚਾਹਵੰਦ ਹੈ; ਸਗੋਂ ਇਸ ਦੇ ਸਾਹਮਣੇ ਤਾਂ ਨਿਸ਼ਾਨਾ ਸ਼੍ਰੋਮਣੀ ਕਮੇਟੀ ਦੀ ਵਿਰੋਧਤਾ ਕਰਨਾ ਅਤੇ ਹਰ ਵਿੰਗੇ-ਟੇਢੇ ਤਰੀਕੇ ਨਾਲ ਬਾਜ਼ਾਰ ਮਾਈ ਸੇਵਾਂ ਦੇ ਦੁਕਾਨਦਾਰਾਂ ਦੀ ਹਿਮਾਇਤ ਕਰਨਾ ਹੈ।

ਚੀਫ਼ ਖ਼ਾਲਸਾ ਦੀਵਾਨ ਦੇ ਸਕੱਤਰ ਸਾਹਿਬ ਆਪਣੀ ਚਿੱਠੀ ਦੇ ਅੰਕ ਤਿੰਨ ਵਿੱਚ ਲਿਖਦੇ ਹਨ ਕਿ ਐਸੀ ਬੀੜ ਜਿਹੜੀ ਕਿ 3 ਨਵੰਬਰ, 1956 ਵਾਲੇ ਇਕੱਠ ਦੇ ਫ਼ੈਸਲੇ ਅਨੁਸਾਰ ਨਾ ਛਪੀ ਹੋਵੇ, ਚੀਫ਼ ਖ਼ਾਲਸਾ ਦੀਵਾਨ ਉਸ ਨੂੰ ਪ੍ਰਮਾਣੀਕ ਮੰਨਣ ਲਈ ਤਿਆਰ ਨਹੀਂ, ਭਾਵੇਂ ਉਹ ਦੁਕਾਨਦਾਰਾਂ ਵੱਲੋਂ ਛਾਪੀ ਗਈ ਹੋਵੇ ਅਤੇ ਭਾਵੇਂ ਕਿਸੇ ਸੰਸਥਾ ਵੱਲੋਂ।

ਦੀਵਾਨ ਦੇ ਸਕੱਤਰ ਸਾਹਿਬ ਦੀ ਇਹ ਚਿੱਠੀ ਦੀਵਾਨ ਦੇ ਆਪਣੇ ਅਖ਼ਬਾਰ ਦੇ 8 ਜਨਵਰੀ, 1957 ਦੇ ਪੰਨਾ 13 'ਤੇ ਛਪੀ ਹੈ ਅਤੇ ਇਸੇ ਅਖ਼ਬਾਰ ਦੇ ਸਫ਼ਾ 2, ਸਫ਼ਾ 17 ਤੇ ਸਫ਼ਾ 18 ਉੱਤੇ ਤਿੰਨ ਵੱਖੋ ਵੱਖ ਦੁਕਾਨਦਾਰਾਂ ਦੇ ਇਸ਼ਤਿਹਾਰ ਛਾਪੇ ਗਏ ਹਨ, ਜਿਨ੍ਹਾਂ ਵਿੱਚ ਲਿਖਿਆ ਹੈ ਕਿ ਇਨ੍ਹਾਂ ਬੀੜਾਂ ਦੀ ਸੁਧਾਈ ਸ੍ਰੀ ਦਮਦਮਾ

ਸਾਹਿਬ ਵਾਲੀ ਬੀੜ ਅਨੁਸਾਰ ਕੀਤੀ ਗਈ ਹੈ। ਕੀ ਚੀਫ਼ ਖ਼ਾਲਸਾ ਦੀਵਾਨ ਦੇ ਸਕੱਤਰ ਸਾਹਿਬ ਨੂੰ ਪਤਾ ਨਹੀਂ ਕਿ ਜਿਸ ਬੀੜ ਨਾਲ ਸੁਧਾਈ ਕਰਾਣ ਦਾ ਚੀਫ਼ ਖ਼ਾਲਸਾ ਦੀਵਾਨ ਨੇ 3 ਨਵੰਬਰ ਦੇ ਇਕੱਠ ਵਿੱਚ ਫ਼ੈਸਲਾ ਕਰਾਇਆ ਹੈ, ਉਸ ਬੀੜ ਨਾਲ ਸੁਧਾਈ ਕਰਾਉਣੀ ਤਾਂ ਕਿਤੇ ਰਹੀ, ਇਨ੍ਹਾਂ ਤਿੰਨਾਂ ਦੁਕਾਨਦਾਰਾਂ ਵਿੱਚੋਂ ਕਿਸੇ ਇੱਕ ਨੇ ਵੀ ਉਸ ਬੀੜ ਦੇ ਅੱਜ ਦਿਨ ਤਕ ਦਰਸ਼ਨ ਵੀ ਨਹੀਂ ਕੀਤੇ ਅਤੇ ਨਾ ਹੀ ਦੀਵਾਨ ਵੱਲੋਂ ਫ਼ੈਸਲਾ ਕਰਨ ਮਗਰੋਂ ਇਨ੍ਹਾਂ ਨੇ ਕੋਈ ਬੀੜ ਛਾਪੀ ਹੀ ਹੈ। ਦਮਦਮੀ ਬੀੜ ਤਾਂ ਅਲੋਪ ਹੋ ਚੁੱਕੀ ਦੱਸੀ ਜਾਂਦੀ ਹੈ। ਇਨ੍ਹਾਂ ਦੁਕਾਨਦਾਰਾਂ ਨੇ ਉਸ ਬੀੜ ਦੇ ਦਰਸ਼ਨ ਕਿਸ ਤਰ੍ਹਾਂ ਕਰ ਲਏ ਅਤੇ ਸੁਧਾਈ ਉਸ ਅਨੁਸਾਰ ਕਦੋਂ ਤੇ ਕਿਥੇ ਹੋਈ? ਇਨ੍ਹਾਂ ਬੀੜਾਂ ਦੀ ਭੇਟਾ ਵੀ 60/-, 60/- ਤਕ ਲਿਖੀ ਗਈ ਹੈ।

ਕੀ ਸ਼੍ਰੋਮਣੀ ਕਮੇਟੀ ਦੀ ਵਿਰੋਧਤਾ ਇਸ ਕਰਕੇ ਹੋ ਰਹੀ ਹੈ ਕਿ ਕਮੇਟੀ ਨੇ ਬੀੜ ਦੀ ਭੇਟਾ 30/- ਤੇ 24/- ਰੱਖੀ ਹੈ ਅਤੇ ਇਸ ਵੱਲੋਂ ਛਾਪੀ ਗਈ ਬੀੜ ਵਿੱਚ ਬਾਣੀ ਦੀ ਤਰਤੀਬ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਅਨੁਸਾਰ ਹੈ ਅਤੇ ਮੰਗਲਾਂ ਦੀ ਤਰਤੀਬ ਸ੍ਰੀ ਦਮਦਮਾ ਸਾਹਿਬ ਅਤੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ?

ਦੀਵਾਨ ਦੇ ਸਕੱਤਰ ਸਾਹਿਬ ਗਿਲਾ ਕਰਦੇ ਹਨ ਕਿ ਦੀਵਾਨ ਵੱਲੋਂ ਸੱਦੇ "3 ਨਵੰਬਰ, 1956 ਵਾਲੇ ਇਕੱਠ ਵੱਲ ਇਸ਼ਾਰਾ ਕਰਦਿਆਂ ਕਿਹਾ ਗਿਆ ਹੈ ਕਿ ਚੀਫ਼ ਖ਼ਾਲਸਾ ਦੀਵਾਨ ਵੱਖਰੀਆਂ ਮੀਟਿੰਗਾਂ ਸੱਦ ਕੇ ਭੁਲੇਖੇ ਪਾ ਰਿਹਾ ਹੈ।"

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਵਾਈ ਸੰਬੰਧੀ ਅੱਗੇ ਤਾਂ ਕੁਝ ਉੱਘੇ ਵਿਦਵਾਨਾਂ ਨੂੰ ਸੱਦ ਕੇ ਉਹਨਾਂ ਦੀ ਰਾਏ ਲਈ ਜਾਂਦੀ ਰਹੀ ਹੈ। ਪਰ ਦੀਵਾਨ ਨੇ 3 ਨਵੰਬਰ ਨੂੰ ਆਪਣੇ ਕਾਲਜ ਯਤੀਮਖ਼ਾਨੇ ਤੇ ਹੋਰ ਆਸ਼ਰਮਾਂ ਦੇ ਮੁਲਾਜ਼ਮਾਂ ਤੇ ਪੱਖੀਆਂ ਦਾ ਜਨਤਕ ਇਕੱਠ ਸੱਦ ਕੇ ਇਸ ਕਿਸਮ ਦਾ ਫ਼ੈਸਲਾ ਕਰਨਾ ਯੋਗ ਸਮਝਿਆ। ਮੈਂ ਅਤੇ ਮੇਰੇ ਸਾਥੀ ਉਸ ਦਿਨ ਖ਼ਾਲਸਾ ਕਾਲਜ ਵਿਚ, ਦੀਵਾਲੀ ਸਮੇਂ ਹੋਏ ਟੂਰਨਾਮੈਂਟ ਵਿੱਚ ਖ਼ਾਲਸਾ ਸਕੂਲਾਂ ਦੀਆਂ ਜੇਤੂ ਟੀਮਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਇਨਾਮ ਦੇਣ ਲਈ ਪੁੱਜੇ ਹੋਏ ਸਨ ਅਤੇ ਉਥੇ ਦੀਵਾਨ ਵੱਲੋਂ ਕਾਲਜ ਦੇ ਪ੍ਰੋਫ਼ੈਸਰਾਂ ਤੇ ਹੋਰ ਮੁਲਾਜ਼ਮਾਂ ਨੂੰ 3 ਨਵੰਬਰ ਦੇ ਇਕੱਠ ਵਿੱਚ ਪੁੱਜਣ ਲਈ ਦੀਵਾਨ ਦਾ ਹੁਕਮ ਸੁਣਾਇਆ ਜਾ ਰਿਹਾ ਸੀ। ਇਸ ਤਰ੍ਹਾਂ ਦੇ ਇਕੱਠ ਵਿੱਚ ਅਜਿਹੀ ਦੀਰਘ ਵਿਚਾਰ ਵਾਲੇ ਫ਼ੈਸਲੇ ਨਾ ਕਦੀ ਹੋਏ ਅਤੇ ਨਾ ਹੀ ਹੋ ਸਕਦੇ ਹਨ। ਇਸੇ ਖ਼ਿਆਲ ਨਾਲ ਇਸ ਇਕੱਠ ਵਿੱਚ ਨਾ ਸ਼੍ਰੋਮਣੀ ਅਕਾਲੀ ਦਲ, ਨਾ ਸ਼੍ਰੋਮਣੀ ਕਮੇਟੀ, ਨਾ ਖ਼ਾਲਸਾ ਦਲ, ਨਾ ਨਿਰਮਲ ਮਹਾਂ ਮੰਡਲ, ਨਾ ਉਦਾਸੀਨ ਮਹਾਂ ਮੰਡਲ, ਨਾ ਬੁੱਢਾ ਦਲ ਆਦਿ ਦੇ ਪ੍ਰਤਿਨਿਧ ਸ਼ਾਮਿਲ ਹੋਏ। ਹਾਂ, ਬਾਬਾ ਪਰਤਾਪ ਸਿੰਘ ਜੀ ਨਾਮਧਾਰੀ ਤੇ ਕੁਝ ਹੋਰ ਅਜਿਹੇ ਸੱਜਣ ਵੀ ਦੀਵਾਨ ਦੇ ਸੱਦਾ ਪੱਤਰ 'ਤੇ ਜ਼ਰੂਰ ਪੁੱਜੇ, ਜਿਨ੍ਹਾਂ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦਿੱਤੇ ਜਾਣ ਬਾਰੇ ਹੀ ਬੁਨਿਆਦੀ ਮਤਭੇਦ ਹਨ।

ਦੂਜੇ ਪਾਸੇ, ਸ਼੍ਰੋਮਣੀ ਕਮੇਟੀ ਵੱਲੋਂ ਚੀਫ਼ ਖ਼ਾਲਸਾ ਦੀਵਾਨ ਦੇ ਡੈਪੂਟੇਸ਼ਨ ਨਾਲ ਪ੍ਰਧਾਨ ਸਾਹਿਬ ਸ਼੍ਰੋਮਣੀ ਕਮੇਟੀ ਨੂੰ ਮਿਲੇ ਸੱਜਣਾਂ ਦੀ ਸੰਮਤੀ ਨਾਲ ਵਿਦਵਾਨਾਂ ਦਾ ਇਕੱਠ ਸੱਦਿਆ ਗਿਆ, ਜਿਸ ਵਿੱਚ ਹੇਠ ਲਿਖੇ ਸੱਜਣ ਸ਼ਾਮਿਲ ਹੋਏ:

1. ਸਿੰਘ ਸਾਹਿਬ ਗਿ: ਭੁਪਿੰਦਰ ਸਿੰਘ ਜੀ, ਹੈੱਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ।
2. ਸਿੰਘ ਸਾਹਿਬ ਜਥੇਦਾਰ ਅੱਛਰ ਸਿੰਘ ਜੀ, ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ।
3. ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ, ਗ੍ਰੰਥੀ, ਸ੍ਰੀ ਦਰਬਾਰ ਸਾਹਿਬ।
4. ਸਿੰਘ ਸਾਹਿਬ ਗਿਆਨੀ ਅਰਜਨ ਸਿੰਘ ਜੀ, ਗ੍ਰੰਥੀ, ਸ੍ਰੀ ਦਰਬਾਰ ਸਾਹਿਬ।
5. ਸਿੰਘ ਸਾਹਿਬ ਜਥੇਦਾਰ ਫ਼ੌਜਾ ਸਿੰਘ ਜੀ, ਜਥੇਦਾਰ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ।
6. ਸੰਤ ਤੇਜਾ ਸਿੰਘ ਜੀ ਐਮ.ਏ.।
7. ਗਿਆਨੀ ਨਿਰੰਜਨ ਸਿੰਘ ਜੀ, ਪਟਿਆਲੇ ਵਾਲੇ।
8. ਗਿਆਨੀ ਸਰਦੂਲ ਸਿੰਘ ਜੀ, ਜਲੰਧਰ।
9. ਪ੍ਰਿੰਸੀਪਲ ਗੰਗਾ ਸਿੰਘ ਜੀ।
10. ਸੰਤ ਨਿਸਚਲ ਸਿੰਘ ਜੀ।
11. ਬਾਵਾ ਹਰਕ੍ਰਿਸ਼ਨ ਸਿੰਘ ਜੀ, ਪ੍ਰਿੰਸੀਪਲ, ਸਿੱਖ ਨੈਸ਼ਨਲ ਕਾਲਜ, ਕਾਦੀਆਂ।
12. ਡਾਕਟਰ ਗੰਡਾ ਸਿੰਘ ਜੀ ਹਿਸਟੋਰੀਅਨ।
13. ਪ੍ਰਿੰਸੀਪਲ ਸਾਹਿਬ ਸਿੰਘ ਜੀ, ਸ਼ਹੀਦ ਸਿੱਖ ਮਿਸ਼ਨਰੀ ਕਾਲਜ।
14. ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ।

ਇਹਨਾਂ ਸੱਜਣਾਂ ਦੇ ਸਰਬ-ਸੰਮਤੀ ਨਾਲ ਕੀਤੇ ਫ਼ੈਸਲੇ ਅਨੁਸਾਰ ਪ੍ਰਧਾਨ ਸਾਹਿਬ ਸ਼੍ਰੋਮਣੀ ਕਮੇਟੀ ਨੇ ਸ: ਸਾਹਿਬ ਸਿੰਘ ਜੀ ਵਰਗੇ ਗੁਰਬਾਣੀ ਦੇ ਖੋਜੀ, ਬਾਵਾ ਹਰਕ੍ਰਿਸ਼ਨ ਸਿੰਘ ਜੀ ਵਰਗੇ ਦੀਰਘ ਵਿਚਾਰਵਾਨ ਅਤੇ ਜਸਟਿਸ ਸ: ਹਰਨਾਮ ਸਿੰਘ ਜੀ ਵਰਗੇ ਬਾਰੀਕੀ ਨੂੰ ਸਮਝਣ ਵਾਲੇ ਸੱਜਣਾਂ ਨੂੰ ਆਪਸ ਵਿਚਲੇ ਮਤਭੇਦਾਂ ਦਾ ਨਿਰਣਾ ਕਰਨ ਲਈ ਨੀਯਤ ਕੀਤਾ, ਜਿਹਨਾਂ ਨੇ ਬੜੀ ਡੂੰਘੀ ਤੇ ਲੰਮੇਰੀ ਖੋਜ ਉਪਰੰਤ ਸਰਬ-ਸੰਮਤੀ ਨਾਲ ਫ਼ੈਸਲਾ ਦਿੱਤਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਛਾਪੀ ਗਈ ਪਾਵਨ ਬੀੜ ਦੇ ਮੰਗਲਾਚਰਨਾਂ ਦੀ ਤਰਤੀਬ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਅਨੁਕੂਲ ਹੈ, ਇਸ ਲਈ ਸ਼ੁੱਧ ਹੈ।

ਸੰਗਤਾਂ ਆਪ ਹੀ ਅੰਦਾਜ਼ਾ ਲਾ ਲੈਣ ਕਿ ਕੀ ਚੀਫ਼ ਖ਼ਾਲਸਾ ਦੀਵਾਨ ਵੱਲੋਂ ਇਸ ਕਿਸਮ ਦੇ ਇਕੱਠ ਭੁਲੇਖਾ ਪਾਉਣ ਲਈ ਨਹੀਂ ਕੀਤੇ ਜਾ ਰਹੇ ?

ਦੀਵਾਨ ਦੇ ਸਕੱਤਰ ਜੀ ਇਤਰਾਜ਼ ਕਰਦੇ ਹਨ ਕਿ ਸ਼੍ਰੋਮਣੀ ਕਮੇਟੀ ਵੱਲੋਂ ਛਪੀ ਬੀੜ ਦੇ ਮੰਗਲਾਂ ਦੀ ਤਰਤੀਬ ਠੀਕ ਨਹੀਂ। ਵਿਦਵਾਨ ਸੱਜਣ ਇਹ ਰਾਏ ਸਪੱਸ਼ਟ ਤੌਰ 'ਤੇ ਦੇ ਚੁੱਕੇ ਹਨ ਕਿ ਸ਼੍ਰੋਮਣੀ ਕਮੇਟੀ ਵੱਲੋਂ ਛਪੀ ਬੀੜ ਦੇ ਮੰਗਲਾਂ ਦੀ ਤਰਤੀਬ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਹੈ।

ਇਹ ਫ਼ੈਸਲਾ ਕੇਵਲ ਹੁਣ ਦੇ ਵਿਦਵਾਨਾਂ ਨੇ ਹੀ ਨਹੀਂ ਦਿੱਤਾ, ਸਗੋਂ ਇਸ ਤੋਂ ਪਹਿਲਾਂ ਮਹਾਰਾਜ ਸ੍ਰੀ ਗੁਰੂ ਤੇਗ਼ ਬਹਾਦਰ ਜੀ ਅਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਇਸੇ ਤਰਤੀਬ ਨੂੰ ਆਪਣੀ ਮੋਹਰ ਲਾ ਕੇ ਠੀਕ ਦੱਸ ਚੁੱਕੇ ਹਨ।

ਇੱਕ ਨਹੀਂ, ਸੈਂਕੜੇ ਹੀ ਪੁਰਾਤਨ ਲਿਖਤ ਦੀਆਂ ਐਸੀਆਂ ਬੀੜਾਂ ਵੱਖੋ ਵੱਖ ਥਾਵਾਂ 'ਤੇ ਬਿਰਾਜਮਾਨ ਹਨ, ਜਿਨ੍ਹਾਂ ਵਿੱਚ ਮੰਗਲ ਹਰ ਥਾਂ ਰਾਗਾਂ ਤੋਂ ਪਹਿਲੇ ਹਨ। ਬਹੁਤ ਸਾਰੇ ਹਵਾਲੇ ਪਿੱਛੇ ਦਿੱਤੇ ਜਾ ਚੁੱਕੇ ਹਨ।

ਛਾਪੇ ਦੀਆਂ ਦੂਜੀਆਂ ਬੀੜਾਂ ਵਿੱਚ ਮੰਗਲਾਂ ਦੀ ਤਰਤੀਬ ਕਿਸੇ ਵੀ ਪ੍ਰਮਾਣੀਕ ਬੀੜ ਅਨੁਸਾਰ ਨਹੀਂ ਅਤੇ ਨਾ ਹੀ ਇਨ੍ਹਾਂ ਬੀੜਾਂ ਦਾ ਪਾਠ ਕਿਸੇ ਇਤਿਹਾਸਕ ਪ੍ਰਮਾਣੀਕ ਬੀੜ ਦੇ ਅਨੁਕੂਲ ਹੈ।

ਵਿਦਵਾਨ ਸੱਜਣ ਸ਼੍ਰੋਮਣੀ ਕਮੇਟੀ ਵੱਲੋਂ ਛਪੀ ਬੀੜ ਦੇ ਮੰਗਲਾਂ ਦੀ ਤਰਤੀਬ ਨੂੰ ਠੀਕ ਦੱਸਦੇ ਹਨ; ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦਸਖ਼ਤੀ ਨਿਸ਼ਾਨਾਂ ਵਾਲੀਆਂ ਬੀੜਾਂ ਵੀ ਇਸ ਤਰਤੀਬ ਦੀ ਪ੍ਰੋੜ੍ਹਤਾ ਕਰਦੀਆਂ ਹਨ ਅਤੇ ਸ੍ਰੀ ਦਸਮ ਗ੍ਰੰਥ ਦੀ ਬੀੜ ਵਿੱਚ ਵੀ ਸਾਰੇ ਮੰਗਲ ਸਿਰਲੇਖਾਂ ਨਾਲੋਂ ਸਪੱਸ਼ਟ ਪਹਿਲਾਂ ਹਨ। ਅਜਿਹੀ ਹਾਲਤ ਵਿੱਚ ਚੀਫ਼ ਖ਼ਾਲਸਾ ਦੀਵਾਨ, ਬਾਜ਼ਾਰ ਮਾਈ ਸੇਵਾਂ ਦੇ ਦੁਕਾਨਦਾਰਾਂ ਵੱਲੋਂ ਛਪਵਾਈਆਂ ਬੀੜਾਂ ਅਨੁਸਾਰ ਮੰਗਲਾਂ ਦੀ ਤਰਤੀਬ ਕਰਨ ਲਈ ਇੱਕ ਫ਼ੈਸਲਾ ਕਰਦਾ ਹੈ ਅਤੇ ਜੋ ਉਹ ਫ਼ੈਸਲਾ ਵੀ ਦੁਕਾਨਦਾਰਾਂ ਦੀ ਮਦਦ ਨਹੀਂ ਕਰਦਾ, ਤਾਂ ਫਿਰ ਦੂਜਾ ਫ਼ੈਸਲਾ ਕਰਦਾ ਹੈ।

ਸੋ, ਇਨ੍ਹਾਂ ਦੁਕਾਨਦਾਰਾਂ ਵੱਲੋਂ ਛਪਵਾਈਆਂ ਬੀੜਾਂ ਦੀ ਕਸਵੱਟੀ ਉੱਤੇ ਸ਼੍ਰੋਮਣੀ ਕਮੇਟੀ ਵੱਲੋਂ ਛਾਪੀ ਗਈ ਬੀੜ ਨੂੰ ਪਰਖ ਕੇ ਅਤੇ ਇਹ ਲਿਖ ਲਿਖ ਕੇ ਪ੍ਰਾਪੇਗੰਡਾ ਕਰਨਾ ਕਿ ਸ਼੍ਰੋਮਣੀ ਕਮੇਟੀ ਨੇ ਵੱਖਰੇ ਰੂਪ ਦੀ ਬੀੜ ਛਾਪ ਦਿੱਤੀ ਹੈ, ਅਦਲਾ-ਬਦਲੀ ਕਰ ਦਿੱਤੀ ਹੈ, ਕਿਥੋਂ ਤਕ ਸ਼ੋਭਾ ਦਿੰਦਾ ਹੈ ?

ਦੀਵਾਨ ਦੇ ਸਕੱਤਰ ਸਾਹਿਬ ਅੰਕ (6) ਵਿੱਚ ਲਿਖਦੇ ਹਨ ਕਿ "ਚੀਫ਼ ਖ਼ਾਲਸਾ ਦੀਵਾਨ ਨੇ ਇਸ ਮਾਮਲੇ ਸੰਬੰਧੀ ਅਜੇ ਤਕ ਕਿਸੇ ਅਦਾਲਤ ਵਿੱਚ ਮੁਕੱਦਮਾ ਨਹੀਂ ਕੀਤਾ, ਅਤੇ ਨਾ ਹੀ ਕਰਨ ਦਾ ਫ਼ੈਸਲਾ ਕੀਤਾ ਹੈ।" ਇਹ ਠੀਕ ਹੈ ਕਿ ਦੀਵਾਨ ਨੇ ਆਪ ਮੁਕੱਦਮਾ ਨਹੀਂ ਕੀਤਾ; ਪਰੰਤੂ ਕਰਵਾਇਆ ਹੈ। ਮੁਕੱਦਮੇ ਦਾ ਅਰਜ਼ੀ ਦਾਹਵਾ ਜਿਸ ਸੱਜਣ ਨੇ ਲਿਖਿਆ ਹੈ, ਉਸ ਨੇ ਦੱਸਿਆ ਹੈ ਕਿ ਚੀਫ਼ ਖ਼ਾਲਸਾ ਦੀਵਾਨ ਦੇ ਦੋ ਸੱਜਣ ਇਸ ਦੀ ਪੈਰਵੀ ਲਈ ਉਨ੍ਹਾਂ ਨੂੰ ਮਿਲੇ, ਪਰੰਤੂ ਉਸ ਨੇ ਅਜਿਹਾ ਕਰਨੋਂ ਅਸਮਰੱਥਾ ਪ੍ਰਗਟ ਕੀਤੀ।

ਅਗਲੇ ਅੰਕ ਵਿੱਚ ਚੀਫ਼ ਖ਼ਾਲਸਾ ਦੀਵਾਨ ਦੇ ਸਕੱਤਰ ਸਾਹਿਬ ਲਿਖਦੇ ਹਨ ਕਿ "ਸ਼੍ਰੋਮਣੀ ਕਮੇਟੀ ਉਨ੍ਹਾਂ ਨਾਲ ਇਕਰਾਰ ਕਰ ਕੇ ਪੂਰੇ ਨਹੀਂ ਕਰਦੀ ਰਹੀ।"

ਸ਼੍ਰੋਮਣੀ ਕਮੇਟੀ ਨੇ ਜੋ ਵੀ ਫ਼ੈਸਲੇ ਕੀਤੇ ਹਨ, ਉਨ੍ਹਾਂ 'ਤੇ ਚੱਲਣ ਦਾ ਪੂਰਾ ਪੂਰਾ ਜਤਨ ਕੀਤਾ ਹੈ ਅਤੇ ਜੇ ਉਨ੍ਹਾਂ ਨੂੰ ਵਰਤੋਂ ਵਿੱਚ ਲਿਆਉਣ ਵਿੱਚ ਕੋਈ ਅੜਿੱਚਣ ਆਈ ਹੈ ਤਾਂ ਉਹ ਵਿਦਵਾਨਾਂ ਦੇ ਸਪੁਰਦ ਕਰ ਕੇ, ਜਿਵੇਂ ਉਨ੍ਹਾਂ ਨੇ ਰਾਏ ਦਿੱਤੀ ਹੈ, ਉਸ ਅਨੁਸਾਰ ਕੀਤਾ ਗਿਆ ਹੈ। ਚੀਫ਼ ਖ਼ਾਲਸਾ ਦੀਵਾਨ ਨੇ ਵੀ ਪਹਿਲਾਂ, ਮੰਗਲਾਂ ਦੀ ਤਰਤੀਬ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਕਰਨ ਲਈ ਫ਼ੈਸਲਾ ਕੀਤਾ, ਸ਼੍ਰੋਮਣੀ ਕਮੇਟੀ ਵਿਰੁੱਧ ਇਹ ਪ੍ਰਾਪੇਗੰਡਾ ਵੀ ਕੀਤਾ ਕਿ ਕਮੇਟੀ ਵੱਲੋਂ ਇਹ ਤਰਤੀਬ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਨਹੀਂ ਕੀਤੀ ਗਈ, ਪਰੰਤੂ ਜਦੋਂ ਇਹ ਚਾਨਣ ਹੋਇਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਛਪੀ ਬੀੜ ਦੇ ਮੰਗਲਾਂ ਦੀ

ਤਰਤੀਬ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਹੀ ਹੈ ਤਾਂ ਦੀਵਾਨ ਆਪਣੇ ਪਹਿਲੇ ਸਾਰੇ ਫ਼ੈਸਲਿਆਂ ਨੂੰ ਛਿੱਕੇ 'ਤੇ ਟੰਗ ਕੇ ਹੋਰ ਰਾਹੇ ਹੀ ਤੁਰ ਪਿਆ। ਸ਼੍ਰੋਮਣੀ ਕਮੇਟੀ ਵੱਲੋਂ ਤਾਂ ਇਹ ਹੀ ਜਤਨ ਹੁੰਦਾ ਰਿਹਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਵਾਈ ਦੇ ਮਾਮਲੇ ਵਿੱਚ ਚੀਫ਼ ਖ਼ਾਲਸਾ ਦੀਵਾਨ ਦਾ ਪੂਰਾ ਪੂਰਾ ਮਿਲਵਰਤਨ ਪ੍ਰਾਪਤ ਕੀਤਾ ਜਾਏ। ਮੰਗਲਾਂ ਦੀ ਤਰਤੀਬ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਬੀੜ ਅਨੁਸਾਰ ਕਰਨ ਲਈ ਭਾਈ ਜੋਧ ਸਿੰਘ ਜੀ ਦੀ ਰਾਇ ਪਹਿਲਾਂ ਲਈ ਗਈ ਅਤੇ ਉਨ੍ਹਾਂ ਦੀ ਰਾਇ ਅਨੁਸਾਰ ਹੀ ਇਹ ਮੰਗਲ ਛਾਪੇ ਗਏ।

ਫਿਰ ਚੀਫ਼ ਖ਼ਾਲਸਾ ਦੀਵਾਨ ਨੇ ਹੀ ਇਸ ਵਿਰੁੱਧ ਐਜੀਟੇਸ਼ਨ ਸ਼ੁਰੂ ਕਰ ਦਿੱਤੀ ਅਤੇ ਇਹ ਕਹਿਣਾ ਆਰੰਭ ਕੀਤਾ ਕਿ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਮੰਗਲ ਛਾਪਣ ਲਈ ਵਿਦਵਾਨਾਂ ਦੀ ਰਾਇ ਲਈ ਜਾਏ। ਰਾਵਾਂ ਲਈਆਂ ਗਈਆਂ, ਇਕੱਤਰਤਾਵਾਂ ਹੋਈਆਂ, ਕਈ ਵਾਰ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਦੇ ਦਰਸ਼ਨਾਂ ਲਈ ਚੀਫ਼ ਖ਼ਾਲਸਾ ਦੀਵਾਨ ਅਤੇ ਸ਼੍ਰੋਮਣੀ ਕਮੇਟੀ ਦੇ ਵਿਦਵਾਨ ਜਾਂਦੇ ਰਹੇ। ਜਦੋਂ ਪ੍ਰਧਾਨ ਸਾਹਿਬ ਸ਼੍ਰੋਮਣੀ ਕਮੇਟੀ ਵੱਲੋਂ ਸ: ਸਾਹਿਬ ਸਿੰਘ, ਬਾਵਾ ਹਰਕ੍ਰਿਸ਼ਨ ਸਿੰਘ ਅਤੇ ਜਸਟਿਸ ਸ: ਹਰਨਾਮ ਸਿੰਘ ਜੀ ਦੀ ਕਮੇਟੀ ਨੀਯਤ ਕੀਤੀ ਗਈ ਤਾਂ ਚੀਫ਼ ਖ਼ਾਲਸਾ ਦੀਵਾਨ ਦੇ ਪ੍ਰਤਿਨਿਧ ਡਾ. ਸੋਹਨ ਸਿੰਘ ਜੀ ਨੇ ਕਿਹਾ ਕਿ ਪਹਿਲੇ ਪੰਜਾਂ (ਸੰਤ ਨਿਸਚਲ ਸਿੰਘ, ਪ੍ਰਿੰਸੀਪਲ ਜੋਧ ਸਿੰਘ, ਡਾ. ਗੰਡਾ ਸਿੰਘ, ਮਹੰਤ ਭਗਤ ਰਾਮ ਅਤੇ ਜਥੇਦਾਰ ਪੂਰਨ ਸਿੰਘ ਜੀ ਨਿਹੰਗ) ਵਿੱਚੋਂ ਕੇਵਲ ਦੋਹਾਂ ਸੱਜਣਾਂ ਸੰਤ ਨਿਸਚਲ ਸਿੰਘ ਜੀ ਅਤੇ ਡਾਕਟਰ ਗੰਡਾ ਸਿੰਘ ਜੀ ਨੇ ਹੀ ਇਸ ਤਰ੍ਹਾਂ ਵਿਦਵਾਨ ਨੀਯਤ ਕਰਨ ਦੇ ਸ਼੍ਰੋਮਣੀ ਕਮੇਟੀ ਨੂੰ ਅਧਿਕਾਰ ਦਿੱਤੇ ਹਨ, ਇਨ੍ਹਾਂ ਪੰਜਾਂ ਦੀ ਅੱਵਲ ਤਾਂ ਸਰਬ-ਸੰਮਤੀ ਹੋਵੇ, ਨਹੀਂ ਤਾਂ ਬਹੁ-ਗਿਣਤੀ ਤਾਂ ਇਸ ਹੱਕ ਵਿੱਚ ਹੋਣੀ ਚਾਹੀਦੀ ਹੈ। ਇਸ ਤਜਵੀਜ਼ ਉਪਰੰਤ ਵਿਰੱਕਤ, ਜਥੇਦਾਰ ਪੂਰਨ ਸਿੰਘ ਜੀ (ਨਿਹੰਗ) ਅਤੇ ਮਹੰਤ ਭਗਤ ਰਾਮ ਜੀ ਨੇ ਵੀ ਇਸ ਤਜਵੀਜ਼ ਨਾਲ ਆਪਣੀ ਸੰਮਤੀ ਲਿਖਤੀ ਤੌਰ 'ਤੇ ਪ੍ਰਗਟ ਕੀਤੀ। ਇਸ ਤਰ੍ਹਾਂ ਪੰਜਾਂ ਵਿੱਚੋਂ ਚੌਹਾਂ ਦੀ ਸੰਮਤੀ ਪ੍ਰਾਪਤ ਕਰ ਲਈ ਗਈ, ਪਰ ਦੂਜੇ ਪਾਸੇ ਚੀਫ਼ ਖ਼ਾਲਸਾ ਦੀਵਾਨ ਹੋਰ ਅਗਾਂਹ ਚਲਿਆ ਗਿਆ। ਇਸ ਨੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਦਾ ਨਾਮ ਲੈਣਾ ਹੀ ਛੱਡ ਦਿੱਤਾ ਅਤੇ ਆਪਣੇ ਹੀ ਪਹਿਲੇ ਫ਼ੈਸਲਿਆਂ ਵਿਰੁੱਧ 3 ਨਵੰਬਰ, 1956 ਨੂੰ ਹੋਰ ਫ਼ੈਸਲਾ ਕਰ ਦਿੱਤਾ। ਜਦੋਂ ਨਿਸ਼ਾਨਾ ਹੀ ਵਿਰੋਧਤਾ ਕਰਨਾ ਹੋਵੇ, ਉਦੋਂ ਕਿਸੇ ਨੂੰ ਸੰਤੁਸ਼ਟ ਕਿਸ ਤਰ੍ਹਾਂ ਕੀਤਾ ਜਾ ਸਕਦਾ ਹੈ ?

ਸ੍ਰੀ ਦਰਬਾਰ ਸਾਹਿਬ ਦੀ ਪਰਿਕਰਮਾ ਨੂੰ ਖੁੱਲ੍ਹਿਆਂ ਕਰਨ ਸਮੇਂ ਵੀ ਚੀਫ਼ ਖ਼ਾਲਸਾ ਦੀਵਾਨ ਨੇ ਇਹੋ ਵਤੀਰਾ ਧਾਰਨ ਕੀਤਾ ਸੀ, ਜੋ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀ ਛਪਵਾਈ ਬਾਰੇ ਦੀਵਾਨ ਵੱਲੋਂ ਧਾਰਨ ਕੀਤਾ ਗਿਆ ਹੈ। ਦੀਵਾਨ ਦੇ ਅਖ਼ਬਾਰ ਲਗਾਤਾਰ ਐਜੀਟੇਸ਼ਨ ਕਰਦੇ ਰਹੇ ਕਿ ਸ਼੍ਰੋਮਣੀ ਕਮੇਟੀ ਵਾਲੇ ਅਰਦਾਸ ਭੰਗ ਕਰ ਰਹੇ ਹਨ। ਅਰਦਾਸ ਵਿੱਚ ਆਉਂਦਾ ਹੈ, "ਚੌਂਕੀਆਂ ਝੰਡੇ ਬੁੰਗੇ ਜੁਗੋ ਜੁੱਗ ਅਟੱਲ", ਪਰ ਅਕਾਲੀ ਬੁੰਗੇ ਡੇਗ ਰਹੇ ਹਨ। ਕਈ ਥਾਵਾਂ ਤੋਂ ਦੀਵਾਨ ਵੱਲੋਂ ਮਤੇ ਕਰਾਏ ਗਏ, ਕਈ ਤਰ੍ਹਾਂ ਦੇ ਤਿੱਖੇ ਤੇ ਚੋਭਵੇਂ ਸ਼ਬਦ ਵੀ ਵਰਤੇ ਗਏ। ਪਰਿਕਰਮਾ

ਦੀ ਸੇਵਾ ਸੰਤਾਂ ਦੇ ਸਪੁਰਦ ਹੋਣ 'ਤੇ ਦੀਵਾਨ ਚੁੱਪ ਹੋ ਗਿਆ। ਇੱਕ ਹਿੱਸਾ ਪਰਿਕਰਮਾ ਦਾ ਸ੍ਰੀ ਦਰਬਾਰ ਸਾਹਿਬ ਵੱਲੋਂ ਬਣਾਇਆ ਜਾਣਾ ਹੈ, ਉਸ ਪਾਸੇ ਦੀ ਸੇਵਾ ਸ਼ੁਰੂ ਹੋਈ ਹੈ, ਦੀਵਾਨ ਦੇ ਅਖ਼ਬਾਰ ਨੇ ਹੁਣ ਫਿਰ ਲਿਖਣਾ ਸ਼ੁਰੂ ਕਰ ਦਿੱਤਾ ਹੈ ਕਿ "ਰੋੜੀ ਪੁਰਾਣੀਆਂ ਇੱਟਾਂ ਦੀ ਕੁੱਟੀ ਜਾ ਰਹੀ ਹੈ।" ਕੋਈ ਇਤਰਾਜ਼ ਤਾਂ ਕਰਨਾ ਹੀ ਹੋਇਆ।

ਸ਼੍ਰੋਮਣੀ ਕਮੇਟੀ ਦੇ ਇੰਜੀਨੀਅਰ ਅਤੇ ਇੱਟਾਂ ਦਾ ਤਜਰਬਾ ਰੱਖਣ ਵਾਲਿਆਂ ਦੀ ਤਾਂ ਇਹ ਰਾਏ ਹੈ ਕਿ ਇਹ ਰੋੜੀ ਮਜ਼ਬੂਤ ਹੈ, ਪਰ ਦੀਵਾਨ ਦੀ ਇਹ ਰਾਏ ਹੈ ਕਿ ਇਹ ਰੋੜੀ ਕਮਜ਼ੋਰ ਹੈ। ਕਮਜ਼ੋਰ ਇਸ ਲਈ ਹੈ ਕਿ ਸੇਵਾ ਸ਼੍ਰੋਮਣੀ ਕਮੇਟੀ ਵੱਲੋਂ ਕਰਵਾਈ ਜਾ ਰਹੀ ਹੈ।

ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਵੀ ਜਤਨ ਕਰਦੇ ਰਹੇ ਕਿ ਚੀਫ਼ ਖ਼ਾਲਸਾ ਦੀਵਾਨ ਨੂੰ ਕਿਸੇ ਤਰ੍ਹਾਂ ਸੰਤੁਸ਼ਟ ਕੀਤਾ ਜਾ ਸਕੇ ਤੇ ਐਵੇਂ ਝਗੜਿਆਂ ਵਿੱਚ ਕੌਮ ਦਾ ਵਕਤ ਖ਼ਰਾਬ ਨਾ ਹੋਵੇ, ਪਰ ਉਹ ਵੀ ਇਸ ਕੰਮ ਵਿੱਚ ਸਫਲ ਨਾ ਹੋ ਸਕੇ।

ਦੀਵਾਨ ਨੇ ਉਸਾਰੂ ਕੰਮ ਕਰਨ ਦੀ ਥਾਂ ਸ਼੍ਰੋਮਣੀ ਕਮੇਟੀ ਵੱਲੋਂ ਪਾਵਨ ਬੀੜ ਦੀ ਵਿਰੋਧਤਾ ਕਰਨੀ, ਸ਼੍ਰੋਮਣੀ ਕਮੇਟੀ ਵੱਲੋਂ ਕਰਵਾਈ ਜਾ ਰਹੀ ਪਰਿਕਰਮਾ ਦੀ ਸੇਵਾ ਦੇ ਕੰਮ ਦੀ ਵਿਰੋਧਤਾ ਕਰਨੀ ਹੀ ਉਸਾਰੂ ਕੰਮ ਸਮਝ ਲਿਆ ਹੋਇਆ ਹੈ। ਅਜਿਹੀ ਹਾਲਤ ਵਿੱਚ ਸਤਿਗੁਰੂ ਸੱਚੇ ਪਾਤਸ਼ਾਹ ਦੇ ਚਰਨਾਂ ਵਿੱਚ ਅਰਦਾਸ ਹੀ ਕੀਤੀ ਜਾ ਸਕਦੀ ਹੈ ਕਿ ਉਹ ਸਾਨੂੰ ਸਾਰਿਆਂ ਨੂੰ ਸੁਮੱਤ ਬਖ਼ਸ਼ੇ, ਤਾਂਕਿ ਅਸੀਂ ਆਪਸ ਵਿੱਚ ਇਨ੍ਹਾਂ ਝਮੇਲਿਆਂ ਵਿੱਚ ਪੈਣ ਦੀ ਥਾਂ ਪੰਥ ਦੀ ਉੱਨਤੀ ਲਈ ਕੋਈ ਕੰਮ ਕਰ ਸਕੀਏ।

*(ਗੁਰਦੁਆਰਾ ਗਜ਼ਟ, ਫ਼ਰਵਰੀ 1957 ਵਿੱਚੋਂ)*

## ਪਹਿਲੀਆਂ ਛਪੀਆਂ ਬੀੜਾਂ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਦੇ ਅਨੁਕੂਲ ਨਹੀਂ !

### (ਵੱਲੋਂ : ਸ: ਰਵੇਲ ਸਿੰਘ ਜੀ, ਸਕੱਤਰ ਸ਼੍ਰੋਮਣੀ ਕਮੇਟੀ ਦੇ ਲੇਖ 'ਚੋਂ ਕੁੱਝ ਹੋਰ ਹਵਾਲੇ)

ਛਾਪੇਖ਼ਾਨਿਆਂ ਵਿੱਚ ਪੰਜਾਬੀ ਦੀ ਛਪਾਈ ਦਾ ਹਾਲਾਂ ਤਕ ਇਤਨਾ ਚੰਗਾ ਪ੍ਰਬੰਧ ਨਹੀਂ ਹੋ ਸਕਿਆ ਕਿ ਇਸ ਵਿੱਚ ਕੋਈ ਗ਼ਲਤੀ ਨਾ ਰਹੇ। ਇਥੋਂ ਤਕ ਕਿ ਬਾਵਜੂਦ ਬੜੇ ਜਤਨਾਂ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਸਮੇਂ ਵੀ ਕਈ ਅਸ਼ੁੱਧੀਆਂ ਰਹਿ ਜਾਂਦੀਆਂ ਹਨ। ਜਦੋਂ ਵੀ ਕਿਸੇ ਦੁਕਾਨਦਾਰ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਛਪਦੀ, ਦੂਜੇ ਦੁਕਾਨਦਾਰ ਉਸ ਵਿੱਚੋਂ ਅਸ਼ੁੱਧੀਆਂ ਲੱਭ ਕੇ ਵੱਡੇ ਵੱਡੇ ਇਸ਼ਤਿਹਾਰਾਂ ਰਾਹੀਂ ਇੱਕ ਦੂਜੇ ਵਿਰੁੱਧ ਪ੍ਰਚਾਰ ਕਰਦੇ। ਸ਼੍ਰੋਮਣੀ ਕਮੇਟੀ ਵੱਲੋਂ ਪਾਵਨ ਬੀੜ ਦੀ ਛਪਵਾਈ, ਆਪਣੇ ਛਾਪੇਖ਼ਾਨੇ ਵਿੱਚ ਕਰਵਾਉਣ ਦਾ ਜਤਨ ਆਰੰਭਣ ਸਮੇਂ, ਇਸ ਦਿੱਕਤ ਨੂੰ ਮੁੱਖ ਰੱਖਦਿਆਂ ਫ਼ੈਸਲਾ ਕੀਤਾ ਕਿ ਦੁਕਾਨਦਾਰਾਂ ਵੱਲੋਂ ਛਪੀਆਂ ਬੀੜਾਂ ਵਿੱਚੋਂ ਜਿਹੜੀ ਸਭ ਤੋਂ ਸ਼ੁੱਧ ਬੀੜ ਸਮਝੀ ਜਾਂਦੀ ਹੈ, ਉਸ ਬੀੜ ਵਿੱਚ ਰਹਿ ਗਈਆਂ ਅਸ਼ੁੱਧੀਆਂ ਨੂੰ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਸ਼ੁੱਧ ਕਰਵਾ ਕੇ, ਉਸ ਦੇ ਹਰ ਪੰਨੇ ਦਾ ਫੋਟੋ ਲੈ ਲਿਆ ਜਾਏ ਅਤੇ ਫਿਰ

ਹਰ ਫੋਟੋ ਦੇ ਬਲਾਕ ਬਣਵਾ ਕੇ ਛਪਵਾਈ ਕਰਵਾਈ ਜਾਏ। ਇਸ ਤਰ੍ਹਾਂ ਛਪਵਾਈ ਸਮੇਂ ਸਹਿਵਨ ਰਹਿ ਜਾਂਦੀਆਂ ਅਸ਼ੁੱਧੀਆਂ ਨਹੀਂ ਹੋਣਗੀਆਂ।

ਬਾਜ਼ਾਰ ਵਾਲਿਆਂ ਵੱਲੋਂ ਛਪੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਵਿੱਚ ਮੂਲ ਮੰਤ੍ਰ ਕਿਸੇ ਥਾਂ ਰਾਗਾਂ ਤੋਂ ਪਹਿਲੇ ਹੈ ਅਤੇ ਕਿਸੇ ਥਾਂ ਪਿੱਛੋਂ ਛਾਪਿਆ ਗਿਆ ਹੈ। ਇਹ ਤਰਤੀਬ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਦੇ ਅਨੁਕੂਲ ਨਹੀਂ ਸੀ। ਇਸ ਵਾਸਤੇ ਸ਼੍ਰੋਮਣੀ ਕਮੇਟੀ ਨੇ ਜਿਥੇ ਪਹਿਲੀਆਂ ਬੀੜਾਂ ਵਿੱਚ ਰਹਿ ਗਈਆਂ ਅਸ਼ੁੱਧੀਆਂ ਨੂੰ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਸ਼ੁੱਧ ਕਰ ਦਿੱਤਾ, ਉਥੇ ਮੂਲ ਮੰਤ੍ਰ ਦੀ ਤਰਤੀਬ ਵੀ, ਸਿੱਖ ਵਿਦਵਾਨਾਂ ਦੀ ਰਾਏ ਅਨੁਸਾਰ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਬੀੜ ਅਨੁਸਾਰ ਹੀ ਕਰ ਦਿੱਤੀ।

ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬੀੜ ਛਾਪ ਕੇ, ਜਦੋਂ ਸੰਗਤਾਂ ਤੱਕ ਪਹੁੰਚਣ ਲੱਗੀ ਤਾਂ ਇਸ ਦੀ ਸ਼ੁੱਧ ਛਪਵਾਈ, ਚੰਗਾ ਕਾਗ਼ਜ਼ ਤੇ ਲਾਗਤ ਮਾਤਰ ਭੇਟਾ ਨੂੰ ਮੁੱਖ ਰੱਖਦਿਆਂ ਸੰਗਤਾਂ ਵੱਲੋਂ ਸ਼੍ਰੋਮਣੀ ਕਮੇਟੀ ਦੇ ਇਸ ਕੰਮ ਦੀ ਸ਼ਲਾਘਾ ਹੋਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀ ਛਪਾਈ ਕਰਵਾਉਣ ਵਾਲੇ ਪਹਿਲੇ ਦੁਕਾਨਦਾਰਾਂ ਨੂੰ ਇਸ ਨਾਲ ਨੁਕਸਾਨ ਵੀ ਹੋਇਆ; ਉਨ੍ਹਾਂ ਨੇ ਆਪਣੇ ਮਨ ਦਾ ਰੋਸ ਪ੍ਰਗਟ ਕਰਨ ਲਈ ਆਪਣੀਆਂ ਅਸ਼ੁੱਧੀਆਂ ਨੂੰ ਮੰਨਣ ਦੀ ਥਾਂ ਉਲਟਾ ਇਹ ਪ੍ਰਾਪੇਗੰਡਾ ਕਰਨਾ ਸ਼ੁਰੂ ਕਰ ਦਿੱਤਾ ਕਿ ਸ਼੍ਰੋਮਣੀ ਕਮੇਟੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਅਦਲਾ-ਬਦਲੀ ਕਰ ਦਿੱਤੀ ਹੈ ਅਤੇ ਮੰਗਲਾਂ ਦੀ ਤਰਤੀਬ ਵੀ ਬਦਲ ਦਿੱਤੀ ਹੈ।

ਆਮ ਸਿੱਖ ਸੰਗਤਾਂ ਨੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਦੇ ਦਰਸ਼ਨ ਨਹੀਂ ਕੀਤੇ ਹੋਏ, ਇਸ ਲਈ ਕਈ ਥਾਵਾਂ 'ਤੇ ਦੁਕਾਨਦਾਰਾਂ ਦੇ ਇਸ ਪ੍ਰਾਪੇਗੰਡਾ ਨਾਲ ਭੁਲੇਖੇ ਵੀ ਪਏ।

ਇਹਨਾਂ ਦੁਕਾਨਦਾਰਾਂ ਦੇ ਝਾਂਸੇ ਵਿੱਚ ਹੋਰ ਤਾਂ ਕੋਈ ਸਭਾ ਸੁਸਾਇਟੀ ਨਹੀਂ ਆਈ; ਪਰੰਤੂ ਚੀਫ਼ ਖ਼ਾਲਸਾ ਦੀਵਾਨ ਨੇ ਇਨ੍ਹਾਂ ਦੀ ਮਦਦ ਵਾਸਤੇ ਜ਼ਰੂਰ ਕਈ ਪੈਂਤੜੇ ਬਦਲੇ ਹਨ, ਜਿਨ੍ਹਾਂ ਦਾ ਵਿਸਥਾਰ ਪੂਰਬਕ ਜ਼ਿਕਰ ਪਹਿਲੇ ਲੇਖ ਵਿੱਚ ਆ ਚੁੱਕਾ ਹੈ।

ਇਸ ਗੱਲ ਦਾ ਨਿਰਣਾ ਕਰਨ ਲਈ ਕਿ ਸ਼ੁੱਧ ਬੀੜ ਕਿਹੜੀ ਹੈ ਅਤੇ ਸ੍ਰੀ ਦਮਦਮਾ ਸਾਹਿਬ ਵਾਲੀ ਪਾਵਨ ਬੀੜ ਦੇ ਅਨੁਕੂਲ ਕਿਹੜੀ, ਦੀਰਘ ਵਿਚਾਰ ਦੀ ਲੋੜ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਛਾਪੀ ਗਈ ਪਾਵਨ ਬੀੜ ਅਤੇ ਪਹਿਲਾਂ ਛਪੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਵਿੱਚ ਬਾਣੀ ਦੀ ਤਰਤੀਬ ਇੱਕੋ ਹੈ। ਇਸ ਵਿੱਚ ਕੋਈ ਅਦਲਾ-ਬਦਲੀ ਨਹੀਂ ਹੋਈ। ਸਿੱਖ ਵਿਦਵਾਨ ਅਤੇ ਸਿੱਖ ਸਭਾ ਸੁਸਾਇਟੀਆਂ ਇਸ ਗੱਲ 'ਤੇ ਸਹਿਮਤ ਹਨ ਕਿ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਅਤੇ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਦੇ ਮੰਗਲਾਚਰਨਾਂ ਦੀ ਤਰਤੀਬ ਵਿੱਚ ਕੋਈ ਭਿੰਨ ਭੇਦ ਨਹੀਂ ਅਤੇ ਜਿਤਨੀ ਬਾਣੀ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿੱਚ ਦਰਜ ਹੈ, ਉਹ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਵਿੱਚ ਵੀ ਹੂ-ਬ-ਹੂ ਦਰਜ ਕੀਤੀ ਗਈ ਹੈ।

ਇਸ ਗੱਲ 'ਤੇ ਵੀ ਸਮੂਹ ਖੋਜੀ ਤੇ ਵਿਦਵਾਨ ਸਹਿਮਤ ਹਨ ਕਿ ਸ੍ਰੀ ਦਮਦਮਾ ਸਾਹਿਬ ਵਾਲੀ ਅਸਲ ਬੀੜ, ਵੱਡੇ ਘੱਲੂਘਾਰੇ ਸਮੇਂ ਅਲੋਪ ਹੋ ਗਈ ਦੱਸੀ ਜਾਂਦੀ ਹੈ। ਚੀਫ਼ ਖ਼ਾਲਸਾ ਦੀਵਾਨ ਅਤੇ ਸ਼੍ਰੋਮਣੀ ਕਮੇਟੀ ਦੇ ਵਿਦਵਾਨਾਂ ਦੀ ਪਹਿਲਾਂ ਇਹੋ ਰਾਏ ਰਹੀ ਹੈ ਕਿ ਅਜਿਹੀ ਹਾਲਤ ਵਿੱਚ ਬਾਣੀ ਦੀ ਸੁਧਾਈ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਹੋਣੀ ਚਾਹੀਦੀ ਹੈ ਅਤੇ ਮੰਗਲਾਂ ਦੀ ਤਰਤੀਬ ਵੀ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ, ਜੋ ਲਾਜ਼ਮੀ ਤੌਰ 'ਤੇ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਦੇ ਅਨੁਕੂਲ ਹੀ ਹੋਵੇਗੀ।

ਅੱਜ ਤੋਂ ਕੁਝ ਸਮਾਂ ਪਹਿਲਾਂ ਸੁਰਗਵਾਸੀ ਅਕਾਲੀ ਕੌਰ ਸਿੰਘ ਜੀ ਵਰਗੇ ਗੁਰਮੁਖ ਵਿਦਵਾਨ ਵੀ ਇਸ ਤਰਤੀਬ ਨੂੰ ਆਪਣੇ ਵੱਲੋਂ ਛਾਪੇ ਨਿੱਤਨੇਮ ਦੇ ਗੁਟਕਿਆਂ ਵਿੱਚ ਸਹੀ ਮੰਨ ਕੇ ਅਪਨਾਅ ਚੁੱਕੇ ਸਨ।

## ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੇ ਮਤਾ ਨੰ: 1279 ਮਿਤੀ 23-5-57 ਅਨੁਸਾਰ ਕਮੇਟੀ ਵੱਲੋਂ ਚੁਣੇ ਪੰਜਾਂ ਸੱਜਣਾਂ ਅਤੇ ਚੀਫ਼ ਖ਼ਾਲਸਾ ਦੀਵਾਨ ਤੇ ਸੰਤ ਸਮਾਜ ਵੱਲੋਂ ਨੀਯਤ ਪੰਜ ਸੱਜਣਾਂ ਦੀ ਸਾਂਝੀ ਕਮੇਟੀ ਦੀਆਂ 25-2-59 ਤਕ ਹੋਈਆਂ ਇਕੱਤਰਤਾਵਾਂ ਦੀ ਕਾਰਵਾਈ

ਸ੍ਰੀਮਾਨ ਸੰਤ ਜਵਾਲਾ ਸਿੰਘ ਜੀ ਹਰਖੋਵਾਲੀਏ ਅਤੇ ਸੰਤ ਤੇਜਾ ਸਿੰਘ ਜੀ ਡਬਲ ਐੱਮ.ਏ. ਦੇ ਸੱਦੇ 'ਤੇ 20 ਮਈ, 1957 ਨੂੰ ਸੰਤ ਸ਼ਾਮ ਸਿੰਘ ਜੀ ਦੇ ਡੇਰੇ ਉੱਤੇ ਇਕੱਤਰ ਹੋਇਆ ਅੱਜ ਦਾ ਸਮਾਗਮ, ਜਿਸ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਚੀਫ਼ ਖ਼ਾਲਸਾ ਦੀਵਾਨ ਤੇ ਹੋਰ ਸਮੂਹ ਸਿੱਖ ਸੰਪ੍ਰਦਾਵਾਂ ਦੇ ਸੱਜਣ ਸ਼ਾਮਿਲ ਹਨ, ਸਰਬ-ਸੰਮਤੀ ਨਾਲ ਫ਼ੈਸਲਾ ਕਰਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਛਪਾਈ ਸੰਬੰਧੀ ਪਈਆਂ ਉਲਝਣਾਂ ਨੂੰ ਸੁਲਝਾਣ ਲਈ 10 ਸੱਜਣਾਂ ਦੀ ਕਮੇਟੀ ਮੁਕੱਰਰ ਕੀਤੀ ਜਾਵੇ, ਜਿਨ੍ਹਾਂ ਵਿੱਚੋਂ 5 ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੀਯਤ ਕਰੇਗੀ ਅਤੇ 5 ਚੀਫ਼ ਖ਼ਾਲਸਾ ਦੀਵਾਨ ਤੇ ਸੰਤ-ਸਮਾਜ ਮੁਕੱਰਰ ਕਰੇਗਾ। ਕੰਮ ਆਰੰਭ ਕਰਨ ਤੋਂ ਪਹਿਲਾਂ ਉਹ 10 ਸੱਜਣ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਅਰਦਾਸ ਕਰਨਗੇ ਕਿ "ਅਸੀਂ ਪੱਖਪਾਤੀ ਦੇ ਸਾਰੇ ਖ਼ਿਆਲ ਛੱਡ ਕੇ ਵਿਚਾਰ ਕਰਾਂਗੇ।" ਇਨ੍ਹਾਂ 10 ਨੂੰ ਅਧਿਕਾਰ ਹੋਵੇਗਾ ਕਿ ਉਹ ਮਿਲ ਕੇ ਆਪਣੇ ਨਾਲ ਹੋਰ ਸੱਜਣ ਵੀ ਰਲਾ ਸਕਦੇ ਹਨ। ਇਨ੍ਹਾਂ ਦੀ ਸਰਬ-ਸੰਮਤੀ ਨਾਲ ਕੀਤਾ ਫ਼ੈਸਲਾ ਅੰਤਿਮ ਫ਼ੈਸਲਾ ਹੋਵੇਗਾ। ਇਹ ਕਮੇਟੀ ਹਰ ਇੱਕ ਸੰਪ੍ਰਦਾ ਅਥਵਾ ਵਿਦਵਾਨ ਪਾਸੋਂ ਰਾਇ ਲੈ ਸਕਦੀ ਹੈ ਅਤੇ ਇਸੇ ਤਰ੍ਹਾਂ ਹਰ ਵਿਦਵਾਨ ਜਾਂ ਸੰਪ੍ਰਦਾ ਆਪਣੇ ਖ਼ਿਆਲ ਲਿਖ ਕੇ ਜਾਂ ਮਿਲ ਕੇ ਕਮੇਟੀ ਨੂੰ ਦੱਸ ਸਕਦੀ ਹੈ।

ਇਹ ਵੀ ਫ਼ੈਸਲਾ ਹੋਇਆ ਕਿ ਅੱਜ ਤੋਂ ਇਸ ਮਾਮਲੇ ਸੰਬੰਧੀ ਹਰ ਕਿਸਮ ਦਾ ਅਖ਼ਬਾਰੀ ਅਥਵਾ ਪ੍ਰਚਾਰ ਦੁਆਰਾ ਹੋਣ ਵਾਲਾ ਪ੍ਰਾਪੇਗੰਡਾ ਬੰਦ ਕੀਤਾ ਜਾਵੇ।

ਮਿਤੀ 20-5-57 (ਸਹੀ) ਤੇਜਾ ਸਿੰਘ (ਸੰਤ) ਡਬਲ ਐੱਮ.ਏ.

ਅੰਤ੍ਰਿੰਗ ਕਮੇਟੀ ਦੇ ਮਤਾ ਨੰ: 1279 ਮਿਤੀ 23-5-57 ਅਨੁਸਾਰ ਮੈਂ ਹੇਠ ਲਿਖੇ ਪੰਜਾਂ ਸੱਜਣਾਂ ਨੂੰ ਚੀਫ਼ ਖ਼ਾਲਸਾ ਦੀਵਾਨ ਤੇ ਸੰਤ-ਸਮਾਜ ਵੱਲੋਂ ਨੀਯਤ ਕੀਤੇ ਗਏ ਪੰਜਾਂ ਪ੍ਰਤਿਨਿਧਾਂ ਨਾਲ ਮਿਲ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਛਪਾਈ ਬਾਰੇ ਵਿਚਾਰ ਅਤੇ ਫ਼ੈਸਲਾ ਕਰਨ ਲਈ ਨੀਯਤ ਕਰਦਾ ਹਾਂ :

(1) ਸਿੰਘ ਸਾਹਿਬ ਗਿ: ਭੂਪਿੰਦਰ ਸਿੰਘ ਜੀ;
(2) ਪ੍ਰਿੰਸੀਪਲ ਬਾਵਾ ਹਰਕਿਸ਼ਨ ਸਿੰਘ ਜੀ;
(3) ਪ੍ਰਿੰਸੀਪਲ ਸਾਹਿਬ ਸਿੰਘ ਜੀ;
(4) ਸ: ਰਵੇਲ ਸਿੰਘ ਜੀ ਐੱਮ.ਏ.
(5) ਪ੍ਰੋ. ਹਰਿਭਜਨ ਸਿੰਘ ਜੀ।

28-5-57 (ਸਹੀ) ਤਾਰਾ ਸਿੰਘ (ਮਾਸਟਰ)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਵਾਈ ਆਦਿ ਸੰਬੰਧੀ ਵਿਚਾਰ ਕਰਨ ਲਈ ਬਣੀ ਕਮੇਟੀ ਦੀ ਪਹਿਲੀ ਇਕੱਤਰਤਾ ਮਿਤੀ 6 ਜੂਨ, 1957। ਹਾਜ਼ਰੀ :

(1) ਸਿੰਘ ਸਾਹਿਬ ਗਿ: ਭੂਪਿੰਦਰ ਸਿੰਘ ਜੀ;
(2) ਸਿੰਘ ਸਾਹਿਬ ਜਥੇਦਾਰ ਅੱਛਰ ਸਿੰਘ ਜੀ;
(3) ਸੰਤ ਤੇਜਾ ਸਿੰਘ ਜੀ;
(4) ਗਿ: ਨਿਰੰਜਨ ਸਿੰਘ ਜੀ;
(5) ਪ੍ਰਿੰਸੀਪਲ ਸਾਹਿਬ ਸਿੰਘ ਜੀ;
(6) ਸਰਦਾਰ ਮੰਗਲ ਸਿੰਘ ਜੀ ਮਾਨ;
(7) ਡਾਕਟਰ ਸੋਹਣ ਸਿੰਘ ਜੀ;
(8) ਸਰਦਾਰ ਰਵੇਲ ਸਿੰਘ ਜੀ;
(9) ਪ੍ਰੋਫ਼ੈਸਰ ਹਰਿਭਜਨ ਸਿੰਘ ਜੀ।

**ਕਾਰਵਾਈ**

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਹਜ਼ੂਰੀ ਵਿੱਚ ਇਕੱਤਰਤਾ ਵਿੱਚ ਸ਼ਾਮਿਲ ਹੋਣ ਵਾਲੇ ਸੱਜਣ ਹਾਜ਼ਰ ਹੋਏ। ਸਿੰਘ ਸਾਹਿਬ ਜਥੇਦਾਰ ਅੱਛਰ ਸਿੰਘ ਜੀ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਹਾਜ਼ਰ ਹੋਏ ਸੱਜਣਾਂ ਨੂੰ ਸੰਬੋਧਨ ਕਰਦਿਆਂ ਕਿਹਾ, "ਜਿਸ ਮਾਮਲੇ ਸੰਬੰਧੀ ਆਪ ਸਭ ਵਿਚਾਰ ਕਰਨ ਲਈ ਇਕੱਤਰ ਹੋਏ ਹੋ, ਉਹ ਸਮੁੱਚੇ ਪੰਥ ਨਾਲ ਸੰਬੰਧ ਰੱਖਦਾ ਹੈ ਅਤੇ ਬੜਾ ਅਹਿਮ ਹੈ। ਤੁਸਾਂ ਪਿਛਲੇ ਸਾਰੇ ਪੱਖਪਾਤ ਛੱਡ ਕੇ ਪੂਰਨ ਨਿਰਪੱਖਤਾ ਅਤੇ ਸਿਦਕ-ਦਿਲੀ ਨਾਲ ਵਿਚਾਰ ਕਰਨੀ ਅਤੇ ਜਿਸ ਪਾਸੇ ਗੁਰੂ-ਆਸ਼ਾ ਤੋਰੇ, ਉਸੇ ਪਾਸੇ ਬਿਨਾਂ ਕਿੰਤੂ ਤੇ ਹੱਠ ਕੀਤੇ, ਤੁਰਨਾ ਅਤੇ ਸਹੀ ਫ਼ੈਸਲਿਆਂ ਉੱਤੇ ਪੁੱਜਣਾ ਹੈ।"

ਉਪਰੰਤ ਜਥੇਦਾਰ ਸਾਹਿਬ ਨੇ ਅਰਦਾਸਾ ਸੋਧਿਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਲਿਆ ਗਿਆ। ਇਕੱਤਰਤਾ ਦੀ ਬਾਕਾਇਦਾ ਕਾਰਵਾਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਪਰਲੀ ਛੱਤ ਉੱਤੇ ਆਰੰਭ ਹੋਈ। ਜਥੇਦਾਰ ਅੱਛਰ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ।

(1) ਸਰਬ-ਸੰਮਤੀ ਨਾਲ ਫ਼ੈਸਲਾ ਹੋਇਆ ਕਿ ਇਸ ਕਮੇਟੀ ਦੀਆਂ ਇਕੱਤਰਤਾਵਾਂ ਸ੍ਰੀ ਅਕਾਲ ਤਖ਼ਤ ਸਾਹਿਬ ਹੀ ਹੋਇਆ ਕਰਨ।

(2) ਸਰਦਾਰ ਮੰਗਲ ਸਿੰਘ ਜੀ ਮਾਨ ਦੀ ਤਜਵੀਜ਼ ਕਿ ਚੂੰਕਿ ਇਸ ਇਕੱਤਰਤਾ ਵਿੱਚ ਪ੍ਰਿੰਸੀਪਲ ਜੋਧ ਸਿੰਘ ਜੀ ਨਹੀਂ ਪੁੱਜ ਸਕੇ; ਇਸ ਲਈ ਇਹ ਇਕੱਤਰਤਾ 10 ਜੂਨ ਨੂੰ ਸਵੇਰੇ 9 ਵਜੇ ਉੱਤੇ ਮੁਲਤਵੀ ਕੀਤੀ ਜਾਵੇ, ਪੇਸ਼ ਹੋ ਕੇ ਸਰਬ-ਸੰਮਤੀ ਨਾਲ ਇਹ ਤਜਵੀਜ਼ ਪ੍ਰਵਾਨ ਕੀਤੀ ਗਈ।

(3) ਸਰਬ-ਸੰਮਤੀ ਨਾਲ ਇਹ ਵੀ ਪ੍ਰਵਾਨ ਹੋਇਆ ਕਿ ਅਗਲੀ ਇਕੱਤਰਤਾ ਹੋਣ ਦਾ ਸਮਾਂ 9-00 ਵਜੇ ਤੋਂ 12-00 ਵਜੇ ਦਿਨ ਰੱਖਿਆ ਜਾਂਦਾ ਹੈ।

(4) *ਖ਼ਾਲਸਾ ਸਮਾਚਾਰ* ਮਿਤੀ 30 ਮਈ, 1957 ਦੇ ਪਰਚੇ ਵਿੱਚ ਛਪੇ ਐਡੀਟੋਰੀਅਲ ਦੇ ਉਨ੍ਹਾਂ ਹਿੱਸਿਆਂ ਵੱਲ ਕਮੇਟੀ ਦਾ ਧਿਆਨ ਦਿਵਾਏ ਜਾਣ ਉੱਤੇ, ਜਿਨ੍ਹਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼੍ਰੋਮਣੀ ਕਮੇਟੀ ਵੱਲੋਂ ਛਾਪੀ ਗਈ ਪਾਵਨ ਬੀੜ ਸੰਬੰਧੀ ਇਤਰਾਜ਼ ਯੋਗ ਸ਼ਬਦ ਲਿਖ ਕੇ 20 ਮਈ, 1957 ਦੇ ਮਤੇ ਦੀ ਉਲੰਘਣਾ ਕੀਤੀ ਗਈ ਸੀ, ਪੇਸ਼ ਹੋ ਕੇ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ਕਿ ਸਰਦਾਰ ਮੰਗਲ ਸਿੰਘ ਜੀ ਮਾਨ, ਪ੍ਰਧਾਨ ਚੀਫ਼ ਖ਼ਾਲਸਾ ਦੀਵਾਨ *ਖ਼ਾਲਸਾ ਸਮਾਚਾਰ* ਦੇ ਐਡੀਟਰ ਜੀ ਨੂੰ ਉਚੇਚੇ ਤੌਰ ਉੱਤੇ ਕਹਿ ਦੇਣ ਕਿ ਉਹ ਅੱਗੋਂ ਤੋਂ ਇਸ ਕਮੇਟੀ ਦੇ ਫ਼ੈਸਲੇ ਤਕ ਕੋਈ ਰਾਏਜ਼ਨੀ ਨਾ ਕਰਨ।

ਕਾਰਵਾਈ ਕਨਫ਼ਰਮ ਕੀਤੀ ਗਈ :

(ਸਹੀ) ਸਾਹਿਬ ਸਿੰਘ, (ਸਹੀ) ਮੰਗਲ ਸਿੰਘ, (ਸਹੀ) ਸੋਹਣ ਸਿੰਘ, (ਸਹੀ) ਨਿਰੰਜਨ ਸਿੰਘ, (ਸਹੀ) ਅੱਛਰ ਸਿੰਘ, (ਸਹੀ) ਤੇਜਾ ਸਿੰਘ, (ਸਹੀ) ਭੂਪਿੰਦਰ ਸਿੰਘ, (ਸਹੀ) ਰਵੇਲ ਸਿੰਘ, (ਸਹੀ) ਹਰਿਭਜਨ ਸਿੰਘ।

## ਹਾਜ਼ਰੀ ਇਕੱਤਰਤਾ ਮਿਤੀ 10 ਜੂਨ, 1958

1. ਬਾਵਾ ਹਰਕ੍ਰਿਸ਼ਨ ਸਿੰਘ ਜੀ, 2. ਪ੍ਰੋ. ਸਾਹਿਬ ਸਿੰਘ ਜੀ, 3. ਸ: ਮੰਗਲ ਸਿੰਘ ਜੀ, 4. ਡਾ. ਸੋਹਣ ਸਿੰਘ ਜੀ, 5. ਗਿ: ਨਿਰੰਜਨ ਸਿੰਘ ਜੀ, 6. ਸੰਤ ਤੇਜਾ ਸਿੰਘ ਜੀ, 7. ਗਿ: ਭੂਪਿੰਦਰ ਸਿੰਘ ਜੀ (ਸਿੰਘ ਸਾਹਿਬ), 8. ਸ: ਰਵੇਲ ਸਿੰਘ ਜੀ, 9. ਪ੍ਰੋ. ਹਰਿਭਜਨ ਸਿੰਘ ਜੀ।

### ਕਾਰਵਾਈ

(1) ਸਰਦਾਰ ਮੰਗਲ ਸਿੰਘ ਜੀ ਮਾਨ ਅਤੇ ਡਾਕਟਰ ਸੋਹਣ ਸਿੰਘ ਜੀ ਨੇ ਦੱਸਿਆ ਕਿ ਪ੍ਰਿੰਸੀਪਲ ਜੋਧ ਸਿੰਘ ਜੀ ਦੀ ਪਹਿਲਾਂ ਤਾਰ ਆਈ ਸੀ ਕਿ ਉਹ 10 ਜੂਨ ਨੂੰ ਇਕੱਤਰਤਾ ਵਿੱਚ ਪੁੱਜ ਜਾਣਗੇ, ਪਰੰਤੂ ਮਗਰੋਂ ਚਿੱਠੀ ਆ ਗਈ ਕਿ ਉਨ੍ਹਾਂ ਦੀ ਸੁਪਤਨੀ ਜੀ ਬਿਮਾਰ ਹਨ, ਇਸ ਲਈ ਉਹ ਇਕੱਤਰਤਾ ਵਿੱਚ ਨਹੀਂ ਪੁੱਜ ਸਕਣਗੇ।

(2) ਬਾਵਾ ਹਰਕ੍ਰਿਸ਼ਨ ਸਿੰਘ ਜੀ ਨੇ 6 ਜੂਨ ਦੀ ਇਕੱਤਰਤਾ ਵਿੱਚ ਨਾ ਪੁੱਜ ਸਕਣ ਦਾ ਕਾਰਨ ਇਹ ਦੱਸਿਆ ਕਿ ਅਖ਼ਬਾਰ ਵਿੱਚ ਇਹ ਖ਼ਬਰ ਨਿਕਲਣ ਉੱਤੇ

ਕਿ ਇਕੱਤਰਤਾ 8 ਜੂਨ ਨੂੰ ਹੋਵੇਗੀ, ਇਸ ਲਈ ਇਸ ਭੁਲੇਖੇ ਕਾਰਨ ਉਹ ਇਸ ਇਕੱਤਰਤਾ ਵਿੱਚ ਹਾਜ਼ਰ ਨਹੀਂ ਹੋ ਸਕੇ ਸਨ।

(3) ਸਰਸਰੀ ਤੌਰ ਉੱਤੇ ਕਈ ਤਰ੍ਹਾਂ ਦੀ ਵਿਚਾਰ ਹੁੰਦੀ ਰਹੀ। ਡਾਕਟਰ ਸੋਹਣ ਸਿੰਘ ਜੀ ਨੇ ਕਮੇਟੀ ਦੀ ਵਿਚਾਰ ਲਈ ਹੇਠ ਲਿਖੀ ਤਜਵੀਜ਼ ਪੇਸ਼ ਕੀਤੀ:

"ਸਰਬ ਸੰਮਤੀ ਨਾਲ ਇਹ ਪ੍ਰਵਾਨ ਹੋਇਆ ਕਿ ਦਮਦਮੇ ਸਾਹਿਬ (ਗੁਰੂ ਕੀ ਕਾਂਸ਼ੀ) ਵਾਲੀ ਬਾਬਾ ਦੀਪ ਸਿੰਘ ਜੀ ਵਾਲੇ ਉਤਾਰੇ ਵਾਲੀ ਬੀੜ ਦੀ ਪਹਿਲੇ ਪੰਜਾਂ ਪਾਤਸ਼ਾਹੀਆਂ ਦੀ ਬਾਣੀ ਤੇ ਕਰਤਾਰਪੁਰ ਸਾਹਿਬ ਵਾਲੀ ਬੀੜ ਦੀ ਬਾਣੀ ਤੇ ਮੰਗਲਾਂ ਦੇ ਵਿੱਚ ਜੇ ਕੋਈ ਫ਼ਰਕ ਨਿਕਲੇ ਤਾਂ ਉਸ ਦੀ ਸੁਧਾਈ ਕਰਤਾਰਪੁਰ ਸਾਹਿਬ ਵਾਲੀ ਬੀੜ ਨਾਲ ਕਰ ਲੈਣੀ ਚਾਹੀਦੀ ਹੈ। ਬਾਕੀ ਨਾਵੇਂ ਪਾਤਸ਼ਾਹ ਦੀ ਬਾਣੀ ਤੇ ਸੋਦਰੁ ਦੇ ਚਾਰ ਸ਼ਬਦਾਂ ਵਾਸਤੇ ਦਮਦਮੇ ਸਾਹਿਬ ਵਾਲੀ ਉਪਰ ਲਿਖੀ ਬੀੜ ਵਿਚ, ਜਿਸ ਤਰ੍ਹਾਂ ਬਾਣੀ ਦਰਜ ਹੈ, ਉਸ ਨੂੰ ਸ਼ੁੱਧ ਮੰਨਣਾ ਚਾਹੀਦਾ ਹੈ ਤੇ ਅੱਗੋਂ ਤੋਂ ਜੋ ਛਪਾਈ ਹੋਵੇ, ਇਸ ਮਤੇ ਅਨੁਸਾਰ ਹੋਵੇ।"

ਇਸ ਤਜਵੀਜ਼ ਸੰਬੰਧੀ ਮੈਂਬਰ ਸਾਹਿਬਾਨ ਦੀਆਂ ਪਰਸਪਰ ਵਿਚਾਰਾਂ ਹੁੰਦਿਆਂ ਕਾਫ਼ੀ ਸਮਾਂ ਲੱਗ ਗਿਆ ਤੇ ਇਹ ਮਾਮਲਾ ਵਿਚਾਰ ਲਈ ਅਗਲੀ ਇਕੱਤਰਤਾ ਉੱਤੇ ਮੁਲਤਵੀ ਕੀਤਾ ਗਿਆ।

*ਨੋਟ:* ਜੋ 23-6-57 ਨੂੰ ਕਾਰਵਾਈ ਕਨਫ਼ਰਮ ਕਰਨ ਵੇਲੇ ਅੰਕਿਤ ਕੀਤਾ ਗਿਆ:

10-6-57 ਦੀ ਮੀਟਿੰਗ ਵਿੱਚ ਜੋ ਡਰਾਫ਼ਟ ਤਜਵੀਜ਼ ਮੈਂ (ਡਾ. ਸੋਹਣ ਸਿੰਘ) ਪੇਸ਼ ਕੀਤੀ ਸੀ, ਉਹ ਉਸ ਤਾਰੀਖ਼ ਦੀ ਉਪਰ ਲਿਖੀ ਕਾਰਵਾਈ ਦੇ ਵਿੱਚ ਦਰਜ ਕੀਤੀ ਹੋਈ ਹੈ। ਚੂੰਕਿ ਕੁਝ ਸੱਜਣਾਂ ਨੂੰ ਉਸ ਦੇ ਰੀਕਾਰਡ ਕਰਨ ਦੇ ਵਿੱਚ ਇਤਰਾਜ਼ ਹੈ, ਇਸ ਵਾਸਤੇ ਮੈਂ ਉਸ ਡਰਾਫ਼ਟ ਦੀ ਤਜਵੀਜ਼ ਨੂੰ ਵਾਪਸ ਲੈਂਦਾ ਹਾਂ।

(ਸਹੀ) ਸੋਹਣ ਸਿੰਘ, ਭੂਪਿੰਦਰ ਸਿੰਘ, ਤੇਜਾ ਸਿੰਘ, ਰਵੇਲ ਸਿੰਘ, ਹਰਿਭਜਨ ਸਿੰਘ, ਬਾਵਾ ਹਰਕ੍ਰਿਸ਼ਨ ਸਿੰਘ, ਸਾਹਿਬ ਸਿੰਘ, ਟਹਿਲ ਸਿੰਘ ਨਿਹੰਗ, ਮੰਗਲ ਸਿੰਘ, ਨਿਰੰਜਨ ਸਿੰਘ।

## ਹਾਜ਼ਰੀ ਇਕੱਤਰਤਾ ਮਿਤੀ 23-6-57

1. ਗਿਆਨੀ ਨਿਰੰਜਨ ਸਿੰਘ ਜੀ, 2. ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ, 3. ਸਰਦਾਰ ਤੇਜਾ ਸਿੰਘ ਜੀ, 4. ਡਾਕਟਰ ਸੋਹਣ ਸਿੰਘ ਜੀ, 5. ਸਰਦਾਰ ਮੰਗਲ ਸਿੰਘ ਜੀ ਮਾਨ, 6. ਬਾਵਾ ਹਰਕ੍ਰਿਸ਼ਨ ਸਿੰਘ ਜੀ, 7. ਸੰਤ ਟਹਿਲ ਸਿੰਘ ਜੀ ਨਿਹੰਗ, 8. ਸਰਦਾਰ ਰਵੇਲ ਸਿੰਘ ਜੀ, 9. ਪ੍ਰੋਫ਼ੈਸਰ ਸਾਹਿਬ ਸਿੰਘ ਜੀ, 10. ਪ੍ਰੋਫ਼ੈਸਰ ਹਰਿਭਜਨ ਸਿੰਘ ਜੀ।

### ਕਾਰਵਾਈ

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਹਜ਼ੂਰੀ ਵਿੱਚ ਸਿੰਘ ਸਾਹਿਬ ਜਥੇਦਾਰ ਅੱਛਰ ਸਿੰਘ ਜੀ ਨੇ ਸੰਤ ਟਹਿਲ ਸਿੰਘ ਜੀ ਨਿਹੰਗ ਦੇ ਇਸ ਕਮੇਟੀ ਵਿੱਚ ਸ਼ਾਮਿਲ

ਹੋਣ ਲਈ ਇਸ ਭਾਵ ਦਾ ਅਰਦਾਸਾ ਸੋਧਿਆ ਕਿ ਨਿਹੰਗ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਬਾਰੇ ਪਈ ਉਲਝਣ ਨੂੰ ਸੁਲਝਾਉਣ ਦੇ ਮਸਲੇ ਉੱਤੇ ਪੂਰੀ ਪੂਰੀ ਨਿਰਪੱਖਤਾ ਨਾਲ ਵਿਚਾਰ ਕਰਨਗੇ। ਇਸ ਦਿਨ ਦੀ ਇਕੱਤਰਤਾ ਵਿੱਚ ਸ਼ਾਮਿਲ ਹੋਣ ਵਾਲੇ ਬਾਕੀ ਸੱਜਣ ਵੀ ਅਰਦਾਸੇ ਵਿੱਚ ਸ਼ਾਮਿਲ ਹੋਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਲਿਆ ਗਿਆ। ਉਪਰੰਤ ਮੈਂਬਰ ਸਾਹਿਬਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਪਰਲੀ ਛੱਤੇ ਪੁੱਜੇ।

ਜਥੇਦਾਰ ਅੱਛਰ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ।

ਸਰਬ-ਸੰਮਤੀ ਨਾਲ ਬਾਵਾ ਹਰਕ੍ਰਿਸ਼ਨ ਸਿੰਘ ਜੀ ਨੂੰ ਇਸ ਇਕੱਤਰਤਾ ਦੀ ਕਾਰਵਾਈ ਕੰਟਰੋਲ ਕਰਨ ਲਈ ਬਿਨੈ ਕੀਤੀ ਗਈ। ਬਾਵਾ ਜੀ ਨੇ ਇਸ ਨੂੰ ਪ੍ਰਵਾਨ ਕਰ ਲਿਆ।

(1) ਮਿਤੀ 10-6-57 ਦੀ ਕਾਰਵਾਈ ਪੜ੍ਹ ਕੇ ਸੁਣਾਈ ਗਈ। ਡਾਕਟਰ ਸੋਹਣ ਸਿੰਘ ਜੀ ਵੱਲੋਂ 10-6-57 ਨੂੰ ਪੇਸ਼ ਕੀਤੀ ਤਜਵੀਜ਼ ਨੂੰ ਕਾਰਵਾਈ ਵਿੱਚ ਲਿਖੇ ਜਾਣ ਬਾਰੇ ਕੁਝ ਸੱਜਣਾਂ ਨੇ ਇਤਰਾਜ਼ ਕੀਤਾ।[2] ਆਖ਼ਰ ਲਿਖੀ ਕਾਰਵਾਈ ਹੇਠ ਡਾਕਟਰ ਸਾਹਿਬ ਵੱਲੋਂ ਇੱਕ ਨੋਟ ਦੁਆਰਾ ਇਹ ਤਜਵੀਜ਼ ਵਾਪਸ ਲੈ ਲਈ ਗਈ। ਉਪਰੰਤ ਹਾਜ਼ਰ ਮੈਂਬਰ ਸਾਹਿਬਾਨ ਨੇ 10-6-57 ਦੀ ਕਾਰਵਾਈ ਦੇ ਅਖ਼ੀਰ ਉੱਤੇ ਆਪਣੇ ਆਪਣੇ ਦਸਖ਼ਤ ਕਰ ਕੇ 10-6-57 ਦੀ ਇਕੱਤਰਤਾ ਦੀ ਕਾਰਵਾਈ ਨੂੰ ਕਨਫ਼ਰਮ ਕੀਤਾ।

(2) ਕਮੇਟੀ ਦੇ ਜ਼ੁੰਮੇ ਲਾਏ ਗਏ ਕੰਮ ਨੂੰ ਫਿਰ ਦ੍ਰਿੜ੍ਹ ਕਰਨ ਲਈ ਧਰਮਸਾਲਾ ਬਾਬਾ ਸ਼ਾਮ ਸਿੰਘ ਜੀ ਵਿਖੇ 20 ਮਈ, 1957 ਦੀ ਇਕੱਤਰਤਾ ਵਿੱਚ ਸਰਬ-ਸੰਮਤੀ ਨਾਲ ਪ੍ਰਵਾਨ ਕੀਤੇ ਗਏ ਮਤੇ ਨੂੰ ਪੜ੍ਹ ਕੇ ਸੁਣਾਇਆ ਗਿਆ। ਇਸ ਪੁਰ ਸ: ਰਵੇਲ ਸਿੰਘ ਜੀ ਨੇ ਦੱਸਿਆ ਕਿ ਇਸ ਮਤੇ ਦੇ ਅਖ਼ੀਰਲੇ ਹਿੱਸੇ ਉੱਤੇ ਅਮਲ ਨਹੀਂ ਹੋ ਰਿਹਾ ਅਤੇ ਕਈ ਥਾਈਂ ਸੰਗਤਾਂ ਵਿੱਚ ਪ੍ਰਾਪੇਗੰਡਾ ਕੀਤਾ ਜਾ ਰਿਹਾ ਹੈ। ਵਿਚਾਰ ਉਪਰੰਤ ਕਮੇਟੀ ਦੇ ਸਮੂਹ ਮੈਂਬਰ ਸਾਹਿਬਾਨ ਵੱਲੋਂ ਹੇਠ ਲਿਖੀ ਅਪੀਲ ਅਖ਼ਬਾਰਾਂ ਨੂੰ ਭੇਜਣੀ ਪ੍ਰਵਾਨ ਕੀਤੀ ਗਈ :

ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ਕਿ ਸਭ ਸੰਗਤਾਂ ਨੂੰ ਬੇਨਤੀ ਕੀਤੀ ਜਾਵੇ ਕਿ ਜੋ 20-5-57 ਨੂੰ ਸੰਤ ਬਾਬਾ ਸ਼ਾਮ ਸਿੰਘ ਜੀ ਦੀ ਧਰਮਸ਼ਾਲਾ ਵਿਖੇ ਪੰਥ-ਪ੍ਰਤਿਨਿਧ

---

2. ਡਾਕਟਰ ਸੋਹਣ ਸਿੰਘ ਜੀ ਦੀ 10-6-57 ਨੂੰ ਕੀਤੀ ਤਜਵੀਜ਼ ਉੱਤੇ ਇਤਰਾਜ਼ ਕਰਨ ਅਤੇ ਇਸ ਨੂੰ ਵਾਪਸ ਲੈਣ ਹਿਤ ਉਹਨਾਂ ਨੂੰ ਮਜਬੂਰ ਕਰਨ ਵਾਲੇ ਸੱਜਣ ਉਨ੍ਹਾਂ ਦੇ ਹੀ ਸਾਥੀ ਸਨ (ਚੀਫ਼ ਖ਼ਾਲਸਾ ਦੀਵਾਨ ਆਦਿ ਦੇ ਪ੍ਰਤਿਨਿਧ), ਜਦ ਕਿ ਸ਼੍ਰੋਮਣੀ ਕਮੇਟੀ ਦੇ ਸਾਰੇ ਪ੍ਰਤਿਨਿਧ ਮੈਂਬਰ ਇਸ ਦੇ ਸੌ ਫ਼ੀਸਦੀ ਹਾਮੀ ਸਨ। ਇਹ ਲੇਖਕ (ਪ੍ਰੋ. ਹਰਿਭਜਨ ਸਿੰਘ) ਇਸ ਗੱਲ ਉੱਤੇ ਬਜ਼ਿੱਦ ਸੀ ਕਿ ਡਾ. ਸਾਹਿਬ ਨੂੰ ਆਪਣੀ ਤਜਵੀਜ਼ ਵਾਪਸ ਲੈਣ ਲਈ ਮਜਬੂਰ ਕਰਨ ਵਾਲੇ ਮੈਂਬਰਾਂ (ਜੋ ਉਨ੍ਹਾਂ ਦੇ ਹੀ ਸਾਥੀ ਸਨ) ਦੇ ਨਾਮ ਕਾਰਵਾਈ ਵਿੱਚ ਲਿਖੇ ਜਾਣ, ਪਰ ਉਨ੍ਹਾਂ ਮੈਂਬਰਾਂ ਦੀ ਵਿਰੋਧਤਾ ਦੇ ਕਾਰਨ ਐਸਾ ਨਾ ਹੋ ਸਕਿਆ। ਇਹ ਹੈ ਇੱਕ ਨਮੂਨਾ ਜੋ ਚੀਫ਼ ਖ਼ਾਲਸਾ ਦੀਵਾਨ ਦੇ ਕੁਝ ਮੈਂਬਰਾਂ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਅਰਦਾਸ ਕਰਨ ਉਪਰੰਤ ਪੱਖਪਾਤੀ ਬਿਰਤੀ ਦਾ ਪ੍ਰਗਟਾ ਕਰਦਾ ਹੈ। ਪਾਠਕ ਇਸ ਤੋਂ ਅੰਦਾਜ਼ਾ ਲਾ ਲੈਣ ਕਿ ਇਹ ਅਤਿ ਅਹਿਮ ਫ਼ੈਸਲਾ ਕਿਨ੍ਹਾਂ ਦੀ ਹੱਠ-ਧਰਮੀ ਕਾਰਨ ਸਿਰੇ ਨਾ ਚੜ੍ਹ ਸਕਿਆ। *(ਲੇਖਕ)*

ਸਮਾਗਮ ਵਿਖੇ ਸਰਬ-ਸੰਮਤੀ ਨਾਲ ਫ਼ੈਸਲਾ ਹੋਇਆ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਵਾਈ ਸੰਬੰਧੀ ਹਰ ਕਿਸਮ ਦਾ ਅਖ਼ਬਾਰੀ ਅਥਵਾ ਪ੍ਰਚਾਰ ਦੁਆਰਾ ਪ੍ਰਾਪੇਗੰਡਾ ਬੰਦ ਕੀਤਾ ਜਾਵੇ, ਕਿਉਂਕਿ ਉਕਤ ਵਿਚਾਰ ਸੰਬੰਧੀ ਦਸ ਸੇਵਕਾਂ ਦੀ ਕਮੇਟੀ ਬਣ ਚੁੱਕੀ ਹੈ ਅਤੇ ਉਸ ਨੇ 6-6-57 ਤੋਂ ਅਰਦਾਸਾ ਸੋਧ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਕੰਮ ਸ਼ੁਰੂ ਕਰ ਦਿੱਤਾ ਹੈ ਅਤੇ ਬਹੁਤ ਸਾਰੀ ਚਰਚਾ ਜੋ ਇਸ ਬਾਰੇ ਚੱਲ ਰਹੀ ਸੀ, ਉਹ ਬੰਦ ਹੋ ਚੁੱਕੀ ਹੈ; ਪਰੰਤੂ ਫਿਰ ਵੀ ਕਿਤੇ ਕਿਤੇ ਕੁਝ ਥਾਵਾਂ ਉੱਤੇ ਕੁਝ ਵੀਰਾਂ ਵੱਲੋਂ ਚਰਚਾ ਜਾਰੀ ਹੈ। ਉਸ ਫ਼ੈਸਲੇ ਦੀ ਪੂਰਤੀ ਲਈ ਅਸੀਂ ਸੰਗਤਾਂ ਦੀ ਸੇਵਾ ਵਿੱਚ ਪਿਆਰ ਤੇ ਸਤਿਕਾਰ ਸਹਿਤ ਅਪੀਲ ਕਰਦੇ ਹਾਂ ਕਿ ਉਹ ਇਸ ਚਰਚਾ ਨੂੰ ਉੱਕਾ ਹੀ ਬੰਦ ਕਰਨ ਅਤੇ ਕਮੇਟੀ ਦੇ ਕੰਮ ਦੀ ਸਫਲਤਾ ਵਿੱਚ ਵਿਘਨਕਾਰੀ ਨਾ ਬਣਨ।

(3) ਉਪਰੰਤ ਬਾਰ੍ਹਾਂ ਵਜੇ ਦਿਨ ਤਕ ਪਰਸਪਰ ਵਿਚਾਰਾਂ ਹੁੰਦੀਆਂ ਰਹੀਆਂ। ਅਗਲੀ ਇਕੱਤਰਤਾ 15 ਤੇ 17 ਜੁਲਾਈ ਨੂੰ ਸਵੇਰੇ 9-00 ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹੋਣੀ ਪ੍ਰਵਾਨ ਹੋਈ।...

ਕਾਰਵਾਈ ਦਰੁਸਤ ਲਿਖੇ ਜਾਣ ਦੀ ਤਸਦੀਕ ਕੀਤੀ ਜਾਂਦੀ ਹੈ: (ਸਹੀ) ਭੂਪਿੰਦਰ ਸਿੰਘ, ਤੇਜਾ ਸਿੰਘ, ਸੋਹਣ ਸਿੰਘ, ਨਿਰੰਜਨ ਸਿੰਘ, ਰਵੇਲ ਸਿੰਘ, ਹਰਿਭਜਨ ਸਿੰਘ, ਟਹਿਲ ਸਿੰਘ ਨਿਹੰਗ ਸੇਵਕ ਤਰਨਾ ਦਲ ਅਤੇ ਸੰਤ-ਸਮਾਜ।

## ਹਾਜ਼ਰੀ ਇਕੱਤਰਤਾ ਮਿਤੀ 15-7-57

1. ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ, 2. ਸੰਤ ਤੇਜਾ ਸਿੰਘ ਜੀ, 3. ਗਿ: ਨਿਰੰਜਨ ਸਿੰਘ ਜੀ, 4. ਡਾਕਟਰ ਸੋਹਣ ਸਿੰਘ ਜੀ, 5. ਸ: ਰਵੇਲ ਸਿੰਘ ਜੀ, 6. ਪ੍ਰੋਫ਼ੈਸਰ ਹਰਿਭਜਨ ਸਿੰਘ ਜੀ, 7. ਟਹਿਲ ਸਿੰਘ ਨਿਹੰਗ ਸੇਵਕ ਸੰਤ-ਸਮਾਜ ਤੇ ਤਰਨਾ ਦਲ, 8. ਸਰਦਾਰ ਹਰਨਾਮ ਸਿੰਘ ਜੀ, ਸਕੱਤਰ ਸ਼੍ਰੋਮਣੀ ਕਮੇਟੀ।

### ਕਾਰਵਾਈ

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਹਜ਼ੂਰੀ ਵਿੱਚ ਡਿਊਟੀ ਵਾਲੇ ਸਿੰਘ ਨੇ ਸ: ਹਰਨਾਮ ਸਿੰਘ ਜੀ ਸਕੱਤਰ ਸ਼੍ਰੋਮਣੀ ਕਮੇਟੀ ਦੇ ਇਸ ਕਮੇਟੀ ਵਿੱਚ ਸ਼ਾਮਿਲ ਹੋਣ ਲਈ ਇਸ ਭਾਵ ਦਾ ਅਰਦਾਸਾ ਸੋਧਿਆ ਕਿ ਸਰਦਾਰ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਬਾਰੇ ਪਈ ਉਲਝਣ ਨੂੰ ਸੁਲਝਾਉਣ ਦੇ ਮਸਲੇ ਉੱਤੇ ਪੂਰੀ ਪੂਰੀ ਨਿਰਪੱਖਤਾ ਨਾਲ ਵਿਚਾਰ ਕਰਨਗੇ।

ਉਪਰੰਤ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਉਪਰਲੀ ਛੱਤ (ਇਕੱਤਰਤਾ ਅਸਥਾਨ) ਉੱਤੇ ਪੁੱਜੇ। ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ ਨੇ ਆਰੰਭਕ ਅਰਦਾਸਾ ਸੋਧਿਆ।

ਇਕੱਤਰਤਾ ਦੀ ਕਾਰਵਾਈ ਕੰਟਰੋਲ ਕਰਨ ਲਈ ਡਾਕਟਰ ਸੋਹਣ ਸਿੰਘ ਜੀ ਨੂੰ ਬਿਨੈ ਕੀਤੀ ਗਈ।

(1) ਆਨਰੇਰੀ ਸਕੱਤਰ ਚੀਫ਼ ਖ਼ਾਲਸਾ ਦੀਵਾਨ ਸ੍ਰੀ ਅੰਮ੍ਰਿਤਸਰ ਦੀ ਪੱਤ੍ਰਿਕਾ

ਨੰ: 1491, ਮਿਤੀ 27-6-57, ਜਿਸ ਰਾਹੀਂ ਉਨ੍ਹਾਂ ਨੇ ਇਸ ਕਮੇਟੀ ਦੀਆਂ ਹੋ ਚੁੱਕੀਆਂ ਇਕੱਤਰਤਾਵਾਂ ਦੀਆਂ ਕਾਰਵਾਈਆਂ ਭੇਜਣ ਅਤੇ ਅੱਗੋਂ ਹੋਣ ਵਾਲੀਆਂ ਦੀ ਕਾਰਵਾਈ ਭੇਜੇ ਜਾਇਆ ਕਰਨ ਲਈ ਲਿਖਿਆ ਸੀ, ਪੇਸ਼ ਹੋ ਕੇ ਪ੍ਰਵਾਨ ਹੋਇਆ ਕਿ ਕਿਉਂਕਿ ਇਨ੍ਹਾਂ ਹੋ ਰਹੀਆਂ ਇਕੱਤਰਤਾਵਾਂ ਦੀ ਕਾਰਵਾਈ ਕੌਨਫ਼ੀਡੈਂਸ਼ਲ ਰੱਖੀ ਜਾਣੀ ਹੈ, ਇਸ ਲਈ ਨਾਲੋ-ਨਾਲ ਇਹ ਕਾਰਵਾਈ ਬਾਹਰ ਕਿਸੇ ਸੱਜਣ ਜਾਂ ਸੰਸਥਾ ਨੂੰ ਭੇਜੀ ਨਹੀਂ ਜਾਣੀ ਚਾਹੀਦੀ। ਜਿਸ ਵੇਲੇ ਸਾਰੀ ਕਾਰਵਾਈ ਸੰਪੂਰਨ ਹੋ ਜਾਵੇਗੀ, ਉਸ ਵੇਲੇ ਇਸ ਦੀ ਹੂ-ਬ-ਹੂ ਨਕਲ ਚੀਫ਼ ਖ਼ਾਲਸਾ ਦੀਵਾਨ ਨੂੰ ਭੇਜ ਦਿੱਤੀ ਜਾਵੇਗੀ। ਉਪਰੋਕਤ ਹਵਾਲੇ ਵਾਲੀ ਪੱਤ੍ਰਿਕਾ ਦੇ ਉੱਤਰ ਵਿੱਚ ਕਮੇਟੀ ਵੱਲੋਂ ਪ੍ਰਵਾਨ ਕੀਤੇ ਇਸ ਮਤੇ ਦੀ ਨਕਲ ਦੀਵਾਨ ਨੂੰ ਭੇਜ ਦਿੱਤੀ ਜਾਵੇ।

(2) ਡਾਕਟਰ ਸੋਹਣ ਸਿੰਘ ਜੀ ਨੇ ਆਪਣੀ ਇਹ ਲਿਖਤੀ ਤਜਵੀਜ਼ ਪੜ੍ਹ ਕੇ ਸੁਣਾਈ :

"ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਗੁਰੂ ਕਾਂਸ਼ੀ, ਸ੍ਰੀ ਦਮਦਮਾ ਸਾਹਿਬ ਵਿਖੇ ਸ੍ਰੀਮਾਨ ਭਾਈ ਮਨੀ ਸਿੰਘ ਜੀ ਦੁਆਰਾ ਸੰਪੂਰਨ ਤਿਆਰ ਕਰਵਾਈ ਤੇ ਫਿਰ ਸਤਿਗੁਰੂ ਜੀ ਦੀ ਆਪ ਗੁਰਤਾ ਪੁਰ ਸਥਾਪਤ ਕੀਤੀ ਦਮਦਮੀ ਬੀੜ ਦੇ ਬਾਬਾ ਦੀਪ ਸਿੰਘ ਜੀ ਸ਼ਹੀਦ ਦੇ ਤਿਆਰ ਕਰਵਾਏ ਤਿੰਨ ਉਤਾਰਿਆਂ, ਜੋ ਇੱਕ ਸ੍ਰੀ ਦਮਦਮਾ ਸਾਹਿਬ, ਦੂਸਰਾ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਤੀਸਰਾ ਤਖ਼ਤ ਸ੍ਰੀ ਹਜ਼ੂਰ ਸਾਹਿਬ ਬਿਰਾਜਮਾਨ ਹਨ, ਨਾਲ ਮੰਗਲ, ਸਿਰਲੇਖ ਤੇ ਬਾਣੀ ਆਦਿ ਦਾ ਸੰਪੂਰਨ ਮੁਕਾਬਲਾ ਕੀਤਾ ਜਾਏ। ਜਿਥੇ ਤਿੰਨਾਂ ਉਤਾਰਿਆਂ ਦਾ ਜਾਂ ਤਿੰਨਾਂ ਵਿੱਚੋਂ ਦੋਂਹ ਦਾ ਇੱਕ ਸਰੂਪ ਹੋਵੇ, ਭਾਵੇਂ ਉਹ ਪਾਵਨ ਆਦਿ ਬੀੜ ਨਾਲ ਫ਼ਰਕ ਹੀ ਕਿਉਂ ਨਾ ਰੱਖਦਾ ਹੋਵੇ, ਉਸੇ ਨੂੰ ਲੈ ਲਿਆ ਜਾਵੇ। ਜਿਥੇ ਕਿਸੇ ਪਾਠ ਪਰ ਤਿੰਨਾਂ ਦਾ ਆਪਸ ਵਿੱਚ ਪਾਠਾਂਤਰ ਭੇਦ ਹੋਵੇ, ਉਸ ਦਾ ਟਾਕਰਾ ਸ੍ਰੀ ਕਰਤਾਰਪੁਰ ਵਾਲੀ ਪਾਵਨ ਆਦਿ ਬੀੜ ਨਾਲ ਕੀਤਾ ਜਾਏ ਤੇ ਆਦਿ ਬੀੜ ਦੀ ਸੰਮਤੀ ਅਨੁਸਾਰ ਮੇਲ ਲਿਆ ਜਾਏ। ਅੱਗੋਂ ਨੂੰ ਛਪਾਈ ਸਾਰੇ ਪੰਥ ਵਿੱਚ ਇਸ ਉਪਰ ਲਿਖਤ ਅਨੁਸਾਰ ਸੋਧੀ ਗਈ ਬੀੜ ਅਨੁਸਾਰ ਹੋਵੇ।"

(3) ਇਸ ਕੰਮ ਨੂੰ ਸਿਰੇ ਚਾੜ੍ਹਨ ਵਾਸਤੇ ਉਪਰ ਲਿਖਤ ਤਿੰਨੇ ਬੀੜਾਂ ਅਰਥਾਤ ਗੁਰੂ ਕਾਂਸ਼ੀ ਦਮਦਮਾ, ਸ੍ਰੀ ਅਕਾਲ ਤਖ਼ਤ ਅਤੇ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਾਲੀ ਤੋਂ ਫ਼ਿਲਮੀ ਨੈਗੇਟਿਵ ਲੈ ਕੇ ਪ੍ਰਿੰਟ ਕਰਵਾ ਲਏ ਜਾਣ ਤੇ ਇਸ ਕਮੇਟੀ ਵਿੱਚ ਦੋ ਜਾਂ ਵੱਧ ਸੱਜਣ ਨੀਯਤ ਕੀਤੇ ਜਾਣ, ਜੋ ਇੱਕ ਥਾਂ ਬੈਠ ਕੇ ਇਨ੍ਹਾਂ ਦਾ ਮੁਕਾਬਲਾ ਉਪਰ ਲਿਖੀ ਵਿਉਂਤ ਅਨੁਸਾਰ ਕਰਨ। ਜੇ ਕਿਸੇ ਥਾਂ ਤਿੰਨਾਂ ਵਿੱਚ ਪਾਠਾਂਤਰ ਜਾਂ ਮੰਗਲ ਸਿਰਲੇਖ ਆਦਿ ਦੇ ਭੇਦ ਹੋਣ, ਤਾਂ ਨੋਟ ਕਰ ਲੈਣ। ਉਸ ਪਿੱਛੋਂ ਉਨ੍ਹਾਂ ਨਾ ਮਿਲਦੇ ਭੇਦਾਂ ਦਾ ਮੁਕਾਬਲਾ ਸ੍ਰੀ ਕਰਤਾਰਪੁਰ ਵਾਲੀ ਪਾਵਨ ਆਦਿ ਬੀੜ ਨਾਲ ਮੇਲ ਲਿਆ ਜਾਵੇ, ਮੇਲਣ ਦਾ ਕੰਮ ਇਸ ਕਮੇਟੀ ਦੇ ਨੀਯਤ ਕੀਤੇ ਹੋਏ ਦੋ ਜਾਂ ਵੱਧ ਉਪਰ ਲਿਖੇ ਸੱਜਣ ਕਰਨ।

(4) ਬੀੜਾਂ ਦੀਆਂ ਤਸਵੀਰਾਂ ਉਕਤ ਤਖ਼ਤ ਸਾਹਿਬਾਂ 'ਤੇ ਜਾ ਕੇ ਖਿਚਾਉਣ ਦਾ ਕੰਮ ਇਸ ਕਮੇਟੀ ਦੇ ਦੋ ਜਾਂ ਵੱਧ ਸੱਜਣਾਂ ਦੇ ਸਪੁਰਦ ਕੀਤਾ ਜਾਵੇ, ਜੋ ਛੇਤੀ ਤੋਂ ਛੇਤੀ ਇਸ ਕੰਮ ਨੂੰ ਸੰਪੂਰਨ ਕਰ ਕੇ ਲਿਆਉਣ।

(5) ਹਰ ਇੱਕ ਤਸਵੀਰ ਦੀ ਪਿੱਠ ਉੱਤੇ ਇਸ ਕਮੇਟੀ ਦੀ ਬਣਾਈ ਹੋਈ ਮੋਹਰ ਲਾਈ ਜਾਵੇ ਅਤੇ ਹਰ ਬੀੜ ਦੀਆਂ ਦੋ ਫੋਟੋ ਨਕਲਾਂ ਬਣਾਈਆਂ ਜਾਣ, ਜਿਨ੍ਹਾਂ ਵਿੱਚੋਂ ਇੱਕ ਕਾਪੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਰਹੇ ਅਤੇ ਦੂਜੀ ਸੰਤ-ਸਮਾਜ ਤੇ ਚੀਫ਼ ਖ਼ਾਲਸਾ ਦੀਵਾਨ ਹਿਤ ਦੀਵਾਨ ਦੇ ਦਫ਼ਤਰ ਵਿੱਚ ਰਹੇ।

(6) ਜੇ ਲੋੜ ਪੈਣ ਉੱਤੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਦੇ ਨਾਲ ਕੋਈ ਪਾਠਾਂਤਰ ਭੇਦ ਜਾਂ ਮੰਗਲ ਸਿਰਲੇਖ ਭੇਦ ਮੇਲਿਆ ਜਾਏ ਤਾਂ ਉਸ ਦਾ ਪੂਰਾ ਰੀਕਾਰਡ ਵੀ ਦੋ ਕਾਪੀਆਂ ਦੀ ਸ਼ਕਲ ਵਿੱਚ ਬਣੇ ਅਤੇ ਉਸ ਰੀਕਾਰਡ ਦੇ ਹਰ ਪੰਨੇ ਉੱਤੇ ਇਸ ਕਮੇਟੀ ਦੀ ਮੋਹਰ ਲੱਗੇ। ਇੱਕ ਕਾਪੀ ਸ਼੍ਰੋਮਣੀ ਕਮੇਟੀ ਪਾਸ ਅਤੇ ਦੂਜੀ ਦੀਵਾਨ ਦੇ ਦਫ਼ਤਰ ਵਿੱਚ ਪੱਕੇ ਰੀਕਾਰਡ ਹਿੱਤ ਰੱਖੀ ਜਾਵੇ।

(7) ਛਪਾਈ ਇਸ ਸੁਧਾਈ ਹੋਈ ਬੀੜ ਅਨੁਸਾਰ ਅੱਗੋਂ ਹੋਵੇ। ਛਪਾਈ ਦੇ ਪਹਿਲੇ ਪਰੂਫ਼ ਇਸ ਕਮੇਟੀ ਦੇ ਦੋ ਜਾਂ ਵੱਧ ਮੈਂਬਰ ਸੱਜਣ ਜਾਂ ਇਸ ਕਮੇਟੀ ਵੱਲੋਂ ਨਿਯੁਕਤ ਕੀਤੇ ਸੱਜਣ ਬੈਠ ਕੇ ਪਾਸ ਕਰਨ। ਪਾਸ ਕੀਤੇ ਪਰੂਫ਼ਾਂ ਅਨੁਸਾਰ ਦਰੁਸਤੀ ਹੋ ਕੇ ਫੇਅਰ ਪਰੂਫ਼ਸ ਦੋ ਕੱਢੇ ਜਾਣ, ਜਿਸ ਦੀ ਮੋਹਰ-ਸ਼ੁਦਾ ਇੱਕ ਕਾਪੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਅਤੇ ਦੂਜੀ ਦੀਵਾਨ ਦੇ ਦਫ਼ਤਰ ਵਿੱਚ ਹਮੇਸ਼ਾ ਦੇ ਰੈਫ਼ਰੈਂਸ ਲਈ ਰੱਖੀ ਜਾਵੇ।

ਮੰਗਲਾਂ ਦੀ ਬਦਲੀ ਦੇ ਸਰੂਪ ਵਾਲੀ ਬੀੜ ਹੁਣ ਅੱਗੋਂ ਉੱਕਾ ਨਾ ਛਪੇ, ਜਦ ਤਕ ਉਪਰਲੀ ਵਿਉਂਤ ਅਨੁਸਾਰ ਸੁਧਾਈ ਉਸ ਦੇ ਬਲਾਕਾਂ ਦੀ ਨਾ ਹੋ ਜਾਵੇ।

ਅਕਾਲ ਤਖ਼ਤ, ਸ੍ਰੀ ਅੰਮ੍ਰਿਤਸਰ ਜੀ (ਸਹੀ) ਸੋਹਣ ਸਿੰਘ
15-7-57

ਉਪਰੋਕਤ ਤਜਵੀਜ਼ ਪੇਸ਼ ਹੋ ਕੇ ਪ੍ਰਵਾਨ ਹੋਇਆ ਕਿ ਚੂੰਕਿ ਡਾਕਟਰ ਸਾਹਿਬ ਦੀ ਤਜਵੀਜ਼ ਵਿੱਚ ਦੱਸੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਦਰਸ਼ਨ ਨਹੀਂ ਕੀਤੇ ਹੋਏ ਅਤੇ ਨਾਲ ਹੀ ਇਹ ਤਜਵੀਜ਼ ਐਸੀ ਹੈ, ਜਿਸ 'ਤੇ ਕਾਫ਼ੀ ਵਿਚਾਰ ਦੀ ਲੋੜ ਹੈ, ਇਸ ਲਈ ਇਸ ਤਜਵੀਜ਼ ਦੀਆਂ ਕਾਪੀਆਂ ਕਰਵਾ ਕੇ ਕਮੇਟੀ ਦੇ ਸਮੂਹ ਮੈਂਬਰ ਸਾਹਿਬਾਨ ਨੂੰ ਅਗਲੀ 31-7-57 ਨੂੰ ਹੋਣ ਵਾਲੀ ਇਕੱਤਰਤਾ ਵਿੱਚ ਵਿਚਾਰ ਕਰਨ ਲਈ ਭੇਜ ਦਿੱਤੀਆਂ ਜਾਣ। ਇਹ ਤਜਵੀਜ਼ ਡਾਕਟਰ ਸਾਹਿਬ ਜੀ ਲੋੜੀਂਦੀਆਂ ਕਾਪੀਆਂ ਟਾਈਪ ਕਰਵਾ ਕੇ ਭੇਜਣ ਹਿੱਤ ਵਾਪਸ ਨਾਲ ਲੈ ਗਏ।...

## ਹਾਜ਼ਰੀ ਇਕੱਤਰਤਾ ਮਿਤੀ 31-7-57

1. ਸੰਤ ਨਿਰੰਜਨ ਸਿੰਘ ਜੀ, 2. ਸੰਤ ਤੇਜਾ ਸਿੰਘ ਜੀ, 3. ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ, 4. ਬਾਵਾ ਹਰਕ੍ਰਿਸ਼ਨ ਸਿੰਘ ਜੀ, 5. ਡਾਕਟਰ ਸੋਹਣ ਸਿੰਘ ਜੀ, 6. ਸੰਤ ਟਹਿਲ ਸਿੰਘ ਜੀ ਨਿਹੰਗ, 7. ਪ੍ਰੋਫ਼ੈਸਰ ਸਾਹਿਬ ਸਿੰਘ ਜੀ, 8. ਸ: ਰਵੇਲ ਸਿੰਘ ਜੀ, 9. ਪ੍ਰੋਫ਼ੈਸਰ ਹਰਿਭਜਨ ਸਿੰਘ ਜੀ।

## ਕਾਰਵਾਈ

ਇਕੱਤਰਤਾ ਆਰੰਭ ਹੋਣ ਦਾ ਅਰਦਾਸਾ ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ ਨੇ ਸੋਧਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਗਿਆਨੀ ਨਿਰੰਜਨ ਸਿੰਘ ਜੀ ਬੈਠੇ। ਹੁਕਮ ਲਿਆ ਗਿਆ, ਜਿਸ ਦਾ ਆਰੰਭ ਇਸ ਪ੍ਰਕਾਰ ਸੀ :

**ਧਨਾਸਰੀ ਮਹਲਾ ੫ ॥**

**ਚਤੁਰ ਦਿਸਾ ਕੀਨੋ ਬਲੁ ਅਪਨਾ... ॥**

ਪਿਛਲੀ ਇਕੱਤਰਤਾ ਮਿਤੀ 15-7-57 ਦੀ ਲਿਖੀ ਕਾਰਵਾਈ ਪੜ੍ਹ ਕੇ ਸੁਣਾਈ ਗਈ ਅਤੇ ਇਸ ਦੇ ਦਰੁਸਤ ਲਿਖੇ ਜਾਣ ਦੀ ਤਸਦੀਕ ਹਾਜ਼ਰ ਮੈਂਬਰ ਸਾਹਿਬਾਨ ਵੱਲੋਂ ਕੀਤੀ ਗਈ।

ਬਾਵਾ ਹਰਕ੍ਰਿਸ਼ਨ ਸਿੰਘ ਜੀ ਨੂੰ ਇਸ ਇਕੱਤਰਤਾ ਦੀ ਕਾਰਵਾਈ ਕੰਟਰੋਲ ਕਰਨ ਲਈ ਬਿਨੈ ਕੀਤੀ ਗਈ, ਜੋ ਉਨ੍ਹਾਂ ਨੇ ਸਵੀਕਾਰ ਕਰ ਲਈ।

(1) ਸਰਦਾਰ ਮੰਗਲ ਸਿੰਘ ਜੀ ਮਾਨ ਵੱਲੋਂ ਸ਼ਿਮਲੇ ਤੋਂ ਸਰਦਾਰ ਰਵੇਲ ਸਿੰਘ ਜੀ ਸਕੱਤਰ, ਟਰੱਸਟ ਬਰਾਂਚ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਾਮ ਪੁੱਜੀ ਪੱਤ੍ਰਿਕਾ ਮਿਤੀ 26-7-57 ਪੜ੍ਹ ਕੇ ਸੁਣਾਈ ਗਈ, ਜਿਸ ਵਿੱਚ ਉਨ੍ਹਾਂ ਲਿਖਿਆ ਸੀ ਕਿ ਉਹ ਡਾਕਟਰ ਸੋਹਣ ਸਿੰਘ ਜੀ ਵੱਲੋਂ ਪੇਸ਼ ਕੀਤੀ ਗਈ ਤਜਵੀਜ਼ ਨਾਲ ਸਹਿਮਤ ਹਨ।

(2) ਡਾਕਟਰ ਸੋਹਣ ਸਿੰਘ ਜੀ ਵੱਲੋਂ ਪੇਸ਼ ਹੋ ਚੁੱਕੀ ਤਜਵੀਜ਼ ਬਾਰੇ ਸਰਦਾਰ ਰਵੇਲ ਸਿੰਘ ਜੀ ਨੇ ਲਿਖਤੀ ਤੌਰ ਉੱਤੇ ਹੇਠ ਲਿਖੀ ਪੁੱਛ ਕੀਤੀ :

"ਸ੍ਰੀਮਾਨ ਡਾਕਟਰ ਸੋਹਣ ਸਿੰਘ ਜੀ ਨੇ ਜਿਹੜੀ ਤਜਵੀਜ਼ 15-7-57 ਦੀ ਇਕੱਤਰਤਾ ਵਿੱਚ ਰੱਖੀ ਸੀ ਅਤੇ ਜਿਸ ਉੱਤੇ ਹੁਣ ਵਿਚਾਰ ਹੋਣੀ ਹੈ, ਉਸ ਸੰਬੰਧੀ ਮੈਂ ਸਨਿਮਰ ਡਾਕਟਰ ਸਾਹਿਬ ਪਾਸੋਂ ਇਹ ਵਾਕਫ਼ੀਅਤ ਪ੍ਰਾਪਤ ਕਰਨਾ ਚਾਹੁੰਦਾ ਹਾਂ ਕਿ ਕੀ ਡਾਕਟਰ ਸਾਹਿਬ ਨੇ ਆਪਣੀ ਤਜਵੀਜ਼ ਰੱਖਣ ਤੋਂ ਪਹਿਲਾਂ, ਬਾਬਾ ਦੀਪ ਸਿੰਘ ਜੀ ਸ਼ਹੀਦ ਦੇ ਤਿਆਰ ਕਰਵਾਏ ਤਿੰਨ ਉਤਾਰਿਆਂ ਦੇ, ਜੋ ਉਹ ਕਹਿੰਦੇ ਹਨ ਕਿ ਇੱਕ ਸ੍ਰੀ ਦਮਦਮਾ ਸਾਹਿਬ, ਦੂਸਰਾ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਤੀਸਰਾ ਤਖ਼ਤ ਸ੍ਰੀ ਹਜ਼ੂਰ ਸਾਹਿਬ ਬਿਰਾਜਮਾਨ ਹੈ, ਆਪ ਦਰਸ਼ਨ ਕੀਤੇ ਹਨ ਅਤੇ ਕੀ ਇਹ ਤਿੰਨੇ ਬਾਣੀ ਤੇ ਮੰਗਲਾਂ ਆਦਿ ਦੀ ਤਰਤੀਬ ਵਿੱਚ ਇਕਸਾਰ ਹਨ ?"

ਉਪਰੋਕਤ ਪੁੱਛ ਦੇ ਉੱਤਰ ਵਿੱਚ ਡਾਕਟਰ ਸਾਹਿਬ ਨੇ ਫ਼ੁਰਮਾਇਆ ਕਿ ਉਨ੍ਹਾਂ ਨੇ ਬਾਬਾ ਦੀਪ ਸਿੰਘ ਜੀ ਵਾਲੀ ਕਿਸੇ ਬੀੜ ਦੇ ਆਪ ਦਰਸ਼ਨ ਨਹੀਂ ਕੀਤੇ। ਉਪਰੰਤ ਕੁਝ ਵਿਚਾਰ ਪਿੱਛੋਂ ਪ੍ਰੋ. ਸਾਹਿਬ ਸਿੰਘ ਜੀ ਵੱਲੋਂ ਇਹ ਤਜਵੀਜ਼ ਪੇਸ਼ ਕੀਤੀ ਗਈ :

ਕਿਉਂਕਿ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਤਿਆਰ ਕਰਵਾਈ ਤੇ ਭਾਈ ਗੁਰਦਾਸ ਜੀ ਪ੍ਰਮੁੱਖ ਲਿਖਾਰੀ ਦੀ ਲਿਖੀ ਗਈ ਪਾਵਨ ਪ੍ਰਮਾਣੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਸ੍ਰੀ ਕਰਤਾਰਪੁਰ ਸਾਹਿਬ ਬਿਰਾਜਮਾਨ ਹੈ ਅਤੇ ਕਿਉਂਕਿ :

(1) ਦੁਕਾਨਦਾਰ ਅੱਜ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਛਾਪਣ ਵੇਲੇ ਇਸੇ ਹੀ ਆਦਿ ਬੀੜ ਦਾ ਆਸਰਾ ਲੈਂਦੇ ਰਹੇ ਹਨ ਅਤੇ ਇਸ ਭਾਵ ਦੀਆਂ

ਮੋਹਰਾਂ ਬੀੜਾਂ ਦੇ ਆਰੰਭ ਵਿੱਚ ਲਾਉਂਦੇ ਰਹੇ ਹਨ, ਭਾਵੇਂ ਮਿਹਨਤ ਦੀ ਘਾਟ ਅਤੇ ਪਾਵਨ ਆਦਿ ਬੀੜ ਨਾਲ ਸੱਚੀਂ ਮੁੱਚੀਂ ਸੁਧਾਈ ਕਰਨ ਦੇ ਖ਼ਰਚ ਤੋਂ ਡਰਦਿਆਂ ਦੁਕਾਨਦਾਰਾਂ ਵੱਲੋਂ ਛਾਪੀਆਂ ਬੀੜਾਂ ਆਦਿ ਬੀੜ ਅਨੁਸਾਰ ਸ਼ੁੱਧ ਨਹੀਂ ਛਪ ਸਕੀਆਂ।

(2) ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੀ ਜਿਥੋਂ ਤਕ ਪੰਜਾਂ ਗੁਰੂਆਂ ਦੀ ਬਾਣੀ ਦਾ ਸੰਬੰਧ ਹੈ, ਇਸੇ ਆਦਿ ਬੀੜ ਨਾਲ ਸੁਧਾਈ ਕਰ ਕੇ ਬੀੜ ਛਾਪੀ, ਜਿਸ ਦੀ ਪ੍ਰਸੰਸਾ ਸਮੂਹ ਸੰਗਤਾਂ ਵੱਲੋਂ ਕੀਤੀ ਗਈ ਅਤੇ ਚੀਫ਼ ਖ਼ਾਲਸਾ ਦੀਵਾਨ ਨੇ ਵੀ ਮਤਾ ਨੰ: 3861 ਮਿਤੀ 28-6-53 ਵਿੱਚ ਇਨ੍ਹਾਂ ਸ਼ਬਦਾਂ ਰਾਹੀਂ ਸ਼੍ਰੋਮਣੀ ਕਮੇਟੀ ਦੇ ਇਸ ਉੱਦਮ ਦੀ ਪ੍ਰੋੜ੍ਹਤਾ ਤੇ ਸ਼ਲਾਘਾ ਕੀਤੀ:

"ਦੀਵਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉਸ ਉੱਦਮ ਦੀ ਪ੍ਰਸੰਸਾ ਕਰਦਾ ਹੈ, ਜਿਸ ਦੁਆਰਾ ਕਮੇਟੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਤਿਆਰ ਕਰਵਾਈ ਤੇ ਭਾਈ ਗੁਰਦਾਸ ਜੀ ਦੀ ਕਲਮ ਦੁਆਰਾ ਲਿਖੀ ਗਈ ਪਾਵਨ ਆਦਿ ਬੀੜ, ਜੋ ਸ੍ਰੀ ਕਰਤਾਰਪੁਰ ਸਾਹਿਬ ਬਿਰਾਜਮਾਨ ਹੈ, ਨਾਲ ਸੁਧਾਈ ਕਰ ਕੇ ਬਲਾਕਾਂ ਨਾਲ ਛਪਾਈ ਦਾ ਇਹ ਮਹਾਨ ਕਾਰਜ ਸਿਰੇ ਚਾੜ੍ਹਿਆ ਹੈ। ਲਾਗਤ ਤੋਂ ਘੱਟ ਭੇਟਾ ਨੀਯਤ ਕਰਨੀ ਤੇ ਬੀੜ ਨੂੰ ਜਿਉਂ ਦਾ ਤਿਉਂ ਬਿਨਾਂ ਪਦਛੇਦ ਕੀਤੇ ਛਾਪਣਾ ਨਿਰਸੰਦੇਹ ਬਹੁਤ ਸੁਚੱਜੀ ਤੇ ਸ਼ਲਾਘਾਯੋਗ ਸੇਵਾ ਮੰਨਦਾ ਹੈ।..."

"...ਇਹ ਮਾਮਲਾ ਸਾਰੇ ਖ਼ਾਲਸਾ ਪੰਥ ਤੇ ਸਭ ਪੰਥਕ ਸੰਪ੍ਰਦਾਵਾਂ, ਭਾਵੇਂ ਉਹ ਕੇਸਧਾਰੀ ਹੋਣ ਜਾਂ ਸਹਿਜਧਾਰੀ, ਨਾਲ ਸੰਬੰਧ ਰੱਖਦਾ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਦਾ ਆਦਿ '੧ੴ ਸਤਿਨਾਮੁ' ਤੋਂ ਅੰਤ 'ਅਠਾਰਹ ਦਸ ਬੀਸ' ਤਕ ਕਰਤਾਰਪੁਰ ਸਾਹਿਬ ਵਾਲੀ ਪਾਵਨ ਪ੍ਰਮਾਣੀਕ ਬੀੜ, ਜੋ ਪੰਚਮ ਪਾਤਸ਼ਾਹ ਜੀ ਨੇ ਲਿਖਾਈ ਤੇ ਭਾਈ ਗੁਰਦਾਸ ਜੀ ਨੇ ਲਿਖੀ ਹੈ, ਨਾਲ ਜਿਉਂ ਕਾ ਤਿਉਂ ਹੋਣਾ ਸਿੱਖੀ ਦੀ ਹੋਂਦ ਅਤੇ ਪੰਥਕ ਏਕਤਾ ਤੇ ਕਲਿਆਨ ਵਾਸਤੇ ਅਤਿ ਜ਼ਰੂਰੀ ਹੈ।"

(3) 19-4-54 ਨੂੰ ਨਿਰਮਲ ਛੇਤਰ ਚੌਕ ਕਰੋੜੀ, ਸ੍ਰੀ ਅੰਮ੍ਰਿਤਸਰ ਵਿਖੇ ਸੰਤ-ਸਮਾਜ ਅਤੇ ਚੀਫ਼ ਖ਼ਾਲਸਾ ਦੀਵਾਨ ਵੱਲੋਂ ਕੀਤੇ ਇਕੱਠ, ਜਿਸ ਵਿੱਚ ਸੰਤ ਜਵਾਲਾ ਸਿੰਘ ਜੀ ਹਰਖੋਵਾਲ, ਸੰਤ ਤੇਜਾ ਸਿੰਘ ਜੀ ਡਬਲ ਐੱਮ.ਏ., ਸਰਦਾਰ ਮੰਗਲ ਸਿੰਘ ਜੀ ਮਾਨ, ਪ੍ਰਧਾਨ ਚੀਫ਼ ਖ਼ਾਲਸਾ ਦੀਵਾਨ ਆਦਿ ਪ੍ਰਤਿਸ਼ਟ ਸੱਜਣ ਸ਼ਾਮਿਲ ਸਨ, ਨੇ ਵੀ ਸ਼੍ਰੋਮਣੀ ਕਮੇਟੀ ਵੱਲੋਂ ਛਪੀ ਬੀੜ ਦੀ ਛਪਾਈ ਆਦਿ ਦੀ ਤਰਤੀਬ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਨਾਲ ਮੇਲ ਕੇ ਹੀ ਪਰਖਣ ਦਾ ਫ਼ੈਸਲਾ ਕੀਤਾ ਸੀ, ਅਤੇ ਇਸ ਫ਼ੈਸਲੇ ਅਨੁਸਾਰ ਹੀ 9-5-54 ਨੂੰ ਸ੍ਰੀ ਕਰਤਾਰਪੁਰ ਸਾਹਿਬ ਵਿੱਚ ਸਾਂਝੀ ਇਕੱਤਰਤਾ ਕਰ ਕੇ ਪੰਜ ਸੱਜਣ : ਪ੍ਰਿੰਸੀਪਲ ਜੋਧ ਸਿੰਘ ਜੀ, ਡਾਕਟਰ ਗੰਡਾ ਸਿੰਘ ਜੀ, ਸੰਤ ਨਿਸਚਲ ਸਿੰਘ ਜੀ, ਜਥੇਦਾਰ ਵਿਰੱਕਤ ਪੂਰਨ ਸਿੰਘ ਨਿਹੰਗ ਅਤੇ ਮਹੰਤ ਭਗਤ ਰਾਮ ਜੀ ਉਦਾਸੀਨ ਮਹਾਂ-ਮੰਡਲ, ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਨੂੰ ਹੀ ਪ੍ਰਮਾਣੀਕ ਮੰਨ ਕੇ ਆਪਣਾ ਫ਼ੈਸਲਾ ਦੇਣ ਲਈ ਸਰਬ-ਸੰਮਤੀ ਨਾਲ ਥਾਪੇ ਗਏ ਸਨ।

(4) ਪ੍ਰਿੰਸੀਪਲ ਜੋਧ ਸਿੰਘ ਜੀ ਨੇ 9-5-54 ਨੂੰ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਹੀ ਇਹ ਗੱਲ ਸਪੱਸ਼ਟ ਕਰ ਦਿੱਤੀ ਸੀ ਕਿ ਉਹ ਪੰਜਾਂ ਦੀ ਕਮੇਟੀ ਵਿੱਚ ਤਾਂ ਹੀ ਸ਼ਾਮਿਲ ਹੋਣਗੇ ਅਤੇ ਕਮੇਟੀ ਤਾਂ ਹੀ ਆਪਣਾ ਕੰਮ ਸ਼ੁਰੂ ਕਰੇਗੀ, ਜੇ ਫ਼ੈਸਲਾ ਸ੍ਰੀ

ਕਰਤਾਰਪੁਰ ਸਾਹਿਬ ਵਾਲੀ ਪ੍ਰਮਾਣੀਕ ਬੀੜ ਦੇ ਆਧਾਰ ਉੱਤੇ ਦਿੱਤਾ ਜਾਣਾ ਹੋਵੇ ਅਤੇ ਪ੍ਰਿੰਸੀਪਲ ਸਾਹਿਬ ਦੀ ਇਸ ਵਿਚਾਰ ਨੂੰ ਸਰਬ-ਸੰਮਤੀ ਨਾਲ ਪ੍ਰਵਾਨ ਕਰ ਲਿਆ ਗਿਆ ਸੀ।

(5) ਉਪਰੋਕਤ ਨੀਯਤ ਹੋਏ ਪੰਜ ਸੱਜਣਾਂ ਨੇ 30-5-54 ਨੂੰ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਇਕੱਤਰ ਹੋ ਕੇ ਆਪਣਾ ਫ਼ੈਸਲਾ, ਇਸੇ ਆਦਿ ਬੀੜ ਦੇ ਆਧਾਰ ਉੱਤੇ ਹੀ ਦਿੱਤਾ ਸੀ।

(6) ਧਾਰਮਿਕ ਸਲਾਹਕਾਰ ਅਤੇ ਪ੍ਰਤਿਸ਼ਟਤ ਸੱਜਣਾਂ ਦੀ ਮਿਤੀ 24-5-55 ਨੂੰ ਹੋਈ ਇਕੱਤਰਤਾ, ਜਿਸ ਵਿੱਚ ਡਾਕਟਰ ਗੰਡਾ ਸਿੰਘ ਜੀ, ਸੰਤ ਨਿਸਚਲ ਸਿੰਘ ਜੀ, ਸੰਤ ਗੁਰਬਚਨ ਸਿੰਘ ਜੀ ਭਿੰਡਰਾਂਵਾਲੇ ਤੇ ਗਿਆਨੀ ਨਿਰੰਜਨ ਸਿੰਘ ਜੀ ਆਦਿ ਸੱਜਣ ਸ਼ਾਮਿਲ ਸਨ, ਦਾ ਵੀ ਇਹੀ ਫ਼ੈਸਲਾ ਸੀ ਕਿ ਮੰਗਲ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਬੀੜ ਅਨੁਸਾਰ ਛਾਪੇ ਜਾਣ।

(7) ਸ਼੍ਰੋਮਣੀ ਕਮੇਟੀ, ਸ਼੍ਰੋਮਣੀ ਅਕਾਲੀ ਦਲ, ਖ਼ਾਲਸਾ ਦਲ, ਚੀਫ਼ ਖ਼ਾਲਸਾ ਦੀਵਾਨ, ਨਿਰਮਲੇ, ਉਦਾਸੀ, ਨਿਹੰਗ ਸਿੰਘ ਆਦਿ ਸਮੂਹ ਜਥੇਬੰਦੀਆਂ ਤੇ ਸਿੱਖ ਸੰਪ੍ਰਦਾਵਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਆਦਿ ਲਈ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਨੂੰ ਹੀ ਪ੍ਰਮਾਣੀਕ ਅਤੇ ਆਧਾਰ ਮੰਨਦੀਆਂ ਆਈਆਂ ਹਨ।

(8) ਗਿਆਨੀ ਗਿਆਨ ਸਿੰਘ ਜੀ ਨੇ ਵੀ ਜਿਥੇ *ਤਵਾਰੀਖ਼ ਰਾਜ ਖ਼ਾਲਸਾ* ਵਿੱਚ ਇਹ ਲਿਖਿਆ ਹੈ ਕਿ "ਸੰਮਤ 1783 ਬਿਕ੍ਰਮੀ ਨੂੰ ਬਾਬਾ ਦੀਪ ਸਿੰਘ ਜੀ ਨੇ ਉਸੇ ਗੁਰੂ ਗ੍ਰੰਥ ਸਾਹਿਬ ਤੋਂ, ਜੋ ਸ੍ਰੀ ਗੁਰੂ ਕਲਗ਼ੀਧਰ ਜੀ ਨੇ ਦਮਦਮੇ ਸਾਹਿਬ ਤਿਆਰ ਕਰਾਇਆ ਸੀ, ਚਾਰ ਉਤਾਰੇ ਕਰਵਾਏ।" ਉਥੇ ਨਾਲ ਹੀ ਅੱਗੇ ਪੰਨੇ 63 ਉੱਤੇ ਇਹ ਵੀ ਲਿਖਿਆ ਹੈ ਕਿ ਸੰਮਤ 1817 ਬਿਕ੍ਰਮੀ ਨੂੰ ਬਾਬਾ ਦੀਪ ਸਿੰਘ ਜੀ ਨੇ ਕਰਤਾਰਪੁਰ ਵਿੱਚ 6 ਮਹੀਨੇ ਠਹਿਰ ਕੇ ਦਮਦਮੇ ਸਾਹਿਬ ਵਾਲੀ ਬੀੜ ਨੂੰ ਕਰਤਾਰਪੁਰ ਵਾਲੀ ਬੀੜ ਦੇ ਨਾਲ ਸੋਧਿਆ ਅਤੇ ਪ੍ਰਸ਼ਾਦਾ ਸ: ਜੱਸਾ ਸਿੰਘ ਆਹਲੂਵਾਲੀਆ ਦੇ ਲੰਗਰ ਵਿੱਚੋਂ ਛਕਦੇ ਰਹੇ। ਇਸ ਤਰ੍ਹਾਂ ਬਾਬਾ ਦੀਪ ਸਿੰਘ ਜੀ ਨੇ ਵੀ ਆਖ਼ਰ ਮੂਲ ਆਧਾਰ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਆਦਿ ਬੀੜ ਨੂੰ ਹੀ ਮੰਨਿਆ ਹੈ।

(9) ਸੱਚਖੰਡ ਨਿਵਾਸੀ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ ਵੀ ਲਿਖਦੇ ਹਨ : "ਸ੍ਰੀ ਗੁਰੂ ਦਸਮ ਪਾਤਸ਼ਾਹ ਦੇ, ਇਹ ਬੀੜ (ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ) ਮੰਗਣ 'ਤੇ ਜਦ ਉਨ੍ਹਾਂ ਨੂੰ ਇਹ ਨਾ ਮਿਲੀ, ਤਦ ਉਨ੍ਹਾਂ ਨੇ ਆਪਣੇ ਅਨੁਭਵ ਦੁਆਰਾ ਧੁਰ ਕੀ ਬਾਣੀ ਨੂੰ ਉਚਾਰਨ ਕੀਤਾ, ਜੋ ਪਹਿਲੀ ਬੀੜ ਦੇ ਬਿਲਕੁਲ ਹੂਬਹੂ ਹੀ ਮੁਕਾਬਲਾ ਕਰਨ ਤੇ ਕੁਝ ਫ਼ਰਕ ਨਾ ਨਿਕਲਿਆ।"

(10) ਅਤੇ ਡਾਕਟਰ ਸੋਹਣ ਸਿੰਘ ਜੀ ਨੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਉਲਝਣ ਨੂੰ ਸੁਲਝਾਉਣ ਲਈ ਧਰਮਸਾਲਾ ਬਾਬਾ ਸ਼ਾਮ ਸਿੰਘ ਜੀ ਵਿਖੇ 20-5-57 ਨੂੰ ਹੋਏ ਫ਼ੈਸਲੇ ਦੇ ਆਧਾਰ ਉੱਤੇ ਦਸਾਂ ਸੱਜਣਾਂ ਦੀ ਬਣੀ ਕਮੇਟੀ ਦੇ ਸਾਹਮਣੇ ਮਿਤੀ 15-7-57 ਨੂੰ ਲਿਖਤੀ ਤੌਰ ਉੱਤੇ ਰੱਖੀ ਤਜਵੀਜ਼ ਵਿੱਚ ਗੁਰਬਾਣੀ ਆਦਿ ਦੀ ਸੁਧਾਈ ਲਈ ਆਖ਼ਰੀ ਧੁਰਾ, ਟੇਕ ਜਾਂ ਆਸਰਾ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਨੂੰ ਹੀ ਮੰਨਿਆ ਹੈ।

(11) ਸੋ ਉਪਰ ਲਿਖੇ ਸਾਰੇ ਹਵਾਲਿਆਂ ਤੋਂ ਇਹ ਗੱਲ ਭਲੀ ਪ੍ਰਕਾਰ ਸਪੱਸ਼ਟ ਹੋ ਜਾਂਦੀ ਹੈ ਕਿ ਹੁਣ ਤਕ ਜਿੰਨੀਆਂ ਇਤਿਹਾਸਕ ਬੀੜਾਂ ਲਿਖੀਆਂ ਗਈਆਂ ਹਨ, ਉਨ੍ਹਾਂ ਦੀ ਪ੍ਰਮਾਣੀਕਤਾ ਲਈ ਸੁਧਾਈ ਦੀ ਅੰਤਿਮ ਕਸਵੱਟੀ ਪੰਚਮ ਪਾਤਸ਼ਾਹ ਜੀ ਦੀ ਲਿਖਵਾਈ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਹੀ ਰਹੀ ਹੈ ਅਤੇ ਇਸ ਗੱਲ ਉੱਤੇ ਵੀ ਸਮੂਹ ਸਿੱਖ ਜਥੇਬੰਦੀਆਂ ਅਤੇ ਸ੍ਰੀ ਗੁਰੂ ਨਾਨਕ ਨਾਮ ਲੇਵਾ ਸੰਪ੍ਰਦਾਵਾਂ ਵਿੱਚ ਕੋਈ ਮਤਭੇਦ ਨਹੀਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਤਿਮ ਗੁਰਤਾ ਪ੍ਰਾਪਤ ਸਰੂਪ ਵਿੱਚ ਪੰਜਾਂ ਸਤਿਗੁਰਾਂ ਦੀ ਬਾਣੀ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਅਨੁਸਾਰ ਹੀ ਹੈ।

(12) ਅਤੇ ਦਮਦਮੇ ਸਾਹਿਬ ਵਾਲੀ ਬੀੜ ਸੰਬੰਧੀ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ...ਅਸਲ ਗੁਰੂ ਗ੍ਰੰਥ ਸਾਹਿਬ ਜੀ, ਜਿਸ ਨੂੰ ਦਸਮ ਪਾਤਸ਼ਾਹ ਜੀ ਨੇ ਤਿਆਰ ਕੀਤਾ ਸੀ, ਖ਼ਾਲਸਾ ਜੀ ਦੇ ਲਸ਼ਕਰ ਵਿੱਚ ਰਿਹਾ ਕਰਦਾ ਸੀ; ਪਰੰਤੂ ਵੱਡੇ ਘੱਲੂਘਾਰੇ ਵਿੱਚ ਦੁਰਾਨੀਆਂ ਦੇ ਹੱਥ ਆ ਗਿਆ, ਜੋ ਉਸ ਨੂੰ ਕਾਬਲ ਲੈ ਗਏ ਸਨ। ਇਹ ਪਾਵਨ ਬੀੜ ਹੁਣ ਤਕ ਕਿਤਿਓਂ ਨਹੀਂ ਲੱਭ ਸਕੀ।

ਇਸ ਲਈ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਦੀ ਪ੍ਰਮਾਣੀਕਤਾ ਨੂੰ ਮੁੱਖ ਰੱਖਦਿਆਂ ਇਸ ਪਾਵਨ ਆਦਿ ਬੀੜ ਨਾਲ ਸੁਧਾਈ ਕਰਨ ਦੀ ਉਹ ਪਰੰਪਰਾ, ਜੋ ਦਸਮ ਪਾਤਸ਼ਾਹ ਬਾਬਾ ਦੀਪ ਸਿੰਘ ਜੀ ਸ਼ਹੀਦ, ਆਪ ਦੇ ਮਗਰੋਂ ਸਮੂਹ ਸੰਪ੍ਰਦਾਵਾਂ, ਮਹਾਂਪੁਰਸ਼ਾਂ, ਸਭਾ ਸੁਸਾਇਟੀਆਂ ਅਤੇ ਦੁਕਾਨਦਾਰਾਂ ਤਕ ਵੀ ਚਲੀ ਆ ਰਹੀ ਹੈ, ਉਸ ਨੂੰ ਕਾਇਮ ਰੱਖਦਿਆਂ ਹੋਇਆਂ ਗੁਰਤਾ-ਪ੍ਰਾਪਤ ਪਾਵਨ ਬੀੜ ਦੀ ਸ਼ੁੱਧ ਛਪਾਈ ਲਈ ਪੰਜਾਂ ਗੁਰੂ ਸਾਹਿਬਾਨ ਤਕ ਦੀ ਬਾਣੀ ਦੀ ਸੁਧਾਈ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਅਨੁਸਾਰ ਹੀ ਹੋਣੀ ਚਾਹੀਦੀ ਹੈ, ਕਿਉਂਕਿ ਸਿੱਖੀ ਦੀ ਹੋਂਦ ਅਤੇ ਪੰਥਕ ਏਕਤਾ ਅਤੇ ਕਲਿਆਨ ਵਾਸਤੇ ਇਹ ਅਤਿ ਜ਼ਰੂਰੀ ਹੈ। ਨਾਵੇਂ ਪਾਤਸ਼ਾਹ ਦੀ ਬਾਣੀ ਦੀ ਸ਼ੁੱਧ ਛਪਾਈ ਲਈ ਵੱਖੋ ਵੱਖ ਇਤਿਹਾਸਕ ਬੀੜਾਂ ਦੀ ਪੜਚੋਲ ਮਗਰੋਂ ਇੱਕ ਜਾਂ ਵਧੇਰੇ ਬੀੜਾਂ ਨਾਲ ਪਾਠ ਮਿਲਾ ਕੇ ਜੇ ਲੋੜ ਪਵੇ ਤਾਂ ਵਿਦਵਾਨ ਸੱਜਣਾਂ, ਜਿਨ੍ਹਾਂ ਵਿੱਚ ਨਿਰਮਲ ਮਹਾਂ-ਮੰਡਲ, ਉਦਾਸੀਨ ਮਹਾਂ-ਮੰਡਲ, ਬੁੱਢਾ ਦਲ ਨਿਹੰਗ ਸਿੰਘਾਂ ਤੇ ਹੋਰ ਗੁਰੂ ਨਾਨਕ ਲੇਵਾ ਸੰਪ੍ਰਦਾਵਾਂ ਦੇ ਉੱਚ-ਕੋਟੀ ਦੇ ਵਿਦਵਾਨ ਵੀ ਸ਼ਾਮਿਲ ਹੋਣ, ਦੀ ਸੰਮਤੀ ਨਾਲ ਫ਼ੈਸਲਾ ਕਰ ਲਿਆ ਜਾਵੇ।

31-7-57 (ਸਹੀ) ਸਾਹਿਬ ਸਿੰਘ

ਡਾਕਟਰ ਸੋਹਣ ਸਿੰਘ ਜੀ ਵੱਲੋਂ ਅਤੇ ਪ੍ਰੋ. ਸਾਹਿਬ ਸਿੰਘ ਜੀ ਵੱਲੋਂ ਪੇਸ਼ ਕੀਤੀਆਂ ਤਜਵੀਜ਼ਾਂ ਉੱਤੇ ਵਿਚਾਰ ਹੁੰਦੀ ਰਹੀ। ਉਪਰੰਤ ਇਕੱਤਰਤਾ ਅਗਲੇ ਦਿਨ 1 ਅਗਸਤ, 1957 ਨੂੰ ਸਵੇਰ ਦੇ 9-00 ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹੋਣ ਲਈ ਮੁਲਤਵੀ ਕੀਤੀ ਗਈ।...

*ਨੋਟ:* ਉਕਤ ਕਾਰਵਾਈ ਵਿੱਚ ਹੇਠ ਲਿਖੇ ਸ਼ਬਦ ਵੀ ਦਰਜ ਸਮਝੇ ਜਾਣ। ਬਾਕੀ ਕਾਰਵਾਈ ਕਨਫ਼ਰਮ ਕੀਤੀ ਜਾਂਦੀ ਹੈ:

(1) ਸਰਦਾਰ ਸਾਹਿਬ ਸਿੰਘ ਜੀ ਨੇ ਆਪਣੀ ਤਜਵੀਜ਼ ਵਿੱਚ ਨਾਵੀਂ ਪਾਤਸ਼ਾਹੀ

ਦੀ ਬਾਣੀ ਸੰਬੰਧੀ ਵੱਖ ਵੱਖ ਇਤਿਹਾਸਕ ਬੀੜਾਂ ਦੀ ਥਾਂ ਬਾਬਾ ਦੀਪ ਸਿੰਘ ਜੀ ਵੱਲੋਂ ਕਰਾਏ ਉਤਾਰੇ ਵਾਲੀਆਂ ਬੀੜਾਂ ਦੇ ਸ਼ਬਦ ਦਰਜ ਕਰਨੇ ਪ੍ਰਵਾਨ ਕਰ ਲਏ।

(2) ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ, ਬਾਵਾ ਹਰਕ੍ਰਿਸ਼ਨ ਸਿੰਘ ਜੀ ਅਤੇ ਗਿਆਨੀ ਨਿਰੰਜਨ ਸਿੰਘ ਜੀ ਦੀ ਇੱਕ ਸਬ-ਕਮੇਟੀ ਬਣਾਈ ਗਈ, ਜੋ ਵਿਚਾਰ ਕਰ ਕੇ ਆਪਣੀ ਵਿਚਾਰ ਦਾ ਸਿੱਟਾ ਅਗਲੇ ਦਿਨ 1 ਅਗਸਤ, 1957 ਨੂੰ ਸਵੇਰੇ 9-00 ਵਜੇ ਕਮੇਟੀ ਦੀ ਇਕੱਤਰਤਾ ਵਿੱਚ ਪੇਸ਼ ਕਰੇ।

(ਸਹੀ) ਸੋਹਣ ਸਿੰਘ, ਨਿਰੰਜਨ ਸਿੰਘ, ਟਹਿਲ ਸਿੰਘ ਨਿਹੰਗ ਸੇਵਕ ਸੰਤ-ਸਮਾਜ ਤੇ ਤਰਨਾ ਦਲ, ਤੇਜਾ ਸਿੰਘ, ਭੂਪਿੰਦਰ ਸਿੰਘ, ਸੰਤ ਸਿੰਘ, ਹਰਿਭਜਨ ਸਿੰਘ, ਰਵੇਲ ਸਿੰਘ, ਸਾਹਿਬ ਸਿੰਘ, ਬਾਵਾ ਹਰਕ੍ਰਿਸ਼ਨ ਸਿੰਘ।

## ਹਾਜ਼ਰੀ ਇਕੱਤਰਤਾ ਮਿਤੀ 1-8-57

1. ਬਾਵਾ ਹਰਕ੍ਰਿਸ਼ਨ ਸਿੰਘ ਜੀ, 2. ਪ੍ਰੋਫ਼ੈਸਰ ਸਾਹਿਬ ਸਿੰਘ ਜੀ, 3. ਡਾਕਟਰ ਸੋਹਣ ਸਿੰਘ ਜੀ, 4. ਗਿਆਨੀ ਨਿਰੰਜਨ ਸਿੰਘ ਜੀ, 5. ਟਹਿਲ ਸਿੰਘ ਜੀ ਨਿਹੰਗ, 6. ਸੰਤ ਤੇਜਾ ਸਿੰਘ ਜੀ, 7. ਸਿੰਘ ਸਾਹਿਬ ਗਿ: ਭੂਪਿੰਦਰ ਸਿੰਘ ਜੀ, 8. ਸਰਦਾਰ ਸੰਤ ਸਿੰਘ ਜੀ, 9. ਸਰਦਾਰ ਰਵੇਲ ਸਿੰਘ ਜੀ, 10. ਪ੍ਰੋਫ਼ੈਸਰ ਹਰਿਭਜਨ ਸਿੰਘ ਜੀ।

### ਕਾਰਵਾਈ

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਹਜ਼ੂਰੀ ਵਿੱਚ ਗ੍ਰੰਥੀ ਸਿੰਘ ਜੀ ਨੇ ਸਰਦਾਰ ਸੰਤ ਸਿੰਘ ਜੀ, ਆਨਰੇਰੀ ਸਕੱਤਰ, ਚੀਫ਼ ਖ਼ਾਲਸਾ ਦੀਵਾਨ ਦੇ ਇਸ ਕਮੇਟੀ ਵਿੱਚ ਸ਼ਾਮਿਲ ਹੋਣ ਲਈ ਇਸ ਭਾਵ ਦਾ ਅਰਦਾਸਾ ਸੋਧਿਆ ਕਿ ਉਹ ਪੂਰੀ ਨਿਰਪੱਖਤਾ ਨਾਲ ਇਸ ਮਸਲੇ ਉੱਤੇ ਵਿਚਾਰ ਆਦਿ ਕਰਨਗੇ। ਕਮੇਟੀ ਦੀ ਅੱਜ ਦੀ ਇਕੱਤਰਤਾ ਵਿੱਚ ਸ਼ਾਮਿਲ ਹੋਣ ਵਾਲੇ ਬਾਕੀ ਸੱਜਣ ਵੀ ਇਸ ਅਰਦਾਸੇ ਵਿੱਚ ਸ਼ਾਮਿਲ ਹੋਏ।

ਸ: ਰਵੇਲ ਸਿੰਘ ਜੀ ਨੇ ਕੱਲ੍ਹ ਦੀ ਕਾਰਵਾਈ ਪੜ੍ਹ ਕੇ ਸੁਣਾਈ ਅਤੇ ਇਸ ਵਿੱਚ ਨੋਟ ਨੰ: 1 ਤੇ 2 ਦਾ ਵਾਧਾ ਕਰਨ ਉਪਰੰਤ ਹਾਜ਼ਰ ਸੱਜਣਾਂ ਵੱਲੋਂ ਇਹ ਕਾਰਵਾਈ ਦਰੁਸਤ ਲਿਖੇ ਜਾਣ ਦੀ ਆਪਣੇ ਦਸਖ਼ਤ ਕਰ ਕੇ ਤਸਦੀਕ ਕੀਤੀ ਗਈ।

ਕੱਲ੍ਹ ਦੀ ਇਕੱਤਰਤਾ ਮਿਤੀ 31-7-57 ਨੂੰ ਤਿੰਨਾਂ ਮੈਂਬਰਾਂ ਦੀ ਬਣੀ ਸਬ-ਕਮੇਟੀ ਦੀ ਜ਼ਬਾਨੀ ਵਿਚਾਰ ਸੁਣ ਕੇ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ਕਿ ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ ਅਤੇ ਗਿਆਨੀ ਨਿਰੰਜਨ ਸਿੰਘ ਜੀ ਦੀ ਸਬ-ਕਮੇਟੀ ਬਣਾਈ ਜਾਂਦੀ ਹੈ। ਇਸ ਸਬ-ਕਮੇਟੀ ਦੀ ਨਿਗਰਾਨੀ ਹੇਠਾਂ ਦੋ ਯੋਗ ਸੱਜਣ, ਇਨ੍ਹਾਂ ਚੌਹਾਂ ਬੀੜਾਂ : ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ, ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਸੁਨਹਿਰੀ ਬੀੜ, ਸ੍ਰੀ ਮੰਜੀ ਸਾਹਿਬ, ਦਮਦਮਾ ਸਾਹਿਬ ਵਾਲੀ ਬੀੜ ਅਤੇ ਸ੍ਰੀ ਹਜ਼ੂਰ ਸਾਹਿਬ ਅਬਿਚਲ ਨਗਰ ਵਾਲੀ ਬੀੜ ਦੇ ਦਰਸ਼ਨ ਕਰ ਕੇ ਹੇਠ ਲਿਖੀ ਵਾਕਫ਼ੀਅਤ ਸਵਿਸਥਾਰ ਪ੍ਰਾਪਤ ਕਰਨ :

(1) ਮੰਗਲਾਚਰਨ ਦੀ ਤਰਤੀਬ ਤੇ ਲਿਖਣ-ਢੰਗ;
(2) ਬਾਣੀ ਦਾ ਕ੍ਰਮ ਤੇ ਤਰਤੀਬ;
(3) ਪਦਾਂ ਦੇ ਤੇ ਹੋਰ ਖ਼ਾਸ ਖ਼ਾਸ ਪਾਠੰਤਰ ਭੇਦ।

ਇਹ ਖੋਜ ਇਸ ਤਰ੍ਹਾਂ ਕੀਤੀ ਜਾਵੇ ਕਿ ਇੱਕੋ ਛਾਪੇ ਦੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਚਾਰ ਬੀੜਾਂ, ਸੈਂਚੀਆਂ ਦੇ ਰੂਪ ਵਿੱਚ ਲੈ ਕੇ ਇੱਕ ਬੀੜ ਉਪਰ ਲਿਖੀਆਂ ਬੀੜਾਂ ਨਾਲ ਪਾਠ ਕਰ ਕੇ ਮੇਲੀ ਜਾਵੇ ਅਤੇ ਉਪਰ ਲਿਖੇ ਤਿੰਨਾਂ ਵਿਸ਼ਿਆਂ ਬਾਰੇ ਜੋ ਵੀ ਭਿੰਨਤਾ ਜਾਂ ਵਿਸ਼ੇਸ਼ਤਾ ਦਿੱਸੇ, ਉਹ ਨੋਟ ਕੀਤੀ ਜਾਵੇ।

ਇਸ ਕਾਰਜ ਦੀ ਸੰਪੂਰਨਤਾ ਲਈ ਸਮੇਂ ਸਮੇਂ ਸਿਰ ਲੋੜ ਅਨੁਸਾਰ ਵੇਰਵੇ ਨਾਲ ਖੋਜੀ ਸੱਜਣਾਂ ਨੂੰ ਹਦਾਇਤਾਂ ਉਪਰ ਲਿਖੀ ਸਬ-ਕਮੇਟੀ ਦੇਵੇਗੀ।

ਇਸ ਸਾਰੀ ਖੋਜ ਦੀ ਵਿਚਾਰ ਕਰ ਕੇ, ਸਬ-ਕਮੇਟੀ ਆਪਣੀ ਰਿਪੋਰਟ ਕਮੇਟੀ ਦੇ ਪੇਸ਼ ਕਰੇਗੀ। ਯਤਨ ਕੀਤਾ ਜਾਵੇ ਕਿ ਇਹ ਖੋਜ ਇੱਕ ਮਹੀਨੇ ਵਿੱਚ ਪੂਰੀ ਹੋ ਜਾਵੇ।...

(ਸਹੀ) ਰਵੇਲ ਸਿੰਘ, ਸਾਹਿਬ ਸਿੰਘ, ਸੰਤ ਸਿੰਘ, ਮੰਗਲ ਸਿੰਘ ਮਾਨ, ਤੇਜਾ ਸਿੰਘ, ਭੂਪਿੰਦਰ ਸਿੰਘ, ਨਿਰੰਜਨ ਸਿੰਘ, ਹਰਿਭਜਨ ਸਿੰਘ।

## ਹਾਜ਼ਰੀ ਇਕੱਤਰਤਾ ਮਿਤੀ 10-2-58

1. ਸੰਤ ਤੇਜਾ ਸਿੰਘ ਜੀ, 2. ਸਰਦਾਰ ਰਵੇਲ ਸਿੰਘ ਜੀ, 3. ਪ੍ਰੋਫ਼ੈਸਰ ਸਾਹਿਬ ਸਿੰਘ ਜੀ, 4. ਸਰਦਾਰ ਸੰਤ ਸਿੰਘ ਜੀ, 5. ਸੰਤ ਨਿਰੰਜਨ ਸਿੰਘ ਜੀ, 6. ਸਰਦਾਰ ਮੰਗਲ ਸਿੰਘ ਜੀ ਮਾਨ, 7. ਪ੍ਰੋਫ਼ੈਸਰ ਹਰਿਭਜਨ ਸਿੰਘ ਜੀ।

### ਕਾਰਵਾਈ

ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ ਉਪਰ ਲਿਖੇ ਸੱਜਣਾਂ ਦੀ ਇਕੱਤਰਤਾ ਦੀ ਕਾਰਵਾਈ ਆਰੰਭ ਹੋਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਖੇ ਅਰਦਾਸਾ ਸੋਧ ਕੇ ਹੁਕਮ ਲਿਆ ਗਿਆ।

ਸੰਤ ਤੇਜਾ ਸਿੰਘ ਜੀ ਇਸ ਇਕੱਤਰਤਾ ਦੇ ਪ੍ਰਧਾਨ ਥਾਪੇ ਗਏ।

(1) ਪ੍ਰਵਾਨ ਹੋਇਆ ਕਿ ਸੈਂਚੀਆਂ ਨੂੰ ਸੰਬੰਧਿਤ ਚੌਂਹ ਪਾਵਨ ਬੀੜਾਂ ਨਾਲ ਮੇਲਣ ਦਾ ਕੰਮ ਸ੍ਰੀ ਮੰਜੀ ਸਾਹਿਬ, ਦਮਦਮਾ ਸਾਹਿਬ ਵਾਲੀ ਬੀੜ ਤੋਂ ਆਰੰਭ ਕੀਤਾ ਜਾਵੇ।

(2) ਚੀਫ਼ ਖ਼ਾਲਸਾ ਦੀਵਾਨ ਦੀ ਪੱਤ੍ਰਿਕਾ ਨੰ: 122 ਮਿਤੀ 13-1-58 ਦੇ ਆਧਾਰ ਉੱਤੇ ਸਰਦਾਰ ਰਵੇਲ ਸਿੰਘ ਜੀ ਦੇ ਇਹ ਮੰਗ ਕਰਨ ਉੱਤੇ ਕਿ ਸਾਨੂੰ ਵੀ ਦਸਾਂ ਦੀ ਇਕੱਤਰਤਾ ਵਿੱਚ ਹੋਈ ਗੁਪਤ ਕਰਵਾਈ ਨੂੰ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਨੂੰ ਜਾਣਕਾਰੀ ਕਰਾਉਣ ਦੀ ਆਗਿਆ ਦੇ ਦਿੱਤੀ ਜਾਵੇ, ਵਿਚਾਰ ਉਪਰੰਤ ਪ੍ਰਵਾਨ ਹੋਇਆ ਕਿ ਅੱਗੋਂ ਲਈ ਦਸਾਂ ਦੀ ਕਮੇਟੀ ਦੀ ਕਾਰਵਾਈ ਨੂੰ ਗੁਪਤ ਰੱਖਣ ਦੇ ਫ਼ੈਸਲੇ ਉੱਤੇ ਸਖ਼ਤੀ ਨਾਲ ਵਰਤੋਂ ਕੀਤੀ ਜਾਵੇ। ਇਸ ਦੀ ਉਲੰਘਣਾ ਕੋਈ ਧਿਰ ਵੀ ਨਾ ਕਰੇ।

(3) ਚੀਫ਼ ਖ਼ਾਲਸਾ ਦੀਵਾਨ ਦੀ ਪੱਤ੍ਰਿਕਾ ਨੰ: 122 ਮਿਤੀ 13-1-58 ਦੀ ਮੰਗ ਅਨੁਸਾਰ ਅੱਜ ਦੀ ਸੱਦੀ ਗਈ ਇਕੱਤਰਤਾ ਕਾਫ਼ੀ ਸੋਚ ਵਿਚਾਰ ਉਪਰੰਤ ਸਰਬ-ਸੰਮਤੀ ਨਾਲ ਪ੍ਰਵਾਨ ਕਰਦੀ ਹੈ ਕਿ 1-8-57 ਦੀ ਦਸਾਂ ਦੀ ਇਕੱਤਰਤਾ ਵਿੱਚ ਪਾਸ ਹੋਏ ਮਤੇ ਨੂੰ ਤਰਮੀਮ ਕਰ ਕੇ ਹੇਠ ਲਿਖੇ ਅਨੁਸਾਰ ਪੜ੍ਹਿਆ ਜਾਵੇ :

"ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ਕਿ ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ ਤੇ ਗਿਆਨੀ ਨਿਰੰਜਨ ਸਿੰਘ ਜੀ ਪਟਿਆਲਾ ਦੀ ਸਬ-ਕਮੇਟੀ ਬਣਾਈ ਜਾਂਦੀ ਹੈ। ਇਸ ਸਬ-ਕਮੇਟੀ ਦੀ ਨਿਗਰਾਨੀ ਹੇਠਾਂ ਦੋ ਯੋਗ ਸੱਜਣ, ਇਨ੍ਹਾਂ ਚੌਹਾਂ ਬੀੜਾਂ : ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ, ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਸੁਨਹਿਰੀ ਜਿਲਦ ਵਾਲੀ ਬੀੜ, ਸ੍ਰੀ ਮੰਜੀ ਸਾਹਿਬ ਦਮਦਮਾ ਸਾਹਿਬ ਵਾਲੀ ਬੀੜ ਅਤੇ ਸ੍ਰੀ ਹਜ਼ੂਰ ਸਾਹਿਬ ਅਬਚਲ ਨਗਰ ਵਾਲੀ ਬੀੜ ਦੇ ਦਰਸ਼ਨ ਕਰ ਕੇ ਇਸ ਸਬ-ਕਮੇਟੀ ਦੀਆਂ ਹਦਾਇਤਾਂ ਅਨੁਸਾਰ ਸਵਿਸਥਾਰ ਵਾਕਫ਼ੀਅਤ ਪ੍ਰਾਪਤ ਕਰਨ ਅਤੇ ਉਸ ਵਾਕਫ਼ੀਅਤ ਦੇ ਆਧਾਰ ਉੱਤੇ ਇਹ ਸਬ-ਕਮੇਟੀ ਆਪਣੀ ਰੀਪੋਰਟ ਦਸਾਂ ਦੀ ਕਮੇਟੀ ਵਿੱਚ ਪੇਸ਼ ਕਰੇ।

(4) ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ਕਿ ਅੱਜ ਦੀ ਇਕੱਤਰਤਾ ਵਿੱਚ ਹਾਜ਼ਰ ਸੱਜਣਾਂ ਦੇ ਨਾਮ ਹੇਠ ਦੁਬਾਰਾ ਅਪੀਲ ਕਰ ਦਿੱਤੀ ਜਾਵੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਸੰਬੰਧੀ 'ਦਸ ਸੱਜਣਾਂ ਦੀ ਜੋ ਕਮੇਟੀ' ਨੀਯਤ ਹੋਈ ਸੀ, ਉਹ ਇਸ ਸੇਵਾ ਨੂੰ ਨੇਪਰੇ ਚਾੜ੍ਹਨ ਦਾ ਪੂਰਾ ਪੂਰਾ ਜਤਨ ਕਰ ਰਹੀ ਹੈ ਅਤੇ ਉਸ ਦੀਆਂ ਇਕੱਤਰਤਾਵਾਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਲੋੜ ਅਨੁਸਾਰ ਸਮੇਂ ਸਮੇਂ ਹੁੰਦੀਆਂ ਰਹਿੰਦੀਆਂ ਹਨ।

ਚੂੰਕਿ ਇਹ ਕਾਰਜ ਬੜਾ ਮਹਾਨ ਅਤੇ ਜ਼ਰੂਰੀ ਹੈ, ਇਸ ਲਈ ਸੁਭਾਵਿਕ ਹੀ ਕੁਝ ਸਮਾਂ ਵਧੇਰੇ ਲੱਗਣ ਦੀ ਸੰਭਾਵਨਾ ਹੈ। ਆਸ ਹੈ ਕਿ ਅਕਾਲ ਪੁਰਖ ਦੀ ਕਿਰਪਾ ਨਾਲ ਇਹ ਸਫਲਤਾਪੂਰਬਕ ਸਿਰੇ ਚੜ੍ਹੇਗਾ।

ਉਪਰੰਤ ਅਰਦਾਸ ਕੀਤੀ ਗਈ, ਹੁਕਮ ਲਿਆ ਗਿਆ ਅਤੇ ਕਾਰਵਾਈ ਸਮਾਪਤ ਹੋਈ।

(ਸਹੀ) ਤੇਜਾ ਸਿੰਘ, ਮੰਗਲ ਸਿੰਘ ਮਾਨ, ਸਾਹਿਬ ਸਿੰਘ, ਨਿਰੰਜਨ ਸਿੰਘ, ਭੂਪਿੰਦਰ ਸਿੰਘ, ਸੰਤ ਸਿੰਘ, ਰਵੇਲ ਸਿੰਘ, ਹਰਿਭਜਨ ਸਿੰਘ।

## ਹਾਜ਼ਰੀ ਇਕੱਤਰਤਾ ਮਿਤੀ 5-4-58

1. ਸੰਤ ਤੇਜਾ ਸਿੰਘ ਜੀ, 2. ਡਾਕਟਰ ਸੋਹਣ ਸਿੰਘ ਜੀ, 3. ਸਰਦਾਰ ਮੰਗਲ ਸਿੰਘ ਜੀ ਮਾਨ, 4. ਸ: ਸੰਤ ਸਿੰਘ ਜੀ, 5. ਗਿਆਨੀ ਨਿਰੰਜਨ ਸਿੰਘ ਜੀ, 6. ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ, 7. ਸ: ਰਵੇਲ ਸਿੰਘ ਜੀ, 8. ਪ੍ਰੋਫ਼ੈਸਰ ਹਰਿਭਜਨ ਸਿੰਘ ਜੀ, 9. ਗਿਆਨੀ ਪਿਆਰਾ ਸਿੰਘ ਜੀ ਸੁਖੀ।

*ਨੋਟ :* ਕਾਰਵਾਈ ਆਰੰਭ ਹੋਣ ਤੋਂ ਪਹਿਲਾਂ ਇਹ ਪ੍ਰਸ਼ਨ ਉਠਾਇਆ ਗਿਆ ਕਿ ਕੀ ਦਸਾਂ ਦੀ ਕਮੇਟੀ ਵਿੱਚ ਇੱਕ ਵੇਰਾਂ ਨਾਮਜ਼ਦ ਕੀਤੇ ਗਏ ਕਿਸੇ ਸੱਜਣ ਨੂੰ ਨਾਮਜ਼ਦ ਕਰਨ ਵਾਲੀ ਸੰਸਥਾ ਜਦ ਜੀਅ ਚਾਹੇ, ਨਾਮਜ਼ਦ ਮੈਂਬਰ ਦੀ ਮਰਜ਼ੀ ਦੇ ਵਿਰੁੱਧ, ਦਸਾਂ ਦੀ ਕਮੇਟੀ ਦੀ ਮੈਂਬਰਸ਼ਿਪ ਤੋਂ ਹਟਾ ਕੇ, ਉਸ ਦੀ ਥਾਂ ਨਵਾਂ ਮੈਂਬਰ ਨਾਮਜ਼ਦ ਕਰ ਸਕਦੀ ਹੈ ? ਕੀ ਸੰਤ ਟਹਿਲ ਸਿੰਘ ਜੀ, ਜੋ ਪਿਛਲੀ ਅਤੇ ਇਸ ਇਕੱਤਰਤਾ ਵਿੱਚ ਹਾਜ਼ਰ ਨਹੀਂ ਹੋ ਸਕੇ, ਦੀ ਥਾਂ ਪੱਕੇ ਤੌਰ 'ਤੇ ਸ: ਸੰਤ ਸਿੰਘ ਜੀ ਨਾਮਜ਼ਦ ਕੀਤੇ ਜਾ ਸਕਦੇ ਹਨ ? ਇਸ ਮਾਮਲੇ ਉੱਤੇ ਲੰਮੀ ਚੌੜੀ ਪਰਸਪਰ ਵਿਚਾਰ

ਉਪਰੰਤ, ਇਹ ਪ੍ਰਵਾਨ ਹੋਇਆ ਕਿ ਇਸ ਮਾਮਲੇ ਉੱਤੇ ਬਾਕਾਇਦਾ ਹੋਰ ਵਿਚਾਰ ਅੱਗੇ ਚੱਲ ਕੇ ਕੀਤੀ ਜਾਵੇ, ਪਰੰਤੂ ਫ਼ਿਲਹਾਲ ਸ: ਸੰਤ ਸਿੰਘ ਜੀ, ਨਿਹੰਗ ਟਹਿਲ ਸਿੰਘ ਜੀ ਦੀ ਥਾਂ ਕੇਵਲ ਅੱਜ ਦੀ ਇਕੱਤਰਤਾ ਦੀ ਕਾਰਵਾਈ ਵਿੱਚ ਹਿੱਸਾ ਲੈ ਲੈਣ।

**ਕਾਰਵਾਈ**

ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਉਪਰ ਲਿਖੇ ਸੱਜਣਾਂ ਦੀ ਇਕੱਤਰਤਾ ਦੀ ਕਾਰਵਾਈ ਦੇ ਆਰੰਭ ਦਾ ਅਰਦਾਸਾ ਗਿਆਨੀ ਨਿਰੰਜਨ ਸਿੰਘ ਜੀ ਨੇ ਸੋਧਿਆ। ਸੰਤ ਤੇਜਾ ਸਿੰਘ ਜੀ ਨੇ ਹੁਕਮ ਲਿਆ।

(1) ਡਾਕਟਰ ਸੋਹਣ ਸਿੰਘ ਜੀ ਵੱਲੋਂ ਹੇਠ ਲਿਖੀ ਤਜਵੀਜ਼ ਪੇਸ਼ ਹੋਣ ਉੱਤੇ ਪ੍ਰਵਾਨ ਹੋਇਆ ਕਿ ਇਸ ਉੱਤੇ ਵਿਚਾਰ ਅਗਲੀ ਇਕੱਤਰਤਾ ਵਿੱਚ ਕੀਤੀ ਜਾਵੇ :

"ਇਹ ਦਸਾਂ ਦੀ ਕਮੇਟੀ ਵਾਸਤੇ, ਜਿਸ ਸੰਸਥਾ ਨੇ ਮੈਂਬਰ ਨਾਮਜ਼ਦ ਕੀਤੇ ਹਨ, ਕਿਸੇ ਕਾਰਨ ਕਰਕੇ ਉਨ੍ਹਾਂ ਵਿੱਚੋਂ ਕਿਸੇ ਨੂੰ ਹਟਾ ਕੇ ਉਸ ਦੀ ਥਾਂ ਦੂਸਰਾ ਮੈਂਬਰ ਨਾਮਜ਼ਦ ਉਹੀ ਸੰਸਥਾ ਕਰ ਸਕਦੀ ਹੈ।"

(2) ਪ੍ਰਧਾਨ ਸਾਹਿਬ ਚੀਫ਼ ਖ਼ਾਲਸਾ ਦੀਵਾਨ ਦੀ ਇਕੱਤਰਤਾ ਦੇ ਸੰਬੰਧ ਵਿਚ, ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਜੀ ਅਤੇ ਗਿਆਨੀ ਨਿਰੰਜਨ ਸਿੰਘ ਜੀ ਪਟਿਆਲਾ ਨੂੰ ਲਿਖੀ ਪੱਤ੍ਰਿਕਾ ਨੰ: 642 ਤੇ 643 ਮਿਤੀ 3-3-58 ਅਤੇ ਇਸ ਦੇ ਉੱਤਰ ਵਿੱਚ ਸ: ਰਵੇਲ ਸਿੰਘ ਜੀ ਸਕੱਤਰ, ਟਰੱਸਟ ਬਰਾਂਚ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਲਿਖੀ ਪੱਤ੍ਰਿਕਾ ਨੰ: 21435 (18-4) ਮਿਤੀ 17-3-58, ਮੈਂਬਰ ਸਾਹਿਬਾਨ ਦੇ ਨੋਟਿਸ ਵਿੱਚ ਲਿਆਂਦੀਆਂ ਗਈਆਂ। ਉਪਰੰਤ ਪ੍ਰਵਾਨ ਹੋਇਆ ਕਿ ਇਨ੍ਹਾਂ ਦੋਹਾਂ ਪੱਤ੍ਰਿਕਾਵਾਂ ਦੀਆਂ ਨਕਲਾਂ, ਗਿਆਤ ਹਿਤ ਸਬ-ਕਮੇਟੀ ਦੇ ਦੋਹਾਂ ਮੈਂਬਰ ਸਾਹਿਬਾਨ ਨੂੰ ਭੇਜ ਦਿੱਤੀਆਂ ਜਾਣ, ਪਰੰਤੂ ਕਮੇਟੀ ਦੀ ਇਕੱਤਰਤਾ ਮਿਤੀ 10-2-58 ਦਾ ਮਤਾ ਨੰ: 3 ਇਨ-ਬਿਨ ਸਟੈਂਡ ਕਰਦਾ ਹੈ।

(3) ਪੇਸ਼ ਹੋ ਕੇ ਪ੍ਰਵਾਨ ਹੋਇਆ ਕਿ ਸੰਬੰਧਿਤ ਚੌਹਾਂ ਬੀੜਾਂ ਦਾ ਆਪੋ ਵਿੱਚ ਦੀ ਟਾਕਰਾ ਕਰਨ ਵਾਸਤੇ ਚੀਫ਼ ਖ਼ਾਲਸਾ ਦੀਵਾਨ ਵੱਲੋਂ ਯੋਗ ਸੱਜਣ ਨੀਯਤ ਕਰਨ ਦੇ ਅਧਿਕਾਰ ਸਰਦਾਰ ਸੰਤ ਸਿੰਘ ਜੀ, ਸਕੱਤਰ ਚੀਫ਼ ਖ਼ਾਲਸਾ ਦੀਵਾਨ ਨੂੰ ਦਿੱਤੇ ਜਾਂਦੇ ਹਨ, ਪਰੰਤੂ ਉਹ ਇਹ ਸੱਜਣ ਸ: ਰਵੇਲ ਸਿੰਘ ਜੀ, ਸਕੱਤਰ ਸ਼੍ਰੋਮਣੀ ਕਮੇਟੀ ਦੀ ਸਲਾਹ ਨਾਲ ਨੀਯਤ ਕਰਨਗੇ।

(4) ਪੇਸ਼ ਹੋ ਕੇ ਪ੍ਰਵਾਨ ਹੋਇਆ ਕਿ ਦਸਾਂ ਮੈਂਬਰਾਂ ਦੀ ਕਮੇਟੀ ਦੀਆਂ ਇਕੱਤਰਤਾਵਾਂ ਵਿੱਚ ਹੁਣ ਤਕ ਹੋਈ ਸਾਰੀ ਕਾਰਵਾਈ ਦੀ ਇੱਕ ਨਕਲ ਸ: ਮੰਗਲ ਸਿੰਘ ਜੀ ਮਾਨ, ਪ੍ਰਧਾਨ ਚੀਫ਼ ਖ਼ਾਲਸਾ ਦੀਵਾਨ ਨੂੰ ਭੇਜ ਦਿੱਤੀ ਜਾਵੇ।

ਉਪਰੰਤ ਅਰਦਾਸਾ ਸੋਧਿਆ ਅਤੇ ਹੁਕਮ ਲਿਆ ਗਿਆ ਅਤੇ ਕਾਰਵਾਈ ਸਮਾਪਤ ਹੋਈ।

ਕਾਰਵਾਈ ਕਨਫ਼ਰਮ ਕੀਤੀ ਜਾਂਦੀ ਹੈ।

(ਸਹੀ) ਰਵੇਲ ਸਿੰਘ, ਭੁਪਿੰਦਰ ਸਿੰਘ, ਤੇਜਾ ਸਿੰਘ, ਨਿਰੰਜਨ ਸਿੰਘ, ਸੰਤ ਸਿੰਘ, ਹਰਿਭਜਨ ਸਿੰਘ, ਸੋਹਣ ਸਿੰਘ, ਸਾਹਿਬ ਸਿੰਘ।

## ਹਾਜ਼ਰੀ ਇਕੱਤਰਤਾ ਮਿਤੀ 11-6-58

1. ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ, 2. ਸੰਤ ਤੇਜਾ ਸਿੰਘ ਜੀ, 3. ਗਿਆਨੀ ਨਿਰੰਜਨ ਸਿੰਘ ਜੀ, 4. ਸ: ਸੰਤ ਸਿੰਘ ਜੀ, 5. ਡਾ. ਸੋਹਣ ਸਿੰਘ ਜੀ, 6. ਸ: ਰਵੇਲ ਸਿੰਘ ਜੀ, 7. ਪ੍ਰੋ. ਸਾਹਿਬ ਸਿੰਘ ਜੀ, 8. ਪ੍ਰੋ. ਹਰਿਭਜਨ ਸਿੰਘ ਜੀ।

ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਉਪਰ ਲਿਖੇ ਹਾਜ਼ਰ ਸੱਜਣਾਂ ਦੀ ਇਕੱਤਰਤਾ ਦਿਨ ਦੇ 9-00 ਵਜੇ ਆਰੰਭ ਹੋਈ। ਗਿਆਨੀ ਨਿਰੰਜਨ ਸਿੰਘ ਜੀ ਨੇ ਆਰੰਭ ਦਾ ਅਰਦਾਸਾ ਸੋਧਿਆ ਅਤੇ ਸੰਤ ਤੇਜਾ ਸਿੰਘ ਜੀ ਨੇ ਹੁਕਮ ਲਿਆ।

### ਕਾਰਵਾਈ

ਗਿਆਨੀ ਨਿਰੰਜਨ ਸਿੰਘ ਜੀ ਵੱਲੋਂ ਹੇਠ ਲਿਖੀ ਤਜਵੀਜ਼ ਪੇਸ਼ ਕੀਤੀ ਗਈ :

"ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਸੰਬੰਧੀ ਜੋ ਸੇਵਾ ਦਸ ਸੇਵਕਾਂ ਦੇ ਸਪੁਰਦ ਕੀਤੀ ਗਈ ਸੀ, ਉਹ ਕਾਰਜ ਦੇ ਆਰੰਭ ਤੋਂ ਲੈ ਕੇ ਹੁਣ ਤਕ ਦੇ ਵੇਰਵੇ ਨੂੰ ਮੁੱਖ ਰੱਖਦਿਆਂ ਹੋਇਆਂ, ਇਹ ਸੰਭਾਵਨਾ ਹੈ ਕਿ ਇਹ ਕਾਰਜ ਸ਼ੀਘਰ ਸਿਰੇ ਚੜ੍ਹਦਾ ਸੰਭਵ ਨਹੀਂ ਜਾਪਦਾ। ਇਸ ਲਈ ਇਸ ਕਾਰਜ ਨੂੰ ਦੋ ਭਾਗਾਂ ਵਿੱਚ ਵੰਡ ਦਿੱਤਾ ਜਾਵੇ। ਪਹਿਲਾ, ਮੰਗਲਾਚਰਨਾਂ ਦੀ ਸ਼ੈਲੀ ਜਾਂ ਤਰਤੀਬ, ਦੂਜਾ, ਸਵਿਸਥਾਰ ਖੋਜ। ਪਹਿਲੇ ਭਾਗ ਉੱਤੇ ਪਹਿਲਾਂ ਵਰਤੋਂ ਕੀਤੀ ਜਾਵੇ।"

ਇਹ ਉਪਰੋਕਤ ਤਜਵੀਜ਼ ਸਰਬ-ਸੰਮਤੀ ਨਾਲ ਪ੍ਰਵਾਨ ਹੋਈ।

ਸ: ਰਵੇਲ ਸਿੰਘ ਜੀ ਵੱਲੋਂ ਹੇਠ ਲਿਖੀ ਤਜਵੀਜ਼ ਪੇਸ਼ ਹੋਈ :

"ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਮੰਗਲਾਚਰਨਾਂ ਦੀ ਸ਼ੈਲੀ ਤੇ ਤਰਤੀਬ ਸੰਬੰਧੀ ਰੀਪੋਰਟ ਕਰਨ ਵਾਸਤੇ ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ ਅਤੇ ਗਿਆਨੀ ਨਿਰੰਜਨ ਸਿੰਘ ਜੀ ਪਟਿਆਲਾ ਨੂੰ ਪੂਰਨ ਅਧਿਕਾਰ ਦਿੱਤੇ ਜਾਂਦੇ ਹਨ ਕਿ ਉਹ ਪੁਰਾਤਨ ਇਤਿਹਾਸਕ ਬੀੜਾਂ ਦੇ ਦਰਸ਼ਨ ਕਰ ਕੇ ਆਪਣੀ ਵਾਕਫ਼ੀਅਤ ਦੇ ਆਧਾਰ ਉੱਤੇ ਖੋਜ-ਭਰਪੂਰ ਰੀਪੋਰਟ ਇੱਕ ਮਹੀਨੇ ਦੇ ਅੰਦਰ ਅੰਦਰ ਦਸਾਂ ਮੈਂਬਰ ਸਾਹਿਬਾਨ ਦੀ ਕਮੇਟੀ ਦੇ ਪੇਸ਼ ਕਰਨ।"

ਉਪਰੋਕਤ ਤਜਵੀਜ਼ ਉੱਤੇ ਵਿਚਾਰ ਹੋਏ ਬਿਨਾਂ ਹੀ ਇਕੱਤਰਤਾ ਅਗਲੇ ਦਿਨ 12-6-58 ਨੂੰ ਸਾਢੇ ਦਸ ਵਜੇ ਉੱਤੇ ਮੁਲਤਵੀ ਕੀਤੀ ਗਈ।

## ਹਾਜ਼ਰੀ ਇਕੱਤਰਤਾ ਮਿਤੀ 12-6-58

1. ਬਾਵਾ ਹਰਕ੍ਰਿਸ਼ਨ ਸਿੰਘ ਜੀ, 2. ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ, 3. ਸ: ਸੰਤ ਸਿੰਘ ਜੀ, 4. ਡਾ. ਸੋਹਣ ਸਿੰਘ ਜੀ, 5. ਸ: ਰਵੇਲ ਸਿੰਘ ਜੀ, 6. ਸੰਤ ਤੇਜਾ ਸਿੰਘ ਜੀ, 7. ਗਿਆਨੀ ਨਿਰੰਜਨ ਸਿੰਘ ਜੀ, 8. ਪ੍ਰੋ. ਹਰਿਭਜਨ ਸਿੰਘ ਜੀ।

ਕੱਲ੍ਹ 11-6-58 ਦੀ ਮੁਲਤਵੀ ਹੋਈ ਇਕੱਤਰਤਾ ਅੱਜ 12-6-58 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਦਿਨ ਦੇ 11-30 ਵਜੇ ਆਰੰਭ ਹੋਈ। ਉਪਰੋਕਤ ਦਸਤਖ਼ਤਾਂ ਵਾਲੇ ਸੱਜਣ ਇਕੱਤਰਤਾ ਵਿੱਚ ਹਾਜ਼ਰ ਹੋਏ। ਇਕੱਤਰਤਾ ਦੇ ਪ੍ਰਧਾਨ ਬਾਵਾ ਹਰਕ੍ਰਿਸ਼ਨ ਸਿੰਘ ਜੀ ਥਾਪੇ ਗਏ।

## ਕਾਰਵਾਈ

ਗਿਆਨੀ ਨਿਰੰਜਨ ਸਿੰਘ ਜੀ ਵੱਲੋਂ ਕੱਲ੍ਹ ਦੀ ਇਕੱਤਰਤਾ ਵਿੱਚ ਮੰਗਲਾਚਰਨਾਂ ਦੀ ਸ਼ੈਲੀ ਅਤੇ ਤਰਤੀਬ ਆਦਿ ਬਾਰੇ ਵਿਚਾਰ ਨੂੰ ਪਹਿਲ ਦਿੱਤੇ ਜਾਣ ਦੀ ਪੇਸ਼ ਹੋਈ ਤਜਵੀਜ਼, ਜਿਸ ਨੂੰ ਪ੍ਰਵਾਨ ਕਰ ਲਿਆ ਗਿਆ ਸੀ, ਬਾਰੇ ਪਰਸਪਰ ਵਿਚਾਰ ਹੁੰਦੀ ਰਹੀ। ਗਿਆਨੀ ਜੀ ਦੀ ਇਸ ਤਜਵੀਜ਼ ਦੀ ਪੂਰਤੀ ਲਈ ਪ੍ਰੋ. ਹਰਿਭਜਨ ਸਿੰਘ ਜੀ, ਡਾਕਟਰ ਸੋਹਣ ਸਿੰਘ ਜੀ, ਸੰਤ ਤੇਜਾ ਸਿੰਘ ਜੀ ਵੱਲੋਂ ਵੀ ਤਜਵੀਜ਼ਾਂ ਪੇਸ਼ ਹੋਈਆਂ। ਇਸ ਮਾਮਲੇ ਉੱਤੇ ਵਧੇਰੇ ਵਿਚਾਰ ਕਰਨ ਦੀ ਲੋੜ ਪ੍ਰਤੀਤ ਹੋਈ ਅਤੇ ਇਹ ਵਿਚਾਰ ਫਿਰ ਅਗਲੀ ਇਕੱਤਰਤਾ ਉੱਤੇ ਕੀਤੇ ਜਾਣਾ ਪ੍ਰਵਾਨ ਹੋਇਆ।

ਉਪਰੰਤ ਅਰਦਾਸਾ ਸੋਧ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਲਿਆ ਗਿਆ ਅਤੇ ਇਕੱਤਰਤਾ ਸਮਾਪਤ ਹੋਈ।

(ਸਹੀ) ਨਿਰੰਜਨ ਸਿੰਘ, ਰਵੇਲ ਸਿੰਘ, ਸਾਹਿਬ ਸਿੰਘ, ਤੇਜਾ ਸਿੰਘ, ਬਾਵਾ ਹਰਕ੍ਰਿਸ਼ਨ ਸਿੰਘ, ਸੋਹਣ ਸਿੰਘ, ਸੰਤ ਸਿੰਘ, ਭੂਪਿੰਦਰ ਸਿੰਘ, ਹਰਿਭਜਨ ਸਿੰਘ।

## ਹਾਜ਼ਰੀ ਇਕੱਤਰਤਾ ਮਿਤੀ 22-6-58

1. ਬਾਵਾ ਹਰਕ੍ਰਿਸ਼ਨ ਸਿੰਘ ਜੀ, 2. ਪ੍ਰੋ. ਸਾਹਿਬ ਸਿੰਘ ਜੀ, 3. ਡਾ. ਸੋਹਣ ਸਿੰਘ ਜੀ, 4. ਸ: ਸੰਤ ਸਿੰਘ ਜੀ, 5. ਸੰਤ ਤੇਜਾ ਸਿੰਘ ਜੀ, 6. ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ, 7. ਗਿਆਨੀ ਨਿਰੰਜਨ ਸਿੰਘ ਜੀ, 8. ਸ: ਰਵੇਲ ਸਿੰਘ ਜੀ, 9. ਪ੍ਰੋ. ਹਰਿਭਜਨ ਸਿੰਘ ਜੀ।

## ਕਾਰਵਾਈ

ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਉਪਰੋਕਤ ਸੱਜਣਾਂ ਦੀ ਇਕੱਤਰਤਾ ਦੀ ਕਾਰਵਾਈ ਅਰੰਭ ਹੋਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਖੇ ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ ਨੇ ਕਾਰਜ ਦੀ ਸਫਲਤਾ ਹਿੱਤ ਅਰਦਾਸ ਕੀਤੀ ਅਤੇ ਗਿਆਨੀ ਨਿਰੰਜਨ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਲਿਆ।

ਸਰਬ-ਸੰਮਤੀ ਨਾਲ ਇਸ ਇਕੱਤਰਤਾ ਦੇ ਪ੍ਰਧਾਨ ਬਾਵਾ ਹਰਕ੍ਰਿਸ਼ਨ ਸਿੰਘ ਜੀ ਥਾਪੇ ਗਏ। 11-6-58 ਦੀ ਇਕੱਤਰਤਾ ਵਿੱਚ ਗਿਆਨੀ ਨਿਰੰਜਨ ਸਿੰਘ ਜੀ ਵੱਲੋਂ ਪੇਸ਼ ਕੀਤੀ ਅਤੇ ਪ੍ਰਵਾਨ ਹੋਈ ਤਜਵੀਜ਼ ਅਤੇ ਇਸ ਤਜਵੀਜ਼ ਨੂੰ ਵਰਤੋਂ ਵਿੱਚ ਲਿਆਉਣ ਲਈ ਸਰਦਾਰ ਰਵੇਲ ਸਿੰਘ ਜੀ ਵੱਲੋਂ 11-6-58 ਨੂੰ ਅਤੇ ਪ੍ਰੋ. ਹਰਿਭਜਨ ਸਿੰਘ ਜੀ, ਡਾ. ਸੋਹਣ ਸਿੰਘ ਜੀ ਅਤੇ ਸੰਤ ਤੇਜਾ ਸਿੰਘ ਜੀ ਵੱਲੋਂ 11-6-58 ਦੀ ਇਕੱਤਰਤਾ ਵਿੱਚ ਪੇਸ਼ ਕੀਤੀਆਂ ਹੇਠ ਲਿਖੀਆਂ ਤਜਵੀਜ਼ਾਂ ਉੱਤੇ ਹਾਜ਼ਰ ਸੱਜਣਾਂ ਦੀ ਪਰਸਪਰ ਵਿਚਾਰ ਹੋਈ :

(1) ਤਜਵੀਜ਼ ਸ: ਰਵੇਲ ਸਿੰਘ ਜੀ ਵੱਲੋਂ, ਜੋ 11-6-58 ਨੂੰ ਪੇਸ਼ ਹੋਈ :

"ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਏ ਮੰਗਲਾਚਰਨਾਂ ਦੀ ਸ਼ੈਲੀ ਤੇ ਤਰਤੀਬ ਸੰਬੰਧੀ ਰੀਪੋਰਟ ਕਰਨ ਵਾਸਤੇ ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ ਅਤੇ

ਗਿਆਨੀ ਨਿਰੰਜਨ ਸਿੰਘ ਜੀ ਪਟਿਆਲਾ ਨੂੰ ਪੂਰਨ ਅਧਿਕਾਰ ਦਿੱਤੇ ਜਾਂਦੇ ਹਨ ਕਿ ਉਹ ਪੁਰਾਤਨ ਇਤਿਹਾਸਕ ਬੀੜਾਂ ਦੇ ਦਰਸ਼ਨ ਕਰ ਕੇ ਆਪਣੀ ਵਾਕਫ਼ੀਅਤ ਦੇ ਆਧਾਰ ਉੱਤੇ ਖੋਜ-ਭਰਪੂਰ ਰੀਪੋਰਟ ਇੱਕ ਮਹੀਨੇ ਦੇ ਅੰਦਰ ਅੰਦਰ ਦਸਾਂ ਮੈਂਬਰ ਸਾਹਿਬਾਨ ਦੀ ਕਮੇਟੀ ਦੇ ਪੇਸ਼ ਕਰਨ।"

(2) ਪ੍ਰੋਫ਼ੈਸਰ ਹਰਿਭਜਨ ਸਿੰਘ ਜੀ ਵੱਲੋਂ 12-6-58 ਦੀ ਇਕੱਤਰਤਾ ਵਿੱਚ ਪੇਸ਼ ਕੀਤੀ ਤਜਵੀਜ਼ :

"ਕੱਲ੍ਹ 11-6-58 ਨੂੰ ਦਸਾਂ ਮੈਂਬਰ ਸਾਹਿਬਾਨ ਦੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹੋਈ ਇਕੱਤਰਤਾ ਵਿੱਚ ਗਿਆਨੀ ਨਿਰੰਜਨ ਸਿੰਘ ਜੀ ਪਟਿਆਲਾ ਨੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਏ ਮੰਗਲਾਚਰਨਾਂ ਦੀ ਸ਼ੈਲੀ ਤੇ ਤਰਤੀਬ ਬਾਰੇ ਖੋਜ ਪੜਤਾਲ ਕੀਤੇ ਜਾਣ ਨੂੰ ਪਹਿਲ ਦਿੱਤੇ ਜਾਣ ਬਾਰੇ, ਜੋ ਤਜਵੀਜ਼ ਪੇਸ਼ ਕੀਤੀ ਸੀ ਅਤੇ ਜੋ ਦਸਾਂ ਦੀ ਕਮੇਟੀ ਨੇ ਪ੍ਰਵਾਨ ਕੀਤੀ ਹੈ, ਉਸ ਨਾਲ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਛਾਪਣ ਉਪਰੰਤ ਜੋ ਵਿਚਾਰ ਤੇ ਮਤਭੇਦ ਪ੍ਰਗਟ ਕੀਤੇ ਗਏ ਸਨ, ਦਸਾਂ ਮੈਂਬਰ ਸਾਹਿਬਾਨ ਦੀ ਵਿਚਾਰ ਵੀ ਫਿਰ ਉਸੇ ਥਾਂ ਪੁੱਜ ਗਈ ਹੈ। ਇਤਿਹਾਸਕ ਤੌਰ 'ਤੇ ਸਿੱਧ ਹੈ ਅਤੇ ਇਸ ਨਾਲ ਇਸ ਕਮੇਟੀ ਦੇ ਸਾਰੇ ਮੈਂਬਰ ਸਾਹਿਬਾਨ ਸਹਿਮਤ ਰਹੇ ਹਨ ਕਿ ਦਸਮ ਪਾਤਸ਼ਾਹ ਜੀ ਵੱਲੋਂ ਲਿਖਾਈ ਗਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੇ ਮੰਗਲ, ਪਾਵਨ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਦੇ ਅਨੁਸਾਰ ਸਨ। ਇਸ ਲਈ ਇਸ ਮਸਲੇ ਨੂੰ ਛੇਤੀ ਨਿਪਟਾਣ ਲਈ ਕੇਵਲ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਦੇ ਦਰਸ਼ਨ ਕਰ ਕੇ ਮੰਗਲਾਂ ਦੀ ਤਰਤੀਬ ਤੇ ਸ਼ੈਲੀ ਨੂੰ ਸਮਝ ਲੈਣਾ ਅਤੇ ਉਸ ਅਨੁਸਾਰ ਛਪਵਾਈ ਕਰਾਉਣਾ ਉਚਿਤ ਹੈ। ਇਹੋ ਹੀ ਤਰਤੀਬ ਗੁਰਤਾ-ਪ੍ਰਾਪਤ ਬੀੜ ਦੇ ਅਨੁਕੂਲ ਸਮਝੀ ਜਾ ਸਕਦੀ ਹੈ।"

(3) ਡਾਕਟਰ ਸੋਹਣ ਸਿੰਘ ਜੀ ਵੱਲੋਂ ਪੇਸ਼ ਕੀਤੀ ਗਈ ਤਜਵੀਜ਼ :

"ਚੂੰਕਿ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਦੇ ਵਿੱਚ ਨਾਵੇਂ ਪਾਤਸ਼ਾਹ ਜੀ ਦੀ ਬਾਣੀ ਨਹੀਂ ਹੈ, ਇਸ ਲਈ ਨਾਵੇਂ ਪਾਤਸ਼ਾਹ ਜੀ ਦੀ ਬਾਣੀ ਦੇ ਮੰਗਲਾਂ ਦੀ ਸ਼ੈਲੀ ਤੇ ਤਰਤੀਬ ਵਾਸਤੇ ਗੁਰੂ ਕੀ ਕਾਂਸ਼ੀ ਦਮਦਮਾ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਸੁਨਹਿਰੀ ਜਿਲਦ ਵਾਲੀ ਬੀੜ ਅਤੇ ਸ੍ਰੀ ਹਜ਼ੂਰ ਸਾਹਿਬ ਵਾਲੀ ਬੀੜ ਦੇ ਮੰਗਲਾਚਰਨ ਤੇ ਸ਼ੈਲੀ ਦੀ ਲਿਖਤ ਦਾ ਮੁਕਾਬਲਾ ਕਰ ਲਿਆ ਜਾਵੇ ਅਤੇ ਜਿਥੇ ਕਿਤੇ ਆਪਸ ਵਿੱਚ ਕੋਈ ਫ਼ਰਕ ਨਿਕਲੇ, ਉਥੇ ਉਨ੍ਹਾਂ 'ਚੋਂ ਜੋ ਦੋ ਬੀੜਾਂ ਵਿੱਚ ਹੋਵੇ, ਉਸ ਨੂੰ ਪ੍ਰਮਾਣੀਕ ਮੰਨ ਲਿਆ ਜਾਵੇ। ਨਾਵੇਂ ਪਾਤਸ਼ਾਹ ਜੀ ਦੀ ਬਾਣੀ ਤੋਂ ਸਿਵਾ ਉਪਰ ਲਿਖਤ ਤਿੰਨਾਂ ਬੀੜਾਂ ਦੀ ਜੋ ਬਾਣੀ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਵਿੱਚ ਵੀ ਹੈ, ਉਸ ਬਾਣੀ ਦੇ ਮੰਗਲਾਂ ਦੀ ਸ਼ੈਲੀ ਤੇ ਤਰਤੀਬ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਦੇ ਮੰਗਲਾਂ ਅਨੁਸਾਰ ਹੋਵੇ।"

(4) ਸੰਤ ਤੇਜਾ ਸਿੰਘ ਜੀ ਵੱਲੋਂ ਪੇਸ਼ ਕੀਤੀ ਗਈ ਤਜਵੀਜ਼ :

ਗਿਆਨੀ ਨਿਰੰਜਨ ਸਿੰਘ ਜੀ ਨੇ ਤਜਵੀਜ਼ ਕੀਤਾ ਕਿ ਜਿਹੜਾ ਮਤਾ ਕੱਲ੍ਹ ਪ੍ਰਵਾਨ ਹੋਇਆ ਹੈ, ਉਸ ਨੂੰ ਵਰਤੋਂ ਵਿੱਚ ਲਿਆਉਣ ਵਾਸਤੇ ਜਿੰਨੀ ਬਾਣੀ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿੱਚ ਹੈ, ਉਸ ਦੇ ਮੰਗਲ ਤੇ ਸ਼ੈਲੀ ਹੂ-ਬ-ਹੂ ਉਸ

ਅਨੁਸਾਰ ਹੋਵੇ ਅਤੇ ਜਿਹੜੀ ਬਾਣੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਹੈ, ਉਸ ਦੇ ਮੰਗਲ ਗੁਰੂ ਕੀ ਕਾਂਸ਼ੀ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ, ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਸੁਨਹਿਰੀ ਬੀੜ ਤੇ ਸ੍ਰੀ ਹਜ਼ੂਰ ਸਾਹਿਬ ਵਾਲੀ ਬੀੜ ਅਨੁਸਾਰ ਜਿਥੇ ਦੋ ਮੇਲ ਕਰਨ, ਉਸ ਅਨੁਸਾਰ ਕਰ ਲਏ ਜਾਣ।

ਇਸ ਵਿਚਾਰ ਦੇ ਦੌਰਾਨ ਹੀ ਪ੍ਰੋ. ਸਾਹਿਬ ਸਿੰਘ ਜੀ ਵੱਲੋਂ ਹੇਠ ਲਿਖੀ ਤਜਵੀਜ਼ ਪੇਸ਼ ਹੋਈ :

"ਮੈਨੂੰ ਵੱਖੋ ਵੱਖ ਪੇਸ਼ ਹੋਈਆਂ ਤਜਵੀਜ਼ਾਂ ਸ਼੍ਰੋਮਣੀ ਕਮੇਟੀ ਦੀ ਪੱਤ੍ਰਿਕਾ ਨੰ: 21737/18-4 ਮਿਤੀ 16-6-58 ਰਾਹੀਂ ਪੁੱਜੀਆਂ, ਜਿਨ੍ਹਾਂ ਉੱਤੇ ਅੱਜ ਦਸਾਂ ਦੀ ਕਮੇਟੀ ਦੀ ਇਕੱਤਰਤਾ ਵਿੱਚ ਵਿਚਾਰ ਹੋਣੀ ਹੈ। ਇਸ ਗੱਲ ਨਾਲ ਸਾਰੇ ਹੀ ਸੱਜਣ ਸਹਿਮਤ ਹਨ ਕਿ ਜਿਤਨੀ ਬਾਣੀ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਵਿੱਚ ਹੈ, ਉਸ ਬਾਣੀ ਦੇ ਮੰਗਲਾਚਰਨਾਂ ਦੀ ਤਰਤੀਬ ਤੇ ਸ਼ੈਲੀ ਅਨੁਸਾਰ ਹੀ ਛਪਾਈ ਹੋਵੇ। ਨਾਵੇਂ ਪਾਤਸ਼ਾਹ ਦੀ ਬਾਣੀ ਦੇ ਮੰਗਲਾਂ ਦੀ ਤਰਤੀਬ ਬਾਰੇ ਹਾਲਾਂ ਕਿਸੇ ਇੱਕ ਫ਼ੈਸਲੇ ਉੱਤੇ ਸਾਰੇ ਸੱਜਣ ਨਹੀਂ ਪਹੁੰਚੇ। ਮੇਰੀ ਤਜਵੀਜ਼ ਹੈ ਕਿ ਨਾਵੀਂ ਪਾਤਸ਼ਾਹੀ ਦੀ ਬਾਣੀ ਦੇ ਮੰਗਲਾਂ ਦੀ ਤਰਤੀਬ ਤੇ ਸ਼ੈਲੀ ਉਨ੍ਹਾਂ ਹੱਥ-ਲਿਖਤ ਪ੍ਰਾਚੀਨ ਬੀੜਾਂ ਅਨੁਸਾਰ ਕੀਤੀ ਜਾਏ, ਜਿਨ੍ਹਾਂ ਨੂੰ ਨਾਵੇਂ ਪਾਤਸ਼ਾਹ ਜਾਂ ਦਸਵੇਂ ਪਾਤਸ਼ਾਹ ਆਪਣੇ ਦਸਤਖ਼ਤ ਕਰ ਕੇ ਪ੍ਰਮਾਣੀਕ ਬਣਾ ਗਏ ਹਨ। ਇਸ ਤੋਂ ਇਲਾਵਾ ਜੇ ਭਾਈ ਮਨੀ ਸਿੰਘ ਜੀ ਦੇ ਆਪਣੇ ਹੱਥਾਂ ਦੀ ਲਿਖਤ ਕੋਈ ਬੀੜ ਮਿਲ ਸਕੇ, ਤਾਂ ਉਸ ਦੀ ਸਹਾਇਤਾ ਵੀ ਨਾਵੀਂ ਪਾਤਸ਼ਾਹੀ ਦੇ ਮੰਗਲਾਂ ਦੀ ਸ਼ੈਲੀ ਤੇ ਤਰਤੀਬ ਬਾਰੇ ਲਈ ਜਾਵੇ।"

ਉਪਰੋਕਤ ਤਜਵੀਜ਼ਾਂ ਉੱਤੇ ਕਾਫ਼ੀ ਸਮਾਂ ਪਰਸਪਰ ਵਿਚਾਰ ਕਰਨ ਉਪਰੰਤ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ਕਿ ਚੂੰਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪਣੇ ਵੱਲੋਂ ਛਾਪੀ ਬੀੜ ਦੇ ਮੰਗਲਾਂ ਦੀ ਤਰਤੀਬ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਦੇ ਮੰਗਲਾਂ ਦੀ ਤਰਤੀਬ ਤੇ ਸ਼ੈਲੀ ਅਨੁਸਾਰ ਕੀਤੀ ਦੱਸਦੀ ਹੈ, ਇਸ ਲਈ ਦਸਾਂ ਦੀ ਕਮੇਟੀ ਦੇ ਮੈਂਬਰ ਸਾਹਿਬਾਨ ਸ਼ੀਘਰ ਹੀ ਕਿਸੇ ਨੀਯਤ ਤਾਰੀਖ਼ ਉੱਤੇ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਪੁੱਜਣ ਅਤੇ ਉਪਰੋਕਤ ਪਾਵਨ ਆਦਿ ਬੀੜ ਦੇ ਦਰਸ਼ਨ ਕਰ ਕੇ ਇਸ ਸੰਬੰਧੀ ਨਿਰਣਾ ਕਰਨ ਦੀ ਖੇਚਲ ਕਰਨ।

ਇਸ ਉਪਰੰਤ ਇਕੱਤਰਤਾ ਸਮਾਪਤ ਹੋਈ। ਸਮਾਪਤੀ ਦਾ ਅਰਦਾਸਾ ਗਿਆਨੀ ਨਿਰੰਜਨ ਸਿੰਘ ਜੀ ਪਟਿਆਲਾ ਨੇ ਕੀਤਾ ਅਤੇ ਹੁਕਮ ਲਿਆ ਗਿਆ।

(ਸਹੀ) ਸੰਤ ਸਿੰਘ, ਸੋਹਣ ਸਿੰਘ, ਰਵੇਲ ਸਿੰਘ, ਤੇਜਾ ਸਿੰਘ, ਸਾਹਿਬ ਸਿੰਘ, ਹਰਿਭਜਨ ਸਿੰਘ, ਨਿਰੰਜਨ ਸਿੰਘ, ਭੂਪਿੰਦਰ ਸਿੰਘ।

## ਹਾਜ਼ਰੀ ਇਕੱਤਰਤਾ ਮਿਤੀ 13-8-58 ਸ੍ਰੀ ਕਰਤਾਰਪੁਰ ਸਾਹਿਬ

1. ਡਾ. ਸੋਹਣ ਸਿੰਘ ਜੀ, 2. ਸਰਦਾਰ ਸੰਤ ਸਿੰਘ ਜੀ, 3. ਗਿਆਨੀ ਨਿਰੰਜਨ ਸਿੰਘ ਜੀ, 4. ਸੰਤ ਤੇਜਾ ਸਿੰਘ ਜੀ, 5. ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ, 6. ਸਰਦਾਰ ਰਵੇਲ ਸਿੰਘ ਜੀ, 7. ਪ੍ਰੋਫ਼ੈਸਰ ਹਰਿਭਜਨ ਸਿੰਘ ਜੀ।

## ਕਾਰਵਾਈ

ਉਪਰੋਕਤ ਮੈਂਬਰ ਸਾਹਿਬਾਨ ਤੋਂ ਛੁੱਟ ਗਿਆਨੀ ਮਹਾਂ ਸਿੰਘ ਜੀ ਐਡੀਟਰ *ਖ਼ਾਲਸਾ ਸਮਾਚਾਰ*, ਸੰਤ ਬਖ਼ਤਾਵਰ ਸਿੰਘ ਜੀ ਬਲਾਚੌਰ ਆਦਿ ਸੱਜਣ ਵੀ ਸ੍ਰੀ ਆਦਿ ਬੀੜ ਦੇ ਦਰਸ਼ਨ ਕਰਨ ਸਮੇਂ ਗੁਰਦੁਆਰਾ ਸ਼ੀਸ਼ ਮਹੱਲ ਵਿਖੇ ਹਾਜ਼ਰ ਸਨ।

ਲਗਭਗ ਨੌਂ ਵਜੇ ਸਵੇਰੇ ਸ੍ਰੀ ਆਦਿ ਬੀੜ, ਜਿਸ ਦਾ ਕਿ ਪ੍ਰਕਾਸ਼ ਗੁਰਦੁਆਰਾ ਸ਼ੀਸ਼ ਮਹੱਲ ਵਿਖੇ ਹਾਜ਼ਰ ਮੈਂਬਰ ਸਾਹਿਬਾਨ ਦੇ ਪੁੱਜਣ ਤੋਂ ਪਹਿਲਾਂ ਹੀ ਕੀਤਾ ਹੋਇਆ ਸੀ, ਦੇ ਦਰਸ਼ਨ ਕਰ ਕੇ ਅਤੇ ਇਸ ਬੀੜ ਦੇ ਮੰਗਲਾਚਰਨਾਂ ਅਤੇ ਰਾਗਾਂ ਦੇ ਸਿਰਲੇਖਾਂ ਦੀ ਤਰਤੀਬ ਦੀ ਲਿਖਣ-ਸ਼ੈਲੀ ਵਿਚਾਰਨ ਲਈ ਡਾਕਟਰ ਸੋਹਣ ਸਿੰਘ ਜੀ ਸ੍ਰੀ ਆਦਿ ਬੀੜ ਦੀ ਤਾਬਿਆ ਬੈਠੇ। ਉਨ੍ਹਾਂ ਨੂੰ ਪਾਵਨ ਆਦਿ ਬੀੜ ਵਿੱਚ ਅੰਕਿਤ ਬਹੁਤ ਸਾਰੇ ਮੰਗਲਾਚਰਨ ਅਤੇ ਰਾਗਾਂ ਦੇ ਸਿਰਲੇਖ ਆਦਿ ਦੇ ਦਰਸ਼ਨ ਕਰਾਏ ਗਏ, ਜਿਨ੍ਹਾਂ ਸੰਬੰਧੀ ਮੈਂਬਰ ਸਾਹਿਬਾਨ ਦੀ ਸੰਖੇਪ-ਮਾਤ੍ਰ ਵਿਚਾਰ ਵੀ ਹੁੰਦੀ ਰਹੀ। ਪਰੰਤੂ ਸਰਬ-ਸੰਮਤੀ ਨਾਲ ਇਹੀ ਫ਼ੈਸਲਾ ਹੋਇਆ ਕਿ ਇਸ ਸੰਬੰਧੀ ਪੂਰੀ ਤਰ੍ਹਾਂ ਵਿਚਾਰ ਕਰਨ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ 27 ਭਾਦਰੋਂ ਮੁਤਾਬਿਕ 12 ਸਤੰਬਰ, 1958 ਸ਼ੁਕਰਵਾਰ ਨੂੰ ਦਿਨ ਦੇ ਅੱਠ ਵਜੇ ਦਸਾਂ ਦੀ ਕਮੇਟੀ ਦੀ ਇਕੱਤਰਤਾ ਬੁਲਾ ਲਈ ਜਾਵੇ।

ਇਸ ਪਾਵਨ ਆਦਿ ਬੀੜ ਦੇ ਦਰਸ਼ਨ ਕਰ ਲੈਣ ਉਪਰੰਤ ਡਾਕਟਰ ਸੋਹਣ ਸਿੰਘ ਜੀ ਨੂੰ ਉਸ ਇਤਿਹਾਸਕ ਨਿਤਨੇਮ ਦੇ ਗੁਟਕੇ ਦੇ ਵੀ ਦਰਸ਼ਨ ਕਰਾਏ ਗਏ, ਜੋ ਭਾਈ ਗੁਰਦਾਸ ਜੀ ਦਾ ਲਿਖਿਆ ਮੰਨਿਆ ਜਾਂਦਾ ਹੈ ਅਤੇ ਜਿਸ ਨੂੰ ਪ੍ਰਬੰਧਕਾਂ ਨੇ ਛੋਟੀ ਜਿਹੀ ਸੋਨੇ ਦੀ ਡੱਬੀ ਵਿੱਚ ਸਾਂਭ ਕੇ ਰੱਖਿਆ ਹੋਇਆ ਹੈ। ਇਸ ਨਿਤਨੇਮ ਦੇ ਗੁਟਕੇ ਵਿੱਚ ਆਉਂਦੇ ਸਾਰੇ ਮੰਗਲ ਬਾਣੀ ਦੇ ਸਿਰਲੇਖਾਂ ਨਾਲੋਂ ਸਪੱਸ਼ਟ ਉਪਰ ਹਨ।

*ਨੋਟ:* 12-9-59 ਦੀ ਇਕੱਤਰਤਾ ਵਿੱਚੋਂ ਇਹ ਹਿੱਸਾ ਕੱਟਿਆ ਗਿਆ।

ਉਪਰੋਕਤ ਸ: ਰਵੇਲ ਸਿੰਘ ਜੀ ਦੀ ਨਜ਼ਰੀਂ ਗਿਆਨੀ ਮਹਾਂ ਸਿੰਘ ਜੀ ਪਾਸ ਉਹ ਲਿਸਟ ਪੈ ਗਈ, ਜਿਸ ਰਾਹੀਂ ਸੰਤ ਟਹਿਲ ਸਿੰਘ ਜੀ ਦੇ ਨਾਮ ਹੇਠ ਚੀਫ਼ ਖ਼ਾਲਸਾ ਦੀਵਾਨ ਨੇ ਪ੍ਰੈੱਸ ਵਿੱਚ ਇਹ ਸਿੱਧ ਕਰਨ ਦਾ ਨਿੰਦਨੀਯ ਜਤਨ ਕੀਤਾ ਹੈ ਕਿ ਸ਼੍ਰੋਮਣੀ ਕਮੇਟੀ ਨੇ ਆਪਣੀ ਬੀੜ ਵਿੱਚ ਦਮਦਮੀ ਬੀੜ ਨਾਲੋਂ ਬਦਲ ਕੇ ਪਾਠ ਅਸ਼ੁੱਧ ਛਾਪ ਦਿੱਤੇ ਹਨ। ਉਨ੍ਹਾਂ ਨੇ ਉਸ ਇਸ਼ਤਿਹਾਰ ਦੀ ਮੰਗ ਕਰਦਿਆਂ ਇਸ ਗੱਲ 'ਤੇ ਬਹੁਤ ਜ਼ੋਰ ਦਿੱਤਾ ਕਿ ਸਾਰੇ ਮੈਂਬਰ ਸਾਹਿਬਾਨ ਦੀ ਹਾਜ਼ਰੀ ਵਿੱਚ ਇਹ ਗੱਲ ਵੀ ਵੇਖ ਲਈ ਜਾਏ ਕਿ ਕੀ ਉਪਰੋਕਤ ਇਸ਼ਤਿਹਾਰ ਅਨੁਸਾਰ ਸ਼੍ਰੋਮਣੀ ਕਮੇਟੀ ਨੇ ਠੀਕ ਹੀ ਇਹ ਪਾਠ ਬਦਲ ਦਿੱਤੇ ਹਨ ਜਾਂ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਨੁਸਾਰ ਹੀ ਛਾਪੇ ਹਨ। ਪਰੰਤੂ ਚੀਫ਼ ਖ਼ਾਲਸਾ ਦੀਵਾਨ ਦੇ ਸੱਜਣ ਇਸ ਗੱਲ 'ਤੇ ਸਹਿਮਤ ਨਾ ਹੋਏ। ਆਖ਼ਰ ਸਰਦਾਰ ਰਵੇਲ ਸਿੰਘ ਜੀ ਨੇ ਉਹ ਇਸ਼ਤਿਹਾਰ ਸ: ਸੰਤ ਸਿੰਘ ਜੀ ਆਨਰੇਰੀ ਸਕੱਤਰ ਚੀਫ਼ ਖ਼ਾਲਸਾ ਦੀਵਾਨ ਪਾਸੋਂ ਲੈ ਕੇ ਮੈਨੇਜਰ ਗੁਰਦੁਆਰਾ ਥੰਮ ਸਾਹਿਬ ਦੇ ਹਵਾਲੇ ਕੀਤਾ ਕਿ ਉਹ ਗੁਰਦੁਆਰਾ ਸ਼ੀਸ਼ ਮਹੱਲ ਦੇ ਗ੍ਰੰਥੀ ਦੀ ਸਹਾਇਤਾ ਨਾਲ ਉਸ ਸੰਬੰਧੀ ਲੋੜੀਂਦੀ ਪੜਚੋਲ ਕਰ ਕੇ ਰੀਪੋਰਟ ਕਰਨ।

(ਸਹੀ) ਸਾਹਿਬ ਸਿੰਘ (12-9-58), ਰਵੇਲ ਸਿੰਘ (12-9-58), ਸੰਤ ਸਿੰਘ, ਸੋਹਣ ਸਿੰਘ। ਉਪਰੰਤ ਸਾਢੇ ਗਿਆਰਾਂ ਵਜੇ ਇਕੱਤਰਤਾ ਸਮਾਪਤ ਹੋਈ।

## ਹਾਜ਼ਰੀ ਇਕੱਤਰਤਾ ਮਿਤੀ 12-9-58

1. ਡਾਕਟਰ ਸੋਹਣ ਸਿੰਘ ਜੀ, 2. ਸਰਦਾਰ ਸੰਤ ਸਿੰਘ ਜੀ, 3. ਸੰਤ ਤੇਜਾ ਸਿੰਘ ਜੀ, 4. ਗਿਆਨੀ ਨਿਰੰਜਨ ਸਿੰਘ ਜੀ, 5. ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ, 6. ਸਰਦਾਰ ਰਵੇਲ ਸਿੰਘ ਜੀ, 7. ਪ੍ਰੋ. ਸਾਹਿਬ ਸਿੰਘ ਜੀ, 8. ਪ੍ਰੋ. ਹਰਿਭਜਨ ਸਿੰਘ ਜੀ।

ਉਪਰੋਕਤ ਹਾਜ਼ਰ ਸੱਜਣਾਂ ਦੀ ਇਕੱਤਰਤਾ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਸਵੇਰ ਦੇ ਪੌਣੇ ਦਸ ਵਜੇ ਆਰੰਭ ਹੋਈ। ਅਰਦਾਸ ਕਰਨ ਉਪਰੰਤ ਗਿਆਨੀ ਨਿਰੰਜਨ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਵਾਕ ਲਿਆ।

### ਕਾਰਵਾਈ

ਅੱਜ ਦੀ ਕਾਰਵਾਈ ਚਲਾਉਣ ਹਿੱਤ ਸੰਤ ਤੇਜਾ ਸਿੰਘ ਜੀ ਸਰਬ-ਸੰਮਤੀ ਨਾਲ ਇਕੱਤਰਤਾ ਦੇ ਪ੍ਰਧਾਨ ਥਾਪੇ ਗਏ। ਸ੍ਰੀ ਕਰਤਾਰਪੁਰ ਸਾਹਿਬ (ਜਲੰਧਰ) ਵਿਖੇ 13-8-58 ਨੂੰ ਹੋਈ ਇਕੱਤਰਤਾ ਦੀ ਸੰਬੰਧਿਤ ਰਜਿਸਟਰ ਵਿੱਚ ਲਿਖੀ ਕਾਰਵਾਈ ਪੜ੍ਹੀ ਗਈ ਅਤੇ ਇਸ ਦਾ ਕੁਝ ਹਿੱਸਾ ਕੱਟ ਕੇ ਬਾਕੀ ਪ੍ਰਵਾਨ ਕਰ ਲਈ ਗਈ। ਉਪਰੰਤ ਮੈਂਬਰ ਸਾਹਿਬਾਨ ਦੀ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਾਵਨ ਆਦਿ ਬੀੜ, ਆਦਿ ਸੰਬੰਧੀ ਪਰਸਪਰ ਵਿਚਾਰ ਸ਼ੁਰੂ ਹੋਈ। ਇਸ ਵਿਚਾਰ ਦੇ ਦੌਰਾਨ ਡਾਕਟਰ ਸੋਹਣ ਸਿੰਘ ਜੀ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਫ਼ੁਰਮਾਇਆ :

"ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਵਿੱਤਰ ਬੀੜ ਦੇ ਦਰਸ਼ਨ ਕਰਨ ਉਪਰੰਤ ਮੈਂ ਇਸ ਸਿੱਟੇ ਉੱਤੇ ਪੁੱਜਾ ਹਾਂ ਕਿ ਇਹ ਬੀੜ ਉਹੀ ਹੈ, ਜੋ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਤੋਂ ਲਿਖਵਾਈ ਸੀ। ਸਾਨੂੰ ਉਪਰੋਕਤ ਬੀੜ ਦੀ ਪ੍ਰਮਾਣੀਕਤਾ ਮੰਨਣੀ ਚਾਹੀਦੀ ਹੈ, ਆਦਿ।"

ਇਸ ਤਰ੍ਹਾਂ ਵਿਚਾਰ ਕਰਦਿਆਂ ਕਰਾਂਦਿਆਂ ਆਖ਼ਰ ਡਾਕਟਰ ਸੋਹਣ ਸਿੰਘ ਜੀ ਸਾਹਿਬ ਵੱਲੋਂ ਹੇਠ ਲਿਖੀ ਤਜਵੀਜ਼ ਇਕੱਤਰਤਾ ਵਿੱਚ ਵਿਚਾਰ ਕਰਨ ਲਈ ਲਿਖਵਾਈ ਤੇ ਪੇਸ਼ ਕੀਤੀ ਗਈ :

(1) 13 ਅਗਸਤ, 1958 ਨੂੰ ਸ੍ਰੀ ਕਰਤਾਰਪੁਰ ਸਾਹਿਬ ਆਦਿ ਬੀੜ ਦੇ ਦਰਸ਼ਨ ਕਰਨ ਉੱਤੇ ਮੇਰੀ ਇਹ ਤਸੱਲੀ ਹੋ ਗਈ ਸੀ ਕਿ ਇਹੀ ਉਹ ਪੁਰਾਤਨ ਬੀੜ ਹੈ, ਜਿਹੜੀ ਗੁਰੂ ਅਰਜਨ ਦੇਵ ਜੀ ਨੇ ਆਪ ਲਿਖਵਾਈ ਸੀ।

(2) ਚੂੰਕਿ, ਜੋ ਬੀੜ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਲਿਖਵਾਈ ਸੀ, ਉਹ ਘੱਲੂਘਾਰੇ ਵਿੱਚ ਇਤਿਹਾਸ ਅਨੁਸਾਰ ਗੁੰਮ ਹੋ ਗਈ ਕਹੀ ਜਾਂਦੀ ਹੈ; ਇਸ ਲਈ ਮੇਰੀ ਇਹ ਰਾਏ ਹੈ ਅਤੇ ਮੈਂ ਇਹ ਤਜਵੀਜ਼ ਕਰਦਾ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਵਾਸਤੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਨੂੰ ਪਹਿਲੇ ਪੰਜਾਂ ਪਾਤਸ਼ਾਹਾਂ ਤੇ ਭਗਤਾਂ ਆਦਿ ਦੀ ਬਾਣੀ ਵਾਸਤੇ ਅਤੇ ਮੰਗਲਾਂ ਦੀ ਤਰਤੀਬ ਤੇ ਸ਼ੈਲੀ ਵਾਸਤੇ ਸਟੈਂਡਰਡ (ਪ੍ਰਮਾਣੀਕ) ਮੰਨਿਆ ਜਾਏ।

(3) ਚੂੰਕਿ ਨਾਵੇਂ ਪਾਤਸ਼ਾਹ ਦੀ ਬਾਣੀ ਅਤੇ ਚਾਰ ਸ਼ਬਦ ਰਹਰਾਸਿ ਦੇ 'ਸੋ

ਪੁਰਖੁ' ਵਾਲੇ ਉਪਰ ਲਿਖੀ ਬੀੜ ਦੇ ਵਿੱਚ ਦਰਜ ਨਹੀਂ ਅਤੇ ਜਿਹਾ ਕਿ ਪ੍ਰਚਲਿਤ ਬੀੜਾਂ ਵਿੱਚ ਵੇਖੀ ਜਾਂਦੀ ਹੈ, ਗੁਰੂ ਗੋਬਿੰਦ ਸਿੰਘ ਜੀ ਨੇ ਇਹ ਬਾਣੀ ਚੜ੍ਹਾਈ ਸੀ, ਇਸ ਲਈ ਉਸ ਦੇ ਮੰਗਲਾਂ, ਸਿਰਲੇਖਾਂ, ਸ਼ੈਲੀ ਤੇ ਬਾਣੀ ਦੀ ਸੁਧਾਈ ਵਾਸਤੇ ਉਹ ਦਮਦਮੀ ਬੀੜ, ਜਿਸ ਨੂੰ ਸੁਨਹਿਰੀ ਜਿਲਦ ਵਾਲੀ ਬੀੜ ਦੇ ਨਾਮ ਨਾਲ ਸੱਦਿਆ ਜਾਂਦਾ ਹੈ ਅਤੇ ਜੋ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਬਿਰਾਜਮਾਨ ਹੈ, ਉਸ ਦੇ ਅਨੁਸਾਰ ਕਰ ਲਿਆ ਜਾਵੇ।

(4) ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਦੇ ਵਿੱਚ ਜੇ ਕਿਧਰੇ ਸਿਰਲੇਖਾਂ, ਮੰਗਲਾਂ ਜਾਂ ਸ਼ੈਲੀ ਦੇ ਵਿੱਚ ਲਿਖਤ ਇਸ ਤਰ੍ਹਾਂ ਦੀ ਹੋਵੇ ਕਿ ਉਸ ਦਾ ਪੂਰਾ ਨਿਰਣਾ ਨਾ ਹੋ ਸਕਦਾ ਹੋਵੇ ਕਿ ਕਿਸ ਤਰ੍ਹਾਂ ਛਪਾਈ ਕਰਨੀ ਹੈ, ਤਾਂ ਉਸ ਦਾ ਨਿਰਣਾ ਸੁਨਹਿਰੀ ਜਿਲਦ ਵਾਲੀ ਬੀੜ ਅਨੁਸਾਰ ਕਰ ਲਿਆ ਜਾਵੇ।

(5) ਉਪਰ ਲਿਖੇ ਚੌਥੇ ਅੰਕ ਦੀ ਕਾਰਵਾਈ ਨੂੰ ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ ਅਤੇ ਗਿਆਨੀ ਨਿਰੰਜਨ ਸਿੰਘ ਜੀ ਪੂਰਾ ਕਰ ਕੇ ਸਿਰੇ ਚਾੜ੍ਹਨ।

*ਨੋਟ :* ਮੇਰਾ ਮਤਲਬ ਇਹ ਸਪੱਸ਼ਟ ਕਰਨ ਦਾ ਹੈ ਕਿ ਪਹਿਲੇ ਪੰਜ ਪਾਤਸ਼ਾਹਾਂ ਦੀ ਬਾਣੀ ਦੇ ਵਿੱਚ ਮੰਗਲਾਚਰਨ, ਸਿਰਲੇਖਾਂ ਦੀ ਸ਼ੈਲੀ, ਛਪਾਈ ਦੀਆਂ ਬੀੜਾਂ ਵਿੱਚ ਹੂ-ਬ-ਹੂ ਕਰਤਾਰਪੁਰ ਸਾਹਿਬ ਦੀ ਆਦਿ ਬੀੜ ਅਨੁਸਾਰ ਹੋਵੇ। ਹੂ-ਬ-ਹੂ ਨੂੰ ਸਮਝ ਕੇ ਵਰਤੋਂ ਵਿੱਚ ਲਿਆਉਣ ਵਾਸਤੇ ਸਾਰੇ ਮੰਗਲਾਂ ਤੇ ਸਿਰਲੇਖਾਂ ਦੇ ਟ੍ਰੇਸਿੰਗ ਕਰਵਾਏ ਜਾਣ ਅਤੇ ਅਗਲੀ ਇਕੱਤਰਤਾ ਵਿੱਚ ਪੇਸ਼ ਕੀਤੇ ਜਾਣ। ਅਗਲੀ ਇਕੱਤਰਤਾ ਦੀ ਤਾਰੀਖ਼ ਸੰਤ ਤੇਜਾ ਸਿੰਘ ਜੀ ਨੂੰ ਪੁੱਛ ਕੇ ਨੀਯਤ ਕੀਤੀ ਜਾਵੇ।

ਉਪਰੋਕਤ ਤਜਵੀਜ਼ ਉੱਤੇ ਅੰਕ ਵਾਰ ਪਰਸਪਰ ਵਿਚਾਰ ਆਰੰਭ ਹੋਈ। ਕਾਫ਼ੀ ਸੋਚ ਵਿਚਾਰ ਉਪਰੰਤ ਇਸ ਤਜਵੀਜ਼ ਦੇ ਅੰਕ ਨੰ: 1, 2 ਤੇ 3 ਵਾਲੇ ਹਿੱਸੇ ਸਰਬ-ਸੰਮਤੀ ਨਾਲ ਪ੍ਰਵਾਨ ਕਰ ਲਏ ਗਏ।

ਜਦ ਅੰਕ ਨੰ: 4 ਉੱਤੇ ਪਰਸਪਰ ਵਿਚਾਰ ਆਰੰਭ ਹੋਈ ਤਾਂ ਇਕੱਤਰਤਾ ਨੂੰ ਆਰੰਭ ਹੋਇਆਂ ਕੋਈ ਚਾਰ ਕੁ ਘੰਟੇ ਹੋ ਚੁੱਕੇ ਸਨ। ਇਸ ਸਮੇਂ ਸਿੰਘ ਸਾਹਿਬ ਗਿਆਨੀ ਭੂਪਿੰਦਰ ਸਿੰਘ ਜੀ ਨੇ ਇਹ ਸੁਝਾਉ ਪੇਸ਼ ਕੀਤਾ ਕਿ "ਇਸ ਅੰਕ ਵਾਲਾ ਮਾਮਲਾ ਵੀ ਕਾਫ਼ੀ ਸੋਚ ਵਿਚਾਰ ਦਾ ਮੁਥਾਜ ਹੈ, ਇਸ ਲਈ ਉਪਰੋਕਤ ਤਜਵੀਜ਼ ਦੇ ਅੰਕ ਨੰ: 4 ਤੇ 5 ਨੂੰ ਵਿਚਾਰਨ ਲਈ ਇਹ ਅੱਜ ਦੀ ਇਕੱਤਰਤਾ ਅਗਲੇ ਦਿਨ 'ਤੇ ਮੁਲਤਵੀ ਕਰ ਦੇਣੀ ਚਾਹੀਦੀ ਹੈ ਜਾਂ ਇਸ ਸੰਬੰਧੀ ਵਿਚਾਰ ਅਗਲੀ ਇਕੱਤਰਤਾ ਵਿੱਚ ਕਰਨੀ ਯੋਗ ਹੈ। ਨਾਲੇ ਇਸ ਵਿਚਲੇ ਸਮੇਂ ਵਿੱਚ ਡਾਕਟਰ ਸਾਹਿਬ ਦੀ ਤਜਵੀਜ਼ ਦੇ ਅੰਤ ਵਿੱਚ ਦਿੱਤੇ ਨੋਟ ਅਨੁਸਾਰ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਆਦਿ ਬੀੜ ਦੇ ਮੰਗਲਾਂ ਤੇ ਸਿਰਲੇਖਾਂ ਦੇ ਟ੍ਰੇਸਿੰਗ ਵੀ ਲਏ ਜਾਣ ਦਾ ਪ੍ਰਬੰਧ ਕੀਤਾ ਜਾ ਸਕਦਾ ਹੈ।

ਆਖ਼ਰ ਸਰਬ-ਸੰਮਤੀ ਨਾਲ ਸਿੰਘ ਸਾਹਿਬ ਜੀ ਦੇ ਉਪਰੋਕਤ ਵਿਚਾਰ ਪ੍ਰਵਾਨ ਕਰ ਲਏ ਗਏ। ਸ੍ਰੀ ਕਰਤਾਰਪੁਰ ਸਾਹਿਬ ਵਾਲੀ ਪਵਿੱਤਰ ਆਦਿ ਬੀੜ ਦੇ ਮੰਗਲਾਂ ਤੇ ਸਿਰਲੇਖਾਂ ਆਦਿ ਦੇ ਟ੍ਰੇਸਿੰਗ ਲੈਣ ਦਾ ਕੰਮ ਚੀਫ਼ ਖ਼ਾਲਸਾ ਦੀਵਾਨ ਦੇ ਪ੍ਰਬੰਧਕਾਂ ਨੂੰ ਸੌਂਪਿਆ ਗਿਆ।

ਉਪਰੰਤ ਅਰਦਾਸਾ ਸੋਧ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਲਿਆ ਗਿਆ ਅਤੇ ਇਕੱਤਰਤਾ ਸਮਾਪਤ ਹੋਈ।

ਉਪਰੋਕਤ ਕਾਰਵਾਈ ਅੱਜ 22-2-59 ਨੂੰ ਇਕੱਤਰਤਾ ਵਿੱਚ ਪੜ੍ਹੀ ਗਈ ਤੇ ਇਸ ਦੀ ਤਸਦੀਕ ਸਮੇਂ ਸੰਤ ਤੇਜਾ ਸਿੰਘ ਜੀ ਤੇ ਸਰਦਾਰ ਸੰਤ ਸਿੰਘ ਜੀ ਨੇ ਕਿਹਾ ਕਿ ਕਾਰਵਾਈ ਦੀ ਇਹ ਲਿਖਤ ਕਿ "ਅੰਕ ਨੰ: 1, 2 ਤੇ 3 ਵਾਲੇ ਹਿੱਸੇ ਸਰਬ-ਸੰਮਤੀ ਨਾਲ ਪ੍ਰਵਾਨ ਕਰ ਲਏ ਗਏ।" ਅਸੀਂ ਇਸ ਨਾਲ ਸਹਿਮਤ ਨਹੀਂ ਤੇ ਇਸ ਹਿੱਸੇ ਨੂੰ ਕਨਫ਼ਰਮ ਨਹੀਂ ਕਰਦੇ। ਪਰੰਤੂ ਸਰਦਾਰ ਰਵੇਲ ਸਿੰਘ ਜੀ ਨੇ ਕਿਹਾ ਕਿ ਇਹ ਤਿੰਨੇ ਅੰਕ ਸਰਬ-ਸੰਮਤੀ ਨਾਲ ਪ੍ਰਵਾਨ ਹੋਏ ਸਨ।

(ਸਹੀ) ਸੋਹਣ ਸਿੰਘ, ਸੰਤ ਸਿੰਘ, ਸੰਤ ਸਿੰਘ ਵਾਸਤੇ ਸ:ਬ: ਮੰਗਲ ਸਿੰਘ ਜੀ ਮਾਨ, ਤੇਜਾ ਸਿੰਘ, ਹਰਿਭਜਨ ਸਿੰਘ, ਭੁਪਿੰਦਰ ਸਿੰਘ, ਰਵੇਲ ਸਿੰਘ (21-1-59)।

## ਹਾਜ਼ਰੀ ਇਕੱਤਰਤਾ ਮਿਤੀ 22-2-59

1. ਡਾਕਟਰ ਸੋਹਣ ਸਿੰਘ ਜੀ, 2. ਸ: ਸੰਤ ਸਿੰਘ ਜੀ, 3. ਸ: ਸੰਤ ਸਿੰਘ ਜੀ ਵਾਸਤੇ ਸ:ਬ: ਮੰਗਲ ਸਿੰਘ ਜੀ ਮਾਨ, 4. ਸੰਤ ਤੇਜਾ ਸਿੰਘ ਜੀ, 5. ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਜੀ, 6. ਸ: ਰਵੇਲ ਸਿੰਘ ਜੀ (22-2-59), 7. ਪ੍ਰੋ. ਹਰਿਭਜਨ ਸਿੰਘ ਜੀ (22-2-59)।

### ਕਾਰਵਾਈ

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਹਜ਼ੂਰੀ ਵਿੱਚ ਅਰਦਾਸਾ ਸੋਧਿਆ ਗਿਆ। ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹੁਕਮ ਪਾਠੀ ਸਿੰਘ ਵੱਲੋਂ ਲਿਆ ਗਿਆ :

ਅੱਜ ਦੀ ਇਕੱਤਰਤਾ ਦੇ ਸਮਾਗਮ-ਪਤੀ ਸੰਤ ਤੇਜਾ ਸਿੰਘ ਜੀ ਥਾਪੇ ਗਏ।

ਪਿਛਲੀ ਇਕੱਤਰਤਾ ਮਿਤੀ 12-9-58 ਦੀ ਕਾਰਵਾਈ ਪੜ੍ਹੀ ਗਈ। ਜਿਸ ਸੰਬੰਧੀ ਨੋਟ ਉਸ ਕਾਰਵਾਈ ਦੇ ਅੰਤ ਵਿੱਚ ਦਿੱਤਾ ਗਿਆ, ਜਿਸ ਉੱਤੇ ਡਾਕਟਰ ਸਾਹਿਬ ਸ: ਸੋਹਣ ਸਿੰਘ ਜੀ ਨੇ ਕਿਹਾ ਕਿ "ਚੂੰਕਿ ਅੱਜ ਦੀ ਇਕੱਤਰਤਾ ਨੇ ਪਿਛਲੇ ਲਿਖੇ ਨੋਟ ਅਨੁਸਾਰ ਪਿਛਲੀ ਕਾਰਵਾਈ ਵਿੱਚ ਦਿੱਤੀ ਮੇਰੀ ਤਜਵੀਜ਼ ਦੀ ਬਾਬਤ· ਨੋਟ ਅੰਕ ਨੰਬਰ 1, 2 ਤੇ 3 ਵਾਲੇ ਹਿੱਸੇ ਸਰਬ-ਸੰਮਤੀ ਨਾਲ ਪ੍ਰਵਾਨ ਕਰ ਲਏ ਗਏ" ਬਾਰੇ ਸਰਬ-ਸੰਮਤੀ ਪ੍ਰਗਟ ਨਹੀਂ ਕੀਤੀ; ਇਸ ਲਈ ਮੈਂ ਇਹ ਤਜਵੀਜ਼ ਵਾਪਸ ਲੈਂਦਾ ਹਾਂ। ਚੂੰਕਿ ਮੈਂ ਇਹ ਚਾਹੁੰਦਾ ਹਾਂ ਕਿ ਇਸ ਪੰਥਕ ਮਾਮਲੇ 'ਤੇ ਫ਼ੈਸਲਾ ਸਰਬ-ਸੰਮਤੀ ਨਾਲ ਹੋਵੇ।"

ਉਪਰੰਤ ਇਕੱਤਰਤਾ 25-2-59 ਨੂੰ ਸਵੇਰੇ 9-00 ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਹੀ ਹੋਣ ਲਈ ਮੁਲਤਵੀ ਕੀਤੀ ਗਈ।

(ਸਹੀ) ਸੰਤ ਸਿੰਘ ਵਾਸਤੇ ਸ:ਬ: ਮੰਗਲ ਸਿੰਘ ਮਾਨ, ਸੋਹਣ ਸਿੰਘ, ਤੇਜਾ ਸਿੰਘ, ਭੁਪਿੰਦਰ ਸਿੰਘ (22-2-59), ਰਵੇਲ ਸਿੰਘ, ਹਰਿਭਜਨ ਸਿੰਘ।

*ਨੋਟ :* ਸੁਹਿਰਦ ਪਾਠਕ ਜੀ ਨੋਟ ਕਰਨ ਕਿ ਕਿਵੇਂ ਚੀਫ਼ ਖ਼ਾਲਸਾ ਦੀਵਾਨ ਤੇ ਸੰਤ-ਸਮਾਜ ਦੇ ਕੁਝ ਮੈਂਬਰ ਸਾਹਿਬਾਨ ਆਪਣੇ ਹੀ ਇੱਕ ਸੱਚੇ, ਸਰਲ, ਸਾਦੇ

ਤੇ ਪੱਖਪਾਤ ਰਹਿਤ ਮੈਂਬਰਾਂ ਦੇ ਈਮਾਨਦਾਰੀ ਨਾਲ ਦਿੱਤੇ ਸੁਝਾਉ ਵੀ ਪ੍ਰਵਾਨ ਨਾ ਕਰਦੇ ਰਹੇ। ਐਸੀ ਹਾਲਤ ਵਿੱਚ ਦਰਪੇਸ਼ ਬਿਖਮ ਸਮੱਸਿਆ ਬਾਰੇ ਸਹੀ ਹੱਲ ਲੱਭ ਸਕਣਾ ਸੰਭਵ ਨਹੀਂ ਸੀ। ਦੂਜੇ, ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਅਰਦਾਸ ਕਰਨ ਉਪਰੰਤ ਵੀ ਹਉਮੈ, ਹੱਠ ਤੇ ਪੱਖਪਾਤ ਨੂੰ ਨਾ ਤਿਆਗਣਾ ਕਿਧਰ ਦੀ ਗੁਰਮੁਖਤਾਈ ਹੈ ? ਭਵਿੱਖ ਵਿੱਚ ਆਉਣ ਵਾਲੇ ਗੁਰਸਿੱਖ ਸੱਜਣ ਕਦੀ ਨਾ ਕਦੀ ਪੂਰਨ ਸ਼ਰਧਾ, ਗੰਭੀਰਤਾ ਤੇ ਦੀਰਘ ਵਿਚਾਰ ਉਪਰੰਤ ਅਵੱਸ਼ ਇਸ ਨਿਰਣੈ ਉੱਤੇ ਪੁੱਜਣਗੇ ਕਿ ਸ਼੍ਰੋਮਣੀ ਕਮੇਟੀ ਵੱਲੋਂ ਪੂਰੀ ਸਿਦਕ ਦਿਲੀ ਤੇ ਮਿਹਨਤ ਨਾਲ ਸ਼ੁੱਧ ਛਾਪੀ ਪਾਵਨ ਬੀੜ ਨੂੰ ਚੀਫ਼ ਖ਼ਾਲਸਾ ਦੀਵਾਨ ਅਤੇ ਉਨ੍ਹਾਂ ਦੇ ਸਾਥੀ ਮੈਂਬਰ ਸਾਹਿਬਾਨ ਨੇ ਸਤਿਗੁਰਾਂ ਦੇ ਆਸ਼ੇ ਤੇ ਹਕੀਕਤਾਂ ਦੇ ਵਿਰੁੱਧ ਅਸ਼ੁੱਧ ਕਰਵਾ ਦਿੱਤਾ, ਜੋ ਅਤੀ ਦੁਖਦਾਈ ਤੇ ਅਫ਼ਸੋਸਨਾਕ ਹੈ। (ਲੇਖਕ)

25-2-59 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋਏ ਸੱਜਣਾਂ ਦੀ ਗ਼ੈਰ-ਰਸਮੀ ਇਕੱਤਰਤਾ ਦੀ ਕਾਰਵਾਈ :

22-2-59 ਵਾਲੀ ਇਕੱਤਰਤਾ 25-2-59 ਨੂੰ ਸਵੇਰੇ 9-00 ਵਜੇ ਸ੍ਰੀ ਅਕਾਲ ਤਖ਼ਤ ਸਾਹਿਬ ਹੋਣ ਲਈ ਮੁਲਤਵੀ ਕੀਤੀ ਗਈ ਸੀ। ਇਸ ਇਕੱਤਰਤਾ ਵਿੱਚ ਭਾਗ ਲੈਣ ਲਈ ਸੰਤ ਤੇਜਾ ਸਿੰਘ ਜੀ, ਡਾਕਟਰ ਸੋਹਣ ਸਿੰਘ ਜੀ, ਸਰਦਾਰ ਸੰਤ ਜੀ ਆਨੇਰਰੀ ਸਕੱਤਰ, ਚੀਫ਼ ਖ਼ਾਲਸਾ ਦੀਵਾਨ ਅਤੇ ਪ੍ਰੋ. ਹਰਿਭਜਨ ਸਿੰਘ ਜੀ ਸਮੇਂ ਸਿਰ ਸ੍ਰੀ ਅਕਾਲ ਤਖ਼ਤ ਸਾਹਿਬ ਪੁੱਜ ਗਏ ਅਤੇ ਬਾਕੀ ਮੈਂਬਰ ਸਾਹਿਬਾਨ ਦੀ ਉਡੀਕ ਕਰਨ ਲੱਗੇ। ਦਸ ਕੁ ਵਜੇ ਦੇ ਕਰੀਬ ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਜੀ ਨੇ ਉਥੇ ਦਰਸ਼ਨ ਆ ਦਿੱਤੇ। ਇਸੇ ਸਮੇਂ ਸ: ਰਵੇਲ ਸਿੰਘ ਜੀ ਸਕੱਤਰ ਸ਼੍ਰੋਮਣੀ ਕਮੇਟੀ ਵੱਲੋਂ 12-9-58 ਦੀ ਇਕੱਤਰਤਾ ਵਿੱਚ ਹੋਈ ਕਾਰਵਾਈ ਸੰਬੰਧੀ ਇੱਕ ਨੋਟ ਮਿਤੀ 25-2-59 ਪੁੱਜਾ, ਜੋ ਇਸ ਪ੍ਰਕਾਰ ਸੀ :

ਸ੍ਰੀਮਾਨ ਜੀ,

22-2-59 ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਦਫ਼ਤਰ ਵਿੱਚ ਹੋਈ ਇਕੱਤਰਤਾ ਸਮੇਂ ਜੋ ਕੁਝ ਹਾਲਾਤ ਵਾਪਰੇ ਹਨ, ਉਨ੍ਹਾਂ ਉਪਰ ਬਹੁਤ ਦੇਰ ਵਿਚਾਰ ਕਰਦਾ ਰਿਹਾ ਹਾਂ। ਪਿਛਲੀ ਇਕੱਤਰਤਾ ਦੀ ਕਾਰਵਾਈ ਦਰੁਸਤ ਲਿਖੇ ਜਾਣ ਦੇ ਬਾਵਜੂਦ ਸੰਤ ਤੇਜਾ ਸਿੰਘ ਜੀ ਅਤੇ ਸਰਦਾਰ ਸੰਤ ਸਿੰਘ ਜੀ ਆਨਰੇਰੀ ਸਕੱਤਰ ਚੀਫ਼ ਖ਼ਾਲਸਾ ਦੀਵਾਨ ਵੱਲੋਂ ਇਹ ਇਤਰਾਜ਼ ਕਿ ਡਾਕਟਰ ਸੋਹਣ ਸਿੰਘ ਜੀ ਦੀ ਤਸਦੀਕ ਦੇ ਅੰਕ ਨੰ: 1, 2 ਤੇ 3 ਪ੍ਰਵਾਨ ਨਹੀਂ ਸਨ ਹੋਏ ਅਤੇ ਉਸ ਮਗਰੋਂ ਪ੍ਰੋਫ਼ੈਸਰ ਹਰਿਭਜਨ ਸਿੰਘ ਜੀ ਦਾ ਉੱਠ ਕੇ ਇਹ ਕਹਿਣਾ ਕਿ 'ਇਹ ਕਾਰਵਾਈ' ਠੀਕ ਲਿਖੀ ਗਈ ਸੀ ਤੇ ਉਨ੍ਹਾਂ ਦਾ ਆਪਣੇ ਕਥਨ ਦੀ ਪ੍ਰੋੜ੍ਹਤਾ ਵਿੱਚ ਸ੍ਰੀ ਹਰਿਮੰਦਰ ਸਾਹਿਬ ਵੱਲ ਮੂੰਹ ਕਰਕੇ ਇਹ ਕਹਿਣਾ ਕਿ ਜੇ ਇਹ ਗੱਲ ਗ਼ਲਤ ਹੋਵੇ ਤਾਂ ਗੁਰੂ ਮਹਾਰਾਜ ਉਨ੍ਹਾਂ ਨੂੰ ਦੰਡ ਦੇਣ ਅਤੇ ਕੀ ਸੰਤ ਤੇਜਾ ਸਿੰਘ ਜੀ ਜਾਂ ਸਰਦਾਰ ਸੰਤ ਸਿੰਘ ਜੀ ਗੁਰੂ ਮਹਾਰਾਜ ਵੱਲ ਮੂੰਹ ਕਰਕੇ ਇਸ ਦੇ ਵਿਰੁੱਧ ਕੁਝ ਕਹਿ ਸਕਦੇ ਹਨ; ਪਰੰਤੂ ਉਹਨਾਂ ਦੋਹਾਂ ਦਾ ਇਸ ਦੇ ਅਤੇ ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਜੀ ਦੇ ਬਾਰ ਬਾਰ ਚੇਤਾ ਕਰਾਉਣ ਦੇ ਕਿ ਇਹ ਕਾਰਵਾਈ ਠੀਕ ਦਰਜ ਕੀਤੀ ਗਈ ਹੈ, ਆਪਣੇ ਹੱਠ ਨੂੰ

ਨਾ ਤਿਆਗਣਾ ਅਤੇ ਉੱਤਰ ਵਿੱਚ ਚੁੱਪ ਸਾਧ ਕੇ ਅੱਗੋਂ ਹੂੰ-ਹਾਂ ਨਾ ਕਰਨਾ। ਇਹ ਸਾਰਾ ਦ੍ਰਿਸ਼ ਮੁੜ ਮੁੜ ਮੇਰੀਆਂ ਅੱਖਾਂ ਸਾਹਮਣੇ ਆਉਂਦਾ ਹੈ ਅਤੇ ਮਨ ਦੀ ਇਸ ਲਾਲਸਾ ਨੂੰ ਕਿ ਰਲ ਮਿਲ ਕੇ ਜੇ ਕੋਈ ਹੱਲ ਹੋ ਸਕੇ ਤਾਂ ਕੱਢਿਆ ਜਾਏ, ਤੋੜ ਕੇ ਰੱਖ ਦਿੰਦਾ ਹੈ।

ਅੱਖਾਂ ਦੇ ਸਾਹਮਣੇ 1925 ਤੋਂ ਲੈ ਕੇ ਹੁਣ ਤਕ ਦਾ ਸਾਰਾ ਨਕਸ਼ਾ ਆ ਜਾਂਦਾ ਹੈ। ਸੰਗਤਾਂ ਦੀ ਤੀਬਰ ਇੱਛਿਆ ਨੂੰ ਮੁੱਖ ਰੱਖਦਿਆਂ ਸ਼੍ਰੋਮਣੀ ਕਮੇਟੀ ਵੱਲੋਂ 1925 ਤੋਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਵਾਈ ਆਪ ਕਰਾਉਣ ਦੇ ਜਤਨ ਆਰੰਭੇ ਗਏ। ਪਰੰਤੂ ਬਾਜ਼ਾਰ ਮਾਈ ਸੇਵਾਂ ਦੇ ਦੁਕਾਨਦਾਰਾਂ ਦਾ ਹਰ ਪਾਸੇ ਇਤਨਾ ਵੱਡਾ ਰਸੂਖ਼ ਸੀ ਕਿ ਉਨ੍ਹਾਂ ਨੇ ਪੂਰੇ ਚੌਂਵੀ ਸਾਲ ਸ਼੍ਰੋਮਣੀ ਕਮੇਟੀ ਨੂੰ ਇਹ ਕੰਮ ਆਰੰਭ ਨਾ ਕਰਨ ਦਿੱਤਾ। ਜਦ ਵੀ ਕੋਈ ਫ਼ੈਸਲਾ ਹੋਇਆ, ਉਨ੍ਹਾਂ ਨੇ ਕੋਈ ਵਿਘਨ ਪਾ ਕੇ ਇਸ ਨੂੰ ਸਿਰੇ ਨਾ ਚੜ੍ਹਨ ਦਿੱਤਾ। ਜਥੇਦਾਰ ਊਧਮ ਸਿੰਘ ਜੀ ਨੇ ਆਪਣੀ ਪ੍ਰਧਾਨਗੀ ਸਮੇਂ ਹਿੰਮਤ ਕਰ ਕੇ ਇਹ ਸਾਰਾ ਕੰਮ ਸ਼੍ਰੋਮਣੀ ਕਮੇਟੀ ਵੱਲੋਂ ਆਰੰਭ ਕਰਵਾਇਆ। ਸ਼੍ਰੋਮਣੀ ਅਕਾਲੀ ਦਲ ਦਾ ਜਥੇਦਾਰ ਜੀ ਨਾਲ ਮਤਭੇਦ ਸੀ। ਬਾਜ਼ਾਰ ਮਾਈ ਸੇਵਾਂ ਦੇ ਦੁਕਾਨਦਾਰਾਂ ਨੇ ਜਤਨ ਕੀਤਾ ਕਿ ਸ਼੍ਰੋਮਣੀ ਅਕਾਲੀ ਦਲ ਨੂੰ ਇਸ ਕੰਮ ਲਈ ਵੀ ਜਥੇਦਾਰ ਊਧਮ ਸਿੰਘ ਜੀ ਦੇ ਵਿਰੁੱਧ ਵਰਤਿਆ ਜਾਏ, ਪਰ ਅਕਾਲੀ ਦਲ ਵੱਲੋਂ ਇਸ ਝਾਂਸੇ ਵਿੱਚ ਆਉਣ ਤੋਂ ਇਨਕਾਰ ਕੀਤਾ ਗਿਆ। ਸਰਦਾਰ ਈਸ਼ਰ ਸਿੰਘ ਜੀ ਮਝੈਲ ਦੀ ਪ੍ਰਧਾਨਗੀ ਸਮੇਂ ਸ਼੍ਰੋਮਣੀ ਅਕਾਲੀ ਦਲ ਦਾ ਪੱਖੀ ਹੋਣ ਕਰਕੇ ਤੇ ਸ਼੍ਰੋਮਣੀ ਕਮੇਟੀ ਪਾਸੋਂ ਛੁੱਟੀ ਲੈ ਕੇ ਸ਼੍ਰੋਮਣੀ ਅਕਾਲੀ ਦਲ ਦਾ ਤੇ ਪੰਜਾਬੀ ਸੂਬੇ ਬਾਰੇ ਕੰਮ ਕਰਨ ਕਰਕੇ ਮੈਨੂੰ ਸ਼੍ਰੋਮਣੀ ਕਮੇਟੀ ਦੀ ਮੁਲਾਜ਼ਮਤ ਤੋਂ ਵਿਹਲਿਆਂ ਕਰ ਦਿੱਤਾ ਗਿਆ। ਮੇਰੀ ਮਾਲੀ ਹਾਲਤ ਉਸ ਸਮੇਂ ਅਤੀ ਕਮਜ਼ੋਰ ਸੀ। ਬਾਜ਼ਾਰ ਮਾਈ ਸੇਵਾਂ ਦੇ ਦੁਕਾਨਦਾਰਾਂ ਵੱਲੋਂ ਉਸ ਸਮੇਂ ਮੇਰਾ ਈਮਾਨ ਖ਼ਰੀਦਣ ਦਾ ਜਤਨ ਹੋਇਆ ਤੇ ਮੈਨੂੰ ਪੈਸੇ ਦਾ ਲਾਲਚ ਦੇ ਕੇ ਇਸ ਕੰਮ ਲਈ ਸ਼੍ਰੋਮਣੀ ਕਮੇਟੀ ਦੀ ਵਿਰੋਧਤਾ ਕਰਨ ਲਈ ਉਕਸਾਇਆ ਗਿਆ। ਉਸ ਸਮੇਂ ਮੈਂ ਸ਼੍ਰੋਮਣੀ ਅਕਾਲੀ ਦਲ ਦੇ ਸਕੱਤਰ ਦੇ ਤੌਰ ਉੱਤੇ ਅਤੇ ***ਅਕਾਲੀ*** ਦੇ ਐਡੀਟਰ ਦੇ ਤੌਰ 'ਤੇ ਕੰਮ ਕਰ ਰਿਹਾ ਸੀ। ਸ਼੍ਰੋਮਣੀ ਅਕਾਲੀ ਦਲ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵੀ ਲੜੀਆਂ ਜਾ ਰਹੀਆਂ ਸਨ ਅਤੇ ਜਥੇਦਾਰ ਊਧਮ ਸਿੰਘ ਜੀ ਦੇ ਗਰੁੱਪ ਵਿਰੁੱਧ ਪੂਰੇ ਜ਼ੋਰ ਨਾਲ ਸ਼੍ਰੋਮਣੀ ਅਕਾਲੀ ਦਲ ਵੱਲੋਂ ਪ੍ਰਾਪੇਗੰਡਾ ਜਾਰੀ ਸੀ। ਉਸ ਸਮੇਂ ਗੁਰੂ ਮਹਾਰਾਜ ਦੀ ਮੇਰੇ ਉੱਤੇ ਕਿਰਪਾ ਰਹੀ ਤੇ ਮੈਂ ਦੁਕਾਨਦਾਰਾਂ ਪਾਸੋਂ ਪੈਸੇ ਲੈ ਕੇ ਈਮਾਨ ਵੇਚਣ ਦੇ ਸੌਦੇ ਵਿੱਚ ਨਾ ਫਸਿਆ। ਹੁਣ ਇੱਕ ਪਾਸੇ ਦਸਾਂ ਦੀ ਕਮੇਟੀ ਵਿੱਚ ਗੱਲਬਾਤ ਜਾਰੀ ਹੈ, ਦੂਜੇ ਪਾਸੇ ਸੰਤ ਤੇਜਾ ਸਿੰਘ ਜੀ ਸਾਥੀਆਂ ਸਮੇਤ ਕਨਵੈਸਿੰਗ ਕਰਦੇ ਰਹੇ ਹਨ ਅਤੇ ਇਲਾਕੇਬੰਦੀ ਆਦਿ ਦੇ ਝਗੜੇ ਖੜੇ ਕਰਕੇ ਸਾਡੇ ਪਾਸੋਂ ਦਬਾਅ ਨਾਲ ਉਹ ਕੰਮ ਕਰਾਉਣਾ ਚਾਹੁੰਦੇ ਹਨ, ਜਿਹੜਾ ਕਿ ਬਾਜ਼ਾਰ ਮਾਈ ਸੇਵਾਂ ਦੇ ਦੁਕਾਨਦਾਰ ਲਾਲਚ ਦੇ ਕੇ ਸਾਡੇ ਪਾਸੋਂ ਨਹੀਂ ਸਨ ਕਰਵਾ ਸਕੇ।

ਸ੍ਰੀ ਅਕਾਲ ਤਖ਼ਤ ਸਾਹਿਬ 22-2-59 ਨੂੰ ਹੋਈ ਕਾਰਵਾਈ ਅਤੇ ਉਪਰ ਦੱਸੇ ਹਾਲਾਤ ਨੂੰ ਮੁੱਖ ਰੱਖ ਕੇ ਮੈਂ ਬੜੀ ਸੋਚ ਵਿਚਾਰ ਉਪਰੰਤ ਇਸ ਨਤੀਜੇ 'ਤੇ ਪੁੱਜਾ

ਹਾਂ ਕਿ ਮਨ 'ਤੇ ਇਤਨਾ ਬੋਝ ਹੁੰਦਿਆਂ ਦਸਾਂ ਦੀ ਕਮੇਟੀ ਵਿੱਚ ਮੇਰਾ ਰਹਿਣਾ ਕੋਈ ਲਾਭਦਾਇਕ ਨਹੀਂ ਹੋਣਾ। ਇਸੇ ਕਰਕੇ ਮੈਂ 25-2-59 ਦੀ ਇਕੱਤਰਤਾ ਵਿੱਚ ਹਾਜ਼ਰ ਨਹੀਂ ਹੋ ਰਿਹਾ।

ਸ਼੍ਰੋਮਣੀ ਕਮੇਟੀ ਦੀ ਆਉਣ ਵਾਲੀ ਇਕੱਤਰਤਾ ਵਿੱਚ ਮੈਂ ਆਪਣੀ ਚਿੱਠੀ ਪੇਸ਼ ਕਰ ਕੇ ਕਮੇਟੀ ਨੂੰ ਬੇਨਤੀ ਕਰ ਰਿਹਾ ਹਾਂ ਕਿ ਉਹ ਮੇਰੀ ਥਾਂ ਇਸ ਕਮੇਟੀ ਵਿੱਚ ਕਿਸੇ ਹੋਰ ਸੱਜਣ ਨੂੰ ਨੀਯਤ ਕਰ ਦੇਣ।

*ਦਾਸ,*

ਮਿਤੀ 25-2-59 (ਸਹੀ) ਰਵੇਲ ਸਿੰਘ

ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਇਹ ਨੋਟ ਹਾਜ਼ਰ ਸੱਜਣਾਂ ਨੂੰ ਗ਼ੈਰ-ਰਸਮੀ ਤੌਰ 'ਤੇ ਪੜ੍ਹ ਕੇ ਸੁਣਾਇਆ ਗਿਆ ਅਤੇ ਇਸ ਦੀ ਹੋਂਦ ਵਿੱਚ ਬਾਕਾਇਦਾ ਇਕੱਤਰਤਾ ਨਾ ਹੋ ਸਕੀ। ਇਹ ਵੀ ਫ਼ੈਸਲਾ ਹੋਇਆ ਕਿ ਡਾਕਟਰ ਸੋਹਣ ਸਿੰਘ ਜੀ ਸਾਹਿਬ ਸਰਦਾਰ ਰਵੇਲ ਸਿੰਘ ਜੀ ਨਾਲ ਗੱਲਬਾਤ ਕਰਨ ਅਤੇ ਉਹਨਾਂ ਦੇ ਮੰਨ ਜਾਣ ਉੱਤੇ ਬਾਕਾਇਦਾ ਇਕੱਤਰਤਾ ਬੁਲਾ ਕੇ ਅਗਲੀ ਵਿਚਾਰ ਕੀਤੀ ਜਾਵੇ।

*ਨੋਟ:* ਇਸ ਉਪਰੰਤ ਨਾ ਕੋਈ ਇਕੱਤਰਤਾ ਹੋਈ ਤੇ ਨਾ ਹੀ ਦੁਰਭਾਗ ਵੱਸ ਕੋਈ ਸਹਿਮਤੀ ਅਤੇ ਪਾਵਨ ਬੀੜ ਨੂੰ ਗੁਰੂ ਆਸ਼ੇ ਅਨੁਸਾਰ ਸ਼ੁੱਧ ਛਾਪਣ ਦਾ ਉੱਚਤਮ ਸੰਕਲਪ ਤੇ ਪੁਰਸ਼ਾਰਥ ਮੁੱਦਤਾਂ ਤਕ ਖੱਟੇ ਪੈ ਗਿਆ। ਸੰਨ 1964 ਵਿੱਚ ਚੀਫ਼ ਖ਼ਾਲਸਾ ਦੀਵਾਨ ਅਤੇ ਬਾਜ਼ਾਰ ਮਾਈ ਸੇਵਾਂ ਦੇ ਦੁਕਾਨਦਾਰ ਇੱਕ ਉੱਘੇ ਸੰਤ ਮਹਾਰਾਜ ਦੇ ਰਸੂਖ਼ ਰਾਹੀਂ, ਸੰਤ ਫ਼ਤਹਿ ਸਿੰਘ ਜੀ, ਪ੍ਰਧਾਨ ਸ਼ੋਮਣੀ ਅਕਾਲੀ ਦਲ ਅਤੇ ਸੰਤ ਚੰਨਣ ਸਿੰਘ ਜੀ, ਪ੍ਰਧਾਨ ਸ਼੍ਰੋਮਣੀ ਕਮੇਟੀ ਪਾਸੋਂ ਉਹੀ ਫ਼ੈਸਲਾ ਕਰਵਾਉਣ ਵਿੱਚ ਸਫਲ ਹੋ ਗਏ, ਜਿਸ ਵਿਰੁੱਧ ਸ਼੍ਰੋਮਣੀ ਕਮੇਟੀ ਖ਼ੁਦ ਪਿਛਲੇ 12 ਸਾਲਾਂ ਤੋਂ ਇੱਕ ਨਿਆਇਸ਼ੀਲ ਤੇ ਹੱਕੀ ਸੰਘਰਸ਼ ਕਰਦੀ ਆਈ ਸੀ। ਸ਼੍ਰੋਮਣੀ ਕਮੇਟੀ ਨੇ ਮਿਤੀ 4-4-1964 ਨੂੰ ਮਤਾ ਤਾਂ ਇਹ ਪਾਸ ਕੀਤਾ ਸੀ ਕਿ ਮੰਗਲਾਂ ਦੀ ਛਪਾਈ ਹੂ-ਬ-ਹੂ ਸ੍ਰੀ ਕਰਤਾਰਪੁਰੀ ਆਦਿ ਬੀੜ ਅਨੁਸਾਰ ਹੋਵੇ; ਪਰੰਤੂ ਛਪਾਈ ਕੀਤੀ ਗਈ ਦੁਕਾਨਦਾਰਾਂ ਵੱਲੋਂ ਛਾਪੀਆਂ ਜਾ ਰਹੀਆਂ ਬੀੜਾਂ ਦੇ ਅਨੁਕੂਲ। (ਕਮੇਟੀ ਦਾ ਇਹ ਮਤਾ ਪਿੱਛੇ ਪੰਨਾ 154 ਉੱਤੇ ਅੰਕਿਤ ਹੈ)। ਇਥੋਂ ਤਕ ਕਿ ਵਿਪੱਖੀਆਂ ਨੇ ਵਿਰੋਧਤਾ ਦੇ ਜੋਸ਼ ਵਿੱਚ 'ੴ' ਦਾ ਉਹ ਮੂਲ- ਮੰਤ੍ਰ ਵੀ ਨਵੀਂ ਛਾਪੀ ਬੀੜ ਵਿੱਚੋਂ ਕੱਢ ਦਿੱਤਾ ਹੈ, ਜੋ ਸ੍ਰੀ ਕਰਤਾਰਪੁਰੀ ਆਦਿ ਬੀੜ ਵਿੱਚ 'ਸਲੋਕ ਸਹਸਕ੍ਰਿਤੀ' ਦੇ ਪਹਿਲੇ ਸਲੋਕ "ਪੜਿ ਪੁਸਤਕ ਸੰਧਿਆ ਬਾਦੰ..." ਦੇ ਬਾਅਦ ਪੰਨੇ ਦੇ ਵਿਚਕਾਰ ਸੁਸ਼ੋਭਿਤ ਹੈ। ਇਸ ਹਕੀਕਤ ਦੀ ਤਸਦੀਕ ਪ੍ਰਿੰ. ਜੋਧ ਸਿੰਘ ਜੀ ਵੱਲੋਂ ਛਾਪੀ ਪੁਸਤਕ *ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ* ਦੇ ਪੰਨਾ 118 ਤੋਂ ਵੀ ਕੀਤੀ ਜਾ ਸਕਦੀ ਹੈ।

ਸ਼੍ਰੋਮਣੀ ਕਮੇਟੀ ਦੇ ਇਸ ਅੰਤਿਮ ਫ਼ੈਸਲੇ ਨੇ ਨਾ ਕੇਵਲ ਕਮੇਟੀ ਦੀ ਸਾਖ ਨੂੰ ਹੀ ਮਿੱਟੀ ਵਿੱਚ ਮਿਲਾ ਦਿੱਤਾ; ਸਗੋਂ ਉਹਨਾਂ ਪ੍ਰਸਿੱਧ ਵਿਦਵਾਨਾਂ ਦੀ ਪੁਜ਼ੀਸ਼ਨ ਨੂੰ ਵੀ ਹੌਲਾ ਤੇ ਹਾਸੋ-ਹੀਣਾ ਕੀਤਾ, ਜੋ ਪੂਰੀ ਪੂਰੀ ਈਮਾਨਦਾਰੀ ਨਾਲ ਇਸ ਦੇ ਹੱਕ ਵਿੱਚ ਰਾਏ ਦਿੰਦੇ ਰਹੇ ਸਨ। (ਲੇਖਕ)

# ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਿਚਾਰਾਂ ਦੀ ਚਿੱਠੀ

ਸਿੰਘ ਸਾਹਿਬ ਗਿ: ਗੁਰਦਿਆਲ ਸਿੰਘ ਜੀ ਅਜਨੋਹਾ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਿਚਾਰ ਜੋ ਪਹਿਲੀ ਛਾਪ (ਪੰਨਾ 169) ਉੱਤੇ ਫ਼ੋਟੋ ਬਲਾਕ ਰਾਹੀਂ ਛਪੇ :

[illegible]

੧ ੳ ਵਾਹਿਗੁਰੂ ਜੀ ਕੀ ਫ਼ਤਹਿ ॥

ਸੁਭ ਕਰਮਨ ਤੇ ਕਬਹੂੰ ਨ ਟਰੋਂ ॥

ਜ: ਗੁਰਦਿਆਲ ਸਿੰਘ 'ਅਜਨੋਹਾ'
ਸਿੰਘ ਸਾਹਿਬ
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ
ਅਨੰਦਪੁਰ ਸਾਹਿਬ (ਰੋਪੜ)

Phone : 23
Jath. Gurdial Singh 'Ajnoha'
Singh Sahib
Takhat Shri Kesgarh Sahib
ANANDPUR SAHIB (Ropar)

Received at Yamuna nagar on 3.10.76 at the residence of Bhai Sardar Singh
Dated............

[illegible]

[illegible]

*ਅੰਤਿਕਾ-2*

# ਦਮਦਮੀ ਬੀੜ ਦਾ ਲਿਖਣ-ਅਸਥਾਨ

**(ਲੇਖਕ : ਗਿ: ਗਰਜਾ ਸਿੰਘ, *ਪੰਜਾਬੀ ਦੁਨੀਆਂ*, ਅੰਕ ਸਤੰਬਰ 1964)**

> *ਨੋਟ:* ਸਵਰਗਵਾਸੀ ਗਿਆਨੀ ਗਰਜਾ ਸਿੰਘ ਜੀ ਨੇ ਸਦਾ ਇੱਕ ਖੋਜੀ ਤੇ ਮਿਹਨਤੀ ਇਤਿਹਾਸਕਾਰ ਵਾਂਗ ਸੱਚ ਦੇ ਮੁਤਲਾਸ਼ੀ ਬਣ ਕੇ ਜਿਸ ਮਿਹਨਤ, ਲਗਨ ਤੇ ਨਿਰਭੈਤਾ ਨਾਲ ਪਾਵਨ ਬੀੜ ਤੇ ਸਿੱਖ ਇਤਿਹਾਸ ਬਾਰੇ ਲੇਖ ਲਿਖੇ ਹਨ, ਉਹ ਕਿਸੇ ਉਹਨਾਂ ਵਰਗੇ ਬੇਨਿਆਜ਼ ਤੇ ਦਰਵੇਸ਼ ਲਿਖਾਰੀ ਦਾ ਹੀ ਕੰਮ ਹੋ ਸਕਦਾ ਹੈ। ਵਿਚਾਰ-ਅਧੀਨ ਇਸ ਲੇਖ ਦਾ ਹਰ ਵਿਚਾਰ, ਹਰ ਤੱਥ ਤੇ ਹਵਾਲਾ ਇਤਨਾ ਅਹਿਮ ਹੈ ਕਿ ਲੇਖਕ ਇਸ ਨੂੰ ਆਪਣੀ ਹੱਥਲੀ ਪੁਸਤਕ ਵਿੱਚ ਕਿਤੇ ਕਿਤੇ ਸੰਖੇਪ ਹਵਾਲੇ ਦੇ ਕੇ ਗਿਆਨੀ ਜੀ ਦੀਆਂ ਵਿਚਾਰਾਂ ਤੇ ਯੁਕਤੀਆਂ ਨੂੰ ਵਲੂੰਦਰਣ ਦੀ ਥਾਂ ਸਾਰਾ ਲੇਖ ਹੀ ਪਾਠਕਾਂ ਦੇ ਲਾਭ ਨੂੰ ਮੁੱਖ ਰੱਖ ਕੇ ਇਥੇ ਛਾਪ ਰਿਹਾ ਹੈ, ਤਾਂ ਜੋ ਇਹ ਅਮੋਲਕ ਲੇਖ ਵਧੇਰੇ ਸੁਰੱਖਿਅਤ ਹੋ, ਸਾਂਭਿਆ ਸੰਭਾਲਿਆ ਰਹੇ। *(ਹਰਿਭਜਨ ਸਿੰਘ)*

ਦਮਦਮੀ ਬੀੜਾਂ ਦਾ ਲਿਖਣ-ਅਸਥਾਨ ਪ੍ਰਾਚੀਨ ਲਿਖਤਾਂ ਵਿੱਚੋਂ ਪਹਿਲਾ ਸ੍ਰੀ ਅਨੰਦਪੁਰ ਦਮਦਮਾ ਤੇ ਦੂਸਰਾ ਸਾਬੋ ਕੀ ਤਲਵੰਡੀ ਵਾਲਾ ਦਮਦਮਾ ਸਾਹਿਬ ਸੀ। ਇਨ੍ਹਾਂ ਦੋ ਟਿਕਾਣਿਆਂ ਦੀ ਸਿੱਖ ਇਤਿਹਾਸ ਵਿੱਚ ਬਹੁਤ ਮਹੱਤਤਾ ਦੱਸੀ ਗਈ ਹੈ।

ਅਸੀਂ ਪਾਠਕਾਂ ਦੇ ਗਿਆਨ ਲਈ ਇਸ ਮਜ਼ਮੂਨ ਨੂੰ ਚਾਰ ਹਿੱਸਿਆਂ ਵਿੱਚ ਵੰਡਦੇ ਹਾਂ, ਤਾਂਕਿ ਉਨ੍ਹਾਂ ਨੂੰ ਪੂਰੀ ਵਾਕਫ਼ੀਅਤ ਮਿਲ ਸਕੇ :

(ੳ) ਅਨੰਦਪੁਰੀ ਦਮਦਮਾ;
(ਅ) ਸਾਬੋ ਕੀ ਤਲਵੰਡੀ ਵਾਲਾ ਦਮਦਮਾ;
(ੲ) ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ;
(ਸ) ਘੱਲੂਘਾਰੇ ਵਾਲੀਆਂ ਬੀੜਾਂ।

## (ੳ) ਅਨੰਦਪੁਰੀ ਦਮਦਮਾ

ਇਹ ਉਹ ਪਾਵਨ ਟਿਕਾਣਾ ਹੈ, ਜਿਥੇ ਪਹਿਲ-ਪ੍ਰਥਮੇ ਨਾਵੇਂ ਸਤਿਗੁਰਾਂ ਨੇ ਸੰਮਤ 1722 ਬਿ: 21 ਹਾੜ ਮੁਤਾਬਿਕ 19 ਜੂਨ, 1665 ਈ: ਨੂੰ ਆਪਣੀ ਮਾਤਾ, ਸ੍ਰੀ ਨਾਨਕੀ ਜੀ ਦੇ ਨਾਮ 'ਤੇ ਨਵੇਂ ਨਗਰ ਚੱਕ ਨਾਨਕੀ ਦੀ ਨੀਂਹ[1] ਰੱਖੀ। ਇਸ ਦਾ ਪਤਾ ਸਾਨੂੰ ਹੇਠ-ਲਿਖੀਆਂ ਸੂਚਨਾਵਾਂ ਤੋਂ ਲੱਗਦਾ ਹੈ :

---

1. ਸੇਵਾ ਸਿੰਘ ਕ੍ਰਿਤ *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, ਰਚਿਤ-ਕਾਲ 1856-57 ਬਿ:, ਪੰਨਾ 59.

(1) ਸੰਮਤ 1722 ਕੋ, ਰਾਜਾ ਦੀਪ ਚੰਦ[2] ਕਹਿਲੂਰ ਕਾ, ਕਾਲ ਵਸ ਹੋਆ। ਰਾਨੀ ਚੰਪਾ[3] ਨੇ ਅਹਿਲਕਾਰ ਭੇਜ ਕੇ ਕੀਰਤਪੁਰ ਸੇ ਗੁਰੂ ਜੀ ਕੋ ਬੁਲਾ ਭੇਜਾ। ਮਸੰਦਾਂ ਅਰਦਾਸ ਕੀਤੀ, "ਜੀ ਸੱਚੇ ਪਾਤਸ਼ਾਹ, ਜੇਠ ਮਾਸ ਕੀ ਪੰਦਰਸ਼ ਕੋ ਰਾਜਾ ਜੀ ਕੀ ਸਤਾਰਮੀ ਹੈ। ਪਹਿਲੇ ਜਾਨਾ ਚਾਹੀਏ।... ਰਾਨੀ ਨੇ ਸਤਿਗੁਰਾਂ ਕਾ ਬਹੁਤ ਆਉ ਭਗਤ ਕੀਆ। ਗਾਮ ਬਸਾਨੇ ਕੇ ਲੀਏ ਭੋਇ ਦਈ। ਦੀਵਾਨ ਦਰਘਾ[4] ਮਲ ਕੋ ਬਚਨ ਹੋਆ। ਕੋਈ ਉਚੀ ਥਾਂ ਵੇਖੋ। ਸੰਮਤ 1722, ਅਸਾਢ ਮਾਸ ਕੀ ਇਕੀਸ ਕੋ ਮੋੜੀ[5] ਗੱਡੀ ਮਾਖੋਵਾਲ ਕੇ ਥੇਹ ਪਰ ਅਰ ਬਾਬਾ ਗੁਰਦਿੱਤਾ ਕੇ ਹਾਥ ਕਮਲੋਂ ਸੇ ਨਾਮ ਚੱਕ ਨਾਨਕੀ ਰੱਖਾ।

*(ਸਰੂਪ ਸਿੰਘ ਕ੍ਰਿਤ 'ਗੁਰ ਕੀਆਂ ਸਾਖੀਆਂ', ਰਚਿਨ ਕਾਲ 1847 ਬਿ:)*

(2) ਇਹ ਪਿੰਡ ਹੁਣ ਵੀ ਚੱਕ ਅਖਵਾਉਂਦਾ ਹੈ। ਸਰਕਾਰੀ ਮਾਲ ਦੇ ਕਾਗ਼ਜ਼ਾਂ ਵਿੱਚ ਇਹੋ ਪਿੰਡ ਦਾ ਨਾਮ ਹੈ ਅਤੇ ਇਸ ਦਾ ਅੱਡ ਹੀ ਨੰਬਰਦਾਰ ਹੈ। ਗੁਰੂ ਕੇ ਮਹਿਲ, ਭੋਰਾ ਸਾਹਿਬ, ਦਮਦਮਾ ਸਾਹਿਬ ਤੇ ਸੀਸ ਗੰਜ ਸਾਹਿਬ ਗੁਰਦੁਆਰੇ ਇਸੇ ਚੱਕ ਵਿੱਚ ਹਨ। ਹੁਣ ਇਹ ਪਿੰਡ ਅਨੰਦਪੁਰ ਦਾ ਹੀ ਇੱਕ ਮਹੱਲਾ ਬਣ ਗਿਆ ਹੈ।

*(ਮਾਸਟਰ ਸੰਤੋਖ ਸਿੰਘ ਬੀ.ਏ. ਅਨੰਦਪੁਰੀ ਕ੍ਰਿਤ 'ਅਨੰਦਪੁਰ ਦੀ ਕਹਾਣੀ')*

ਪੁਰਾਣੀਆਂ ਲਿਖਤਾਂ ਅਨੁਸਾਰ ਗੁਰੂ ਤੇਗ਼ ਬਹਾਦਰ ਜੀ ਦੀ ਪੂਰਬ ਤੋਂ ਵਾਪਸੀ ਚੱਕ ਨਾਨਕੀ ਵਿੱਚ ਸੰਮਤ 1729 ਬਿ: (1671 ਈ:) ਨੂੰ ਲਿਖੀ ਮਿਲਦੀ ਹੈ। ਇਸੀ ਸਮੇਂ ਬਾਬਾ ਸਰੂਪ ਦਾਸ ਦੀ ਲਿਖਤ ਅਨੁਸਾਰ ਸਤਿਗੁਰਾਂ ਨਵੀਂ ਬਸਤੀ ਦਾ ਨਾਮ ਅਨੰਦਪੁਰ ਰੱਖਿਆ ਸੀ :

ਤਹਾਂ ਡੇਰਾ ਸਤਿਗੁਰ ਜੀ ਕਰ।
ਪੌੜੀ ਪਾਂਚ ਆਨੰਦ ਕੀ ਪੜ।
ਅਨੰਦਪੁਰ ਨਾਮ ਤਾਂਹਿ ਕਾ ਰਾਖਾ।
ਸ੍ਰੀ ਮੁਖ ਤੋਂ ਸਤਿਗੁਰ ਜੀ ਭਾਖਾ।

*(ਸਰੂਪ ਦਾਸ, 'ਮਹਿਮਾ ਪ੍ਰਕਾਸ਼', ਰਚਿਨ ਕਾਲ 1833 ਬਿ:, ਪੰਨਾ 401)*

ਸ੍ਰੀ ਦਸਮੇਸ਼ ਜੀ ਆਪਣੀ ਬਾਣੀ ਅੰਦਰ ਭੰਗਾਣੀ ਜੰਗ ਤੇ ਉਪਰੰਤ ਇੰਜ ਲਿਖਦੇ ਹਨ :

ਜੁੱਧ ਜੀਤ ਆਏ ਜਬੇ, ਟਿਕੈ ਨ ਤਿਨ ਪੁਰ ਪਾਵ।
ਕਹਿਲੂਰ ਮੈ ਬਾਧਿਯੋ ਆਨ ਅਨੰਦਪੁਰ ਗਾਵ।੩੬।

*(ਬਚਿੱਤਰ ਨਾਟਕ ਅਧਿ: ਅਸ਼ਟਮੋ)*

ਇਸੀ ਪਾਵਨ ਵਸਤੀ ਵਿਖੇ ਪਹਿਲਾ ਗੁਰੂ ਅਸਥਾਨ ਸ੍ਰੀ ਦਮਦਮਾ ਸਾਹਿਬ ਸੀ, ਜਿਸ ਦਾ ਪੁਰਾਣੀਆਂ ਲਿਖਤਾਂ ਵਿੱਚ ਆਦਿ ਸਿੰਘਾਸਨ ਦਮਦਮਾ, ਸਾਚ ਤਖ਼ਤ ਅਕਾਲ, ਲਿਖਿਆ ਮਿਲਦਾ ਹੈ :

---

2. ਰਾਜਾ ਭੀਮ ਚੰਦ ਦਾ ਪਿਤਾ।
3. ਭੀਮ ਚੰਦ ਦੀ ਮਾਤਾ।
4. ਦੀਵਾਨ ਮਤੀ ਦਾਸ, ਮਤੀ ਦਾਸ ਸ਼ਹੀਦ ਦਾ ਚਾਚਾ।
5. ਗਿ: ਗਿਆਨ ਸਿੰਘ ਕ੍ਰਿਤ *ਤਵਾਰੀਖ਼ ਗੁਰੂ ਖ਼ਾਲਸਾ*, ਛਾਪ ਪਹਿਲੀ, ਪੰਨਾ 67.

(ੳ) ਸਤ੍ਰਾਂ ਸੈ ਸ਼ਿਵ ਨੈਨ ਬਨ, ਪੁਨ ਅਗਨੀ ਪ੍ਰਮਾਨ।
ਆਦਿ ਸਿੰਘਾਸਨ ਦਮਦਮਾ, ਰਾਜ ਧਰਾ ਗੁਰ ਜਾਨ।
*(ਕੁਇਰ ਸਿੰਘ ਕ੍ਰਿਤ 'ਗੁਰਬਿਲਾਸ ਪਾ: ੧੦, ਅਧਿ: ਚੌਥਾ, ਰਚਿਨ ਕਾਲ 1802 ਬਿ:)*

(ਅ) ਸ੍ਰੀ ਮਾਤਾ ਜੀ ਤੁਮ ਕਾਰਜ ਯੌਂ ਕੀਜੀਐ।
ਰਾਜ ਸਾਜ ਕੋ ਤਿਲਕ ਪਉਤ੍ਰ ਕੋ ਦੀਜੀਐ।੨੧੩।
ਦੋਹਰਾ॥
ਸੁਣ ਸੰਗਤ ਕੀ ਬੇਨਤੀ, ਤਬ ਮਾਤਾ ਚਿੱਤ ਲਾਇ।
ਸਰਬ ਸੋਚ ਅਭ ਖੇਕਕੀ, ਲੀਨੀ ਅਧਕ ਮੰਗਾਇ।੨੧੪।
ਧਰੀ ਆਨ ਤਿਹ ਠੋਰ ਮੈ, ਅਤਿਚਿਤ ਮੋਦ ਬਢਾਇ।
ਜਹਾਂ ਬਰਾਜਤ ਦਮਦਮਾ, ਸਾਚ ਤਖ਼ਤ ਅਧਿਕਾਇ।੨੧੫।...
ਦੋਹਰਾ॥
ਇਹ ਬਿਧ ਕਮਰ ਕਸਾਇਕੈ, ਕਹਿ ਕਵ ਅਨਕ ਪ੍ਰਕਾਰ।
ਚਲ ਆਏ ਨਿਜ ਤਖ਼ਤ ਪਰ, ਕ੍ਰਿਪਾ ਸਿੰਧ ਕਰਤਾਰ।੨੧੮।...
ਦੋਹਰਾ॥
ਸਤ੍ਰਾਂ ਸੈ ਤ੍ਰਯਾ ਤੀਸ ਮੈ, ਭਾਖਤ ਸੁਮੱਤ ਸੁਜਾਨ। (1733 ਸੰਮਤ)
ਰਾਜ ਸਾਜ਼ ਪ੍ਰਭ ਧਾਰਯੋ, ਇਹ ਪਰ ਅਧਕ ਪ੍ਰਮਾਨ।੨੨੦।
ਦੋਹਰਾ॥
ਆਦਿ ਸਿੰਘਾਸਨ ਦਮਦਮਾ ਜਾਨਤ ਸਕਲ ਜਹਾਨ।
ਜੋ ਇਹ ਕਾਰ ਸੁ ਪੂਜ ਹੈ, ਪੈ ਹੈ ਪ੍ਰਮ ਨਿਧਾਨ।੨੨੧।
*(ਸੁੱਖਾ ਸਿੰਘ ਕ੍ਰਿਤ 'ਗੁਰਬਿਲਾਸ ਪਾ: ੧੦', ਅਧਿ: ਪੰਚਮੋ)*

(ੲ) ਨਿਜ ਖੁਸੀ ਮਹਿ ਹੋ ਕਰ ਤਿਆਰ।
ਪਲ ਮਧਿ ਕਰਤ ਜਗ ਕੋ ਉਧਾਰ।
ਊਚੇ ਸਥਾਨ ਦਮਦਮੇ ਸੁਜਾਨ।
ਦਰਸ਼ਨ ਦੇਤ ਕਰਨਾ ਨਿਧਾਨ।
ਸੁਦਿਬ ਰੂਪ ਤਖ਼ਤੇ ਅਕਾਲ।
ਤਹਿ ਸੋਭ ਕਉਲਨ ਬਰਨੇ ਵਿਸਾਲ।...
*(ਸੁੱਖਾ ਸਿੰਘ ਕ੍ਰਿਤ 'ਗੁਰਬਿਲਾਸ ਪਾ: ੧੦', ਅਧਿ: ਅਸ਼ਟਮੋ)*

(ਸ) ਸੁਨ ਕ੍ਰਿਪਾਲ ਨਿਜ ਹਾਥ ਸੁਧਾਰ।
ਸਭ ਦਾਸਨ ਪਰ ਹੁਕਮ ਉਚਾਰ।
ਦੀਹ ਦਮਦਮਾ ਤੁੰਗ ਘਨੇਰਾ।
ਰਚਹੁ ਰਚੁ ਤਹਿ ਫਰਸ ਬਡੇਰਾ।੨੧।...
ਇਹ ਬਿਖ ਗਏ ਦਮਦਮੇ ਥਾਨ।
ਅਹੈ ਉਤੰਗ ਸੁਚਾਰ ਮਹਾਨ।੩੬।
ਸ੍ਰੀ ਗੁਬਿੰਦ ਸਿੰਘ ਤਖ਼ਤ ਨਿਹਾਰਾ।
ਜੋਰਤ ਕਰ, ਪ੍ਰਣਾਮ ਕੋ ਧਾਰਾ।੩੭।
*('ਸ੍ਰੀ ਗੁਰਪ੍ਰਕਾਸ਼ ਸੂਰਜ ਗ੍ਰੰਥ', ਪ੍ਰਥਮ ਰੁਤ, ਪੰਚਮੋ ਅੰਸੂ)*

ਸੰਗਯਾ, ਤਖ਼ਤ ਦਮਦਮਾ, ਭਾਵ : ਉਹ ਤਖ਼ਤ ਜਿਥੇ ਦੁਸ਼ਟਾਂ ਨੂੰ ਦਮਨ ਕੀਤਾ

ਜਾਵੇ, ਇਸੇ ਅਨੰਦਪੁਰ ਵਾਲੇ ਦੀ ਹੈ। ਇਸੀ ਤਖ਼ਤ ਉੱਤੇ 1733 ਬਿ: ਮੁਤਾਬਿਕ 24 ਮਾਰਚ, 1676 ਈ: ਦੀ ਵੈਸਾਖੀ ਵਾਲੇ[6] ਦਿਨ ਦਸਮ ਪਾਤਸ਼ਾਹ ਨੇ, ਸਤਿਗੁਰੂ ਗੋਬਿੰਦ ਰਾਇ ਸੱਚਾ ਪਾਤਸ਼ਾਹ ਦੀ ਪਦਵੀ ਧਾਰਨ ਕੀਤੀ।

ਇਸ ਅਸਥਾਨ 'ਤੇ ਦਰਬਾਰੀ ਲਿਖਾਰੀ ਪਾਸੋਂ ਨਾਵੇਂ ਪਾਤਸ਼ਾਹ ਦੇ ਸਮੇਂ ਆਰੰਭ ਕੀਤੀਆਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਵਿੱਚ ਨਾਵੇਂ ਮਹਲੇ ਦੀ ਬਾਣੀ ਸਾਰੀ ਸ਼ਾਮਿਲ ਕਰ ਕੇ ਬੀੜਾਂ ਸੰਪੂਰਨ ਕਰਾਈਆਂ ਸਨ, ਜਿਨ੍ਹਾਂ ਵਿੱਚੋਂ ਉਦਾਹਰਣ ਵਜੋਂ ਹੇਠ ਲਿਖੀਆਂ ਇਹ ਬੀੜਾਂ ਕਾਬਲੇ-ਗ਼ੌਰ ਹਨ :

(1) ਢਾਕੇ ਵਾਲੀ ਬੀੜ—ਸੰਮਤ 1732 ਮਿਤੀ ਅਗਹਨ[7] 2 ਵਦੀ 7 ਗ੍ਰੰਥ ਲਿਖਿਆ।

(2) ਪਿੰਡੀ ਲਾਲਾ (ਗੁਜਰਾਤ) ਵਾਲੀ ਬੀੜ—ਸੂਚੀ ਪੱਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ ਸੰਮਤ 1732, ਪੋਹ 23 ਤੇਵੀਵੇਂ ਪੋਥੀ ਲਿਖ ਪਹੁੰਚੇ।

(3) ਸੂਚੀ ਪੱਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ ਸੰਮਤ 1735, ਵੈਸਾਖ 13, ਪੋਥੀ ਲਿਖ ਪਹੁੰਚੇ।

*('ਪ੍ਰਾਚੀਨ ਬੀੜਾਂ' (ਸੰਪਾ:), ਜੀ.ਬੀ. ਸਿੰਘ, ਪੰਨਾ 133ਵਾਂ*
*ਗੁਰਦੁਆਰਾ ਗਜ਼ਟ, ਜੂਨ 1954 ਈ:)*

ਜਿਥੇ ਇਨ੍ਹਾਂ ਬੀੜਾਂ ਵਿੱਚ ਰਾਗਾਂ ਵਾਰ ਨਾਵੇਂ ਸਤਿਗੁਰਾਂ ਦੀ ਬਾਣੀ ਸਾਰੀ ਚਾੜ੍ਹੀ ਹੋਈ ਹੈ, ਉਥੇ ਨਾਵੇਂ ਮਹਲੇ ਦਿਆਂ ਸਲੋਕਾਂ ਵਿਖੇ ਦਸਮੇਸ਼ ਪਿਤਾ ਦੇ ਆਪਣੇ ਦੋਹਰੇ 'ਤੇ ਮਹਲਾ ੧੦ ਅੰਕਿਤ ਹੈ। ਪਹਿਲੀ ਬੀੜ ਢਾਕੇ ਵਾਲੀ ਨਾਵੇਂ ਗੁਰੂ ਜੀ ਦੀ ਸ਼ਹੀਦੀ ਤੋਂ 13 ਦਿਨ ਪਹਿਲੋਂ ਅਨੰਦਪੁਰੀ ਦਮਦਮਾ ਸਾਹਿਬ ਵਿਖੇ ਮੱਘਰ ਸੁਦੀ 7 ਨੂੰ ਸੰਪੂਰਨ ਹੋਈ ਸੀ। ਇਨ੍ਹਾਂ ਦਿਨਾਂ ਵਿੱਚ ਗੁਰੂ ਜੀ[8] ਸਰਹਿੰਦ ਤੋਂ ਦਿੱਲੀ ਨੂੰ ਜਾ ਰਹੇ ਸਨ। ਦਿੱਲੀ ਪਹੁੰਚਣ ਦੀ ਤਾਰੀਖ਼ ਮੱਘਰ ਵਦੀ 8 ਬਣਦੀ ਹੈ। ਇਹ ਪਤਾ ਸਾਨੂੰ ਕਵੀ ਗੁਲਾਬ ਸਿੰਘ ਦੀ ਲਿਖਤ ਤੋਂ ਲੱਗਦਾ ਹੈ :

> ਦਿੱਲੀ ਵਿਖੇ ਅਠ ਦਿਨ ਕੋਤਵਾਲੀ ਕੇ ਚਬੂਤ੍ਰੇ ਅੰਦਰ ਕੋਠੜੀ ਮੈ ਦਿਲੀ ਵਾਲੇ ਤੁਰਕ[9] ਕੇ ਬੈਠਾਏ ਹੋਏ ਬੈਰਾਜੈ ਰਹੇ। ਪਸਚਾਤ ਸੰਮਤ 1732 ਮਘਰ ਸੁਦੀ 5 ਬ੍ਰਿਸਪਤਿਵਾਰ, ਦੋ ਪਹਿਰ ਦੋ ਘੜੀ ਦਿਨ ਚੜੇ ਬਾਹਰ ਕੂਪ ਮੈਂ ਇਸ਼ਨਾਨ ਕਰਕੇ ਜੋਤੀ ਜੋਤ ਸਮਾਏ। *(ਗੁਰਪ੍ਰਣਾਲੀਆਂ, ਪੰਨਾ 10)*

ਢਾਕੇ ਵਾਲੀ ਪਾਵਨ ਬੀੜ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਮੱਘਰ ਦੀ 7 ਨੂੰ ਸ੍ਰੀ ਗੋਬਿੰਦ ਦਾਸ ਜੀ ਦਸਮ ਰੂਪ ਵਿੱਚ ਗੁਰਗੱਦੀ 'ਤੇ ਬਿਰਾਜਮਾਨ ਸਨ। ਤਦੇ

---

6. ਜੰਤਰੀ ਦੀ ਸੁਧਾਈ ਵਾਸਤੇ ਇੰਗਲਿਸਤਾਨ ਵਿੱਚ 2 ਸਤੰਬਰ, 1752 ਈ: ਤੋਂ ਬਾਅਦ ਗਿਆਰਾਂ ਦਿਨ ਸ਼ੁਮਾਰ ਨਹੀਂ ਕੀਤੇ ਗਏ ਸਨ। ਇਸ ਲਈ ਅਗਲੇ ਦਿਨ 3 ਸਤੰਬਰ ਦੇ ਥਾਂ 13 ਸਤੰਬਰ ਮੰਨ ਲਿਆ ਸੀ।
7. *ਹਿੰਦੀ ਕੋਸ਼* ਵਿੱਚ ਮੱਘਰ ਦਾ ਮਹੀਨਾ ਦੱਸਿਆ ਹੈ।
8. ਕੇਸਰ ਸਿੰਘ ਛਿੱਬਰ ਕ੍ਰਿਤ *ਬੰਸਾਵਲੀਨਾਮਾ*, ਚਰਨ ਨਾਵਾਂ।
9. ਦਿੱਲੀ ਦਾ ਹਾਕਮ ਔਰੰਗਜ਼ੇਬ ਸਤਿਗੁਰਾਂ ਦੀ ਸ਼ਹੀਦੀ ਤੋਂ ਉਪਰੰਤ 1732 ਬਿ: ਮਿਤੀ 30 ਚੇਤਰ ਮੁਤਾਬਿਕ 27 ਮਾਰਚ, 1676 ਈ: ਨੂੰ ਦਿੱਲੀ ਪਹੁੰਚਾ ਦਿੱਤਾ ਸੀ।
*(ਵੇਖੋ 'ਮੁਆਸਰੇ ਆਲਮਗੀਰ', 'ਔਰੰਗਜ਼ੇਬ ਦਾ ਸੰਖੇਪ ਇਤਿਹਾਸ' ਤੇ 'ਔਰੰਗਜ਼ੇਬ ਨਾਮਾ')*

ਉਨ੍ਹਾਂ ਨੇ ਮਹਲਾ ੧੦ ਦੇ ਸਿਰਲੇਖ ਹੇਠ ਦੋਹਰਾ ਉਚਾਰਨ ਕੀਤਾ। ਹੁਣ ਅਸਾਂ ਇਹ ਵੇਖਣਾ ਹੈ ਕਿ ਨਾਵੇਂ ਪਾਤਸ਼ਾਹ ਨੇ ਆਪਣੇ ਸਾਹਿਬਜ਼ਾਦੇ ਸ੍ਰੀ ਗੋਬਿੰਦ ਦਾਸ ਨੂੰ ਕਦੋਂ ਤੇ ਕਿਥੇ ਗੁਰਿਆਈ ਦਿੱਤੀ। ਇਸ ਗੁੰਝਲ ਨੂੰ ਭਾਈ ਸੇਵਾ ਸਿੰਘ ਨੇ ਸਾਫ਼ ਕੀਤਾ ਹੈ। ਆਪ ਨੇ ਲਿਖਿਆ ਹੈ ਕਿ ਗੁਰਤਾ ਕਸ਼ਮੀਰੀ ਫ਼ਰਿਆਦੀ ਜਥੇ ਦੇ ਆਵਣ 'ਤੇ ਮਿਲੀ ਸੀ :

ਹਥ ਜੋਰ ਕਹਯੋ ਕ੍ਰਿਪਾ ਰਾਮ।
ਦੱਤ ਬ੍ਰਾਹਮਣ ਮਟਨ ਗ੍ਰਾਮ।
ਹਮਰੋ ਬਲ ਅਬ ਰਹਯੋ ਨਾ ਕਾਈ।
ਹੇ ਗੁਰ ਤੇਗ ਬਹਾਦਰ ਰਾਈ।
ਗਜ ਕੇ ਬੰਧਨ ਕਾਟਨ ਹਾਰੈ।
ਤੁਮ ਗੁਰ ਨਾਨਕ ਹੈ ਅਵਤਾਰੇ।
ਜਿਮ ਦਰੋਪਤੀ ਰਾਖੀ ਲਾਜ।
ਦੀਯੋ ਸਮਾਰ ਸਦਾਮੈ ਕਾਜ।
ਫਿਰਤ ਫਿਰਤ ਪ੍ਰਭ ਆਏ ਥਾਰੈ।
ਥਾਕ ਪਰੈ ਹਉ ਤਉ ਦਰਬਾਰੈ।
ਸੇਵਾ ਹਰੀ ਇਮ ਅਰਜ ਗੁਜਾਰੀ।
ਤੁਮ ਕਲਜੁਗ ਕੇ ਕ੍ਰਿਸ਼ਨ ਮੁਰਾਰੀ।੩੫।

ਦੋਹਰਾ—ਗੁਰ ਦਰ ਤੇ ਇਮ ਬਿਧਰ ਨੇ ਬਿਰਥਾ ਕਹੀ ਸੁਨਾਇ।
ਅਵਰ ਵਾਸ਼ਨਾ ਨਾਹਿ ਪ੍ਰਭ, ਤੱਕੀ ਤਉ ਸਰਨਾਇ।੩੬।

ਦੋਹਰਾ—ਰਵੀ, ਚਾਂਦ ਹੈ ਜਗਤ ਮੈ, ਜਉ ਲਉ ਧਰਨ ਅਕਾਸ।
ਨਾਮ ਰਹੇ ਸਦੀਵ ਤਉ, ਪੂਰੋ ਜਨ ਕੀ ਆਸ।੩੭।

ਚੌਪਈ—ਸਤਿਗੁਰ ਇਮ ਮਨ ਠਹਿਰਾਈ।
ਬਿਨ ਸਿਰ ਦੀਏ ਜਗਤ ਦੁਖ ਪਾਈ।
ਦਾਸ ਗੋਬਿੰਦ ਥੀਂ ਪਾਸ ਬਹਾਯੋ।
ਕਮਰ ਕਸਾ ਸਤਿਗੁਰੂ ਕਰਾਯੋ।
ਪੈਸੇ ਪਾਂਚ ਸ੍ਰੀ ਫਲ ਏਕ।
ਧਰ ਆਗੇ ਦੀਯੇ ਮਸਤਕ ਟੇਕ।[10]
ਬਾਲ ਗੁਰੂ ਤਬ ਕਹਿਯੋ ਅਲਾਇ।
ਪਿਤਾ ਗੁਰੂ ਤਉ ਕਰੇ ਸਹਾਇ।੧।
ਸੇਵਾ ਹਰੀ ਸੁਨ ਧੀਰਜ ਦੀਨਾ।
ਦਿੱਲੀ ਦਿਸ਼ਾ ਪਿਆਨਾ ਕੀਨਾ।੩੮।

*('ਸ਼ਹੀਦ ਬਿਲਾਸ ਭਾਈ ਮਨੀ ਸਿੰਘ', ਰਚਿਨ ਕਾਲ 1856-57, ਪੰਨਾ 60)*

---

10. ਮ: ੧੦॥
ਬਲ ਹੋਆ ਬੰਧਨ ਛੁਟੈ, ਸਭ ਕਿਛੁ ਹੋਤ ਉਪਾਇ॥
ਨਾਨਕ ਸਭ ਕਿਛੁ ਤੁਮਰੇ ਹਾਥ ਮੈ, ਤੁਮ ਹੀ ਹੋਤ ਸਹਾਇ॥੫੪॥
*(ਵੱਡੇ ਘੱਲੂਘਾਰੇ ਵਾਲੀ ਬੀੜ, ਪੰਨਾ 533)*

ਨਾਵੇਂ ਗੁਰੂ ਜੀ ਦੀ ਹਜ਼ੂਰੀ ਵਿੱਚ ਗੁਰਿਆਈ ਮਿਲਣ ਸੰਬੰਧੀ ਸੂਚਨਾਵਾਂ :

(ੳ) ਤਿਲਕ ਗੁਰਆਈ ਮਸਤਕ ਕੀਨਾ।
ਨਲਯੇਰ ਭੇਟ ਸ੍ਰੀ ਪ੍ਰਭ ਦੀਨਾ।
ਜੈ ਜੈ ਕਾਰ ਪੂਰ ਧੁਨ ਰਹੀ।
ਅਤਿ ਪ੍ਰਸੰਨ ਸੰਗਤ ਭਈ।...
ਪੁਨ ਸਿਖ ਸੰਗਤ ਨਾਲ ਬੁਲਾਇ।
ਖਿਖ ਫ਼ਕੀਰ ਇਕਤ੍ਰ ਭਏ ਆਇ।
ਤਿਸ ਸਭਾ ਮੈ ਬਚਨ ਗੁਰ ਕੀਨਾ।
ਮੈਂ ਗੁਰ ਗੋਬਿੰਦ ਕੋ ਗੁਰਆਈ ਦੀਨਾ।

*(ਸਰੂਪ ਦਾਸ ਕ੍ਰਿਤ 'ਮਹਿਮਾ ਪ੍ਰਕਾਸ਼', 394)*

(ਅ) ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਨੌਜਵਾਨ ਸਾਹਿਬਜ਼ਾਦੇ ਨੂੰ ਬੁਲਾ ਭੇਜਿਆ। ਉਸ ਦੇ ਲੱਕ ਨਾਲ ਸ੍ਰੀ ਗੁਰੂ ਜੀ ਨੇ ਤਲਵਾਰ ਬੰਨ੍ਹ ਦਿੱਤੀ। ਇਸ ਤਰ੍ਹਾਂ ਕਰਕੇ ਉਸ ਨੂੰ ਗੁਰਿਆਈ ਦਾ ਵਾਰਸ ਥਾਪਿਆ।...

*(ਕਨਿੰਘਮ ਕ੍ਰਿਤ ਸਿੱਖ ਇਤਿਹਾਸ (ਅਨੁ.) ਗੁਰਮੁਖ ਸਿੰਘ ਗੁਰਮੁਖ, ਪੰਨਾ 131)*

(ੲ) ਏਧਰ ਗੁਰੂ ਸਾਹਿਬ ਤਲਬੀ ਨਾਲ ਜਾਣ ਤੋਂ ਪਹਿਲੇ ਹੀ, ਜਾਣਾ ਸਮਝ ਕੇ, ਆਪਣੇ ਫ਼ਰਜ਼ੰਦ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਸਿੱਖੀ ਤੇ ਬ੍ਰਹਮ ਗਿਆਨ ਦਾ ਉਪਦੇਸ਼ ਤੇ ਗੁਰੂ-ਘਰ ਦੇ ਕਾਰੋਬਾਰ ਭਲੀ ਪ੍ਰਕਾਰ ਸਮਝਾ ਕਰ 11 ਹਾੜ ਸੰਮਤ 1732 ਬਿ: ਨੂੰ ਅਨੰਦਪੁਰੋਂ ਕੂਚ ਕੀਤਾ।...

*(ਗਿ: ਗਿਆਨੀ ਸਿੰਘ ਕ੍ਰਿਤ 'ਤਵਾਰੀਖ਼ ਗੁਰੂ ਖ਼ਾਲਸਾ', ਰਚਨ ਕਾਲ 1948 ਬਿ:)*

ਹੁਣ ਸਾਡੇ ਸਾਹਮਣੇ ਇਹ ਸੁਆਲ ਪੈਦਾ ਹੁੰਦਾ ਹੈ ਕਿ 11 ਹਾੜ ਤੋਂ ਸ਼ਹੀਦੀ ਤਕ ਪੰਜ ਮਹੀਨੇ ਬਣਦੇ ਹਨ। ਕੀ ਇਤਨਾ ਚਿਰ ਨਾਵੇਂ ਪਾਤਸ਼ਾਹ ਨੇ ਕੋਈ ਹੋਰ ਬਾਣੀ ਨਹੀਂ ਉਚਾਰੀ ਅਤੇ ਇਤਨਾ ਸਮਾਂ ਰਹੇ ਕਿਥੇ ? ਇਸ ਦਾ ਉੱਤਰ ਅਸੀਂ ਇੱਕ ਪੁਰਾਣੀ ਲਿਖਤ 1826 ਬਿ: ਦੀ, ਵਿੱਚੋਂ ਦਿੰਦੇ ਹਾਂ। ਸਤਿਗੁਰੂ ਜੀ ਸਰਸਾ ਨਦੀ ਤੋਂ ਪਾਰ, ਨਗਰ ਮਲਕਪੁਰ ਰੰਘੜਾਂ ਦੇ ਇੱਕ ਖੂਹ ਤੋਂ ਪਕੜੇ ਗਏ ਦੱਸੇ ਹਨ :

ਪਿੰਡ ਦੇ ਰੰਘੜ ਆਏ ਧਾਇ।
ਗਹਿ ਲੀਤੇ ਸਾਹਿਬ ਅਤੇ ਸਤੀ ਦਾਸ ਜਾਇ।[11]
ਮੱਤੀ ਦਾਸ[12] ਭੀ ਖੂਹ ਤੇ ਕਢਿਆ ਆਇ।
...ਭੇਜ ਆਦਮੀ ਫ਼ੌਜ ਰੋਪੜੋਂ ਮੰਗਵਾਈ।
ਜੋ ਕੁਛ[13] ਆਹਾ ਸੋ ਖੋਸ ਲੀਤਾ, ਸਾਹਿਬ ਦਿਤੇ ਪਕੜਾਈ।...
ਰੋਪੜ ਵਾਲੇ ਆਦਮੀ ਭੇਜਿਆ ਸਰਹੰਦ।
ਆਉ ਫੌਜ ਲੈ ਆਉ ਅਸਾ ਸਾਹਿਬ ਕੀਤੇ ਬੰਦ।੭੬।
ਸੋ ਪਿੰਜਰਾ ਲੋਹੇ ਕਾ ਕਰ ਲਿਆਏ।
ਸਾਹਿਬ ਵਿਚ ਲੀਤੇ ਪਾਇ।

---

11. ਮਤੀ ਦਾਸ ਦਾ ਛੋਟਾ ਭਰਾ।
12. ਦੀਵਾਨ ਦਰਘਾ ਮਲ ਦਾ ਭਤੀਜਾ ਤੇ ਹੀਰਾ ਨੰਦ 'ਛਿੱਬਰ' ਦਾ ਪੁੱਤਰ।
13. ਮਲੇਰਕੋਟਲਿਆਂ ਦੀ ਚੌਕੀ ਸੀ।

ਆਹੇ ਕਰਨ ਕਾਰਨ ਸਮਰੱਥ।
ਪਰ ਰਜਾਇ ਮੰਨੀ, ਪਰ ਮੱਥੇ ਹੱਥ।੭੭।
ਚਉਥ ਮਹੀਨੇ[14] ਸਾਹਿਬ ਦਿੱਲੀ ਜਾਇ ਪਹੁਤੇ।
ਵਿਚ ਮਾਰਗ ਦੁਖ ਪਾਇ ਬਹੁਤੇ।...

*(ਕੇਸਰ ਸਿੰਘ ਛਿੱਬਰ ਕ੍ਰਿਤ 'ਬੰਸਾਵਲੀਨਾਮਾ', ਚਰਨ ਨਾਵਾਂ)*

ਇਹ ਜਾਨਣਾ ਜ਼ਰੂਰੀ ਹੈ ਕਿ ਪੁਰਾਣੀਆਂ ਲਿਖਤਾਂ ਅਨੁਸਾਰ ਇਸ ਤੋਂ ਪਹਿਲੇ ਵੀ ਇੱਕ ਵਾਰੀ ਸਤਿਗੁਰਾਂ ਦੀ ਗ੍ਰਿਫ਼ਤਾਰੀ ਔਰਰੰਗਜ਼ੇਬ ਨੇ ਕੀਤੀ ਸੀ। ਸਤਿਗੁਰਾਂ ਨੂੰ ਬਾਂਗਰ ਦੇਸ ਦੇ ਪ੍ਰਸਿੱਧ ਨਗਰ ਧਮਧਾਨ ਤੋਂ ਸੰਮਤ 1722 ਬਿ: ਸਾਵਨ ਭਾਦਰੋਂ ਦੇ ਮਹੀਨੇ ਪਕੜ ਕੇ ਕੰਵਰ ਰਾਮ ਸਿੰਘ ਪੁੱਤਰ ਰਾਜਾ ਜੈ ਸਿੰਘ ਦੀ ਮਿਸਲ ਵਿੱਚ ਨਜ਼ਰਬੰਦ ਕਰ ਦਿੱਤਾ[15] ਸੀ। ਗੁਰੂ ਜੀ ਕੁਝ ਸਮਾਂ ਨਜ਼ਰਬੰਦੀ ਦੀ ਹਾਲਤ ਵਿੱਚ ਆਗਰੇ ਦੇ ਕਿਲ੍ਹੇ ਵਿਖੇ ਰਹੇ ਸਨ।

ਇਥੇ ਇਹ ਦੱਸਣਾ ਜ਼ਰੂਰੀ ਹੈ ਕਿ ਨਾਵੇਂ ਪਾਤਸ਼ਾਹ ਦੀ ਕੁਝ ਬਾਣੀ ਇਨ੍ਹਾਂ ਦੀ ਸ਼ਹੀਦੀ ਤੋਂ 7 ਸਾਲ ਪਹਿਲੇ ਸੰਮਤ 1725 ਬਿ: ਵਿੱਚ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਵਿੱਚ ਚੜ੍ਹੀ ਮਿਲਦੀ ਹੈ। ਇੱਕ ਬੀੜ ਸੰਮਤ 1725 ਬਿ: ਦੀ ਲਾਂਧੜਾ ਨਗਰ, ਤਹਿਸੀਲ ਫ਼ਿਲੌਰ, ਜ਼ਿਲ੍ਹਾ ਜਲੰਧਰ ਵਿੱਚ ਬਿਰਾਜਮਾਨ ਹੈ। ਦੂਸਰੀ ਇਸੇ ਸਾਲ ਦੀ ਲਿਖੀ ਭਾਰਤ ਤੋਂ ਬਾਹਰ ਕੰਧਾਰ ਸ਼ਹਿਰ ਅਫ਼ਗ਼ਾਨਿਸਤਾਨ ਵਿੱਚ ਧਰਮਸ਼ਾਲਾ ਬਾਬਾ ਸ੍ਰੀ ਚੰਦ ਜੀ ਵਿਖੇ ਹੈ। ਪ੍ਰੋ. ਗੰਡਾ ਸਿੰਘ *ਅਫ਼ਗ਼ਾਨੀ ਸਫ਼ਰਨਾਮੇ* ਵਿੱਚ ਇੰਜ ਲਿਖਦੇ ਹਨ :

> ਇਥੇ ਇੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੁਰਾਤਨ ਲਿਖਤੀ ਬੀੜ ਹੈ, ਜੋ ਸੰਮਤ 1725 ਬਿ: ਹਾੜ ਸੁਦੀ ਪੰਚਮੀ ਸੰਨ 1668 ਈ: ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਸਮੇਂ ਦੀ ਲਿਖੀ ਹੋਈ ਹੈ।... ਇਸ ਦੇ ਅੰਕ 503 ਵਾਲੇ ਪੰਨੇ ਪਰ ਰਾਗ ਮਾਲਾ ਹੈ।... ਇਸ ਤੋਂ ਅਗਲੇ ਪੰਨੇ ਪਰ ਰਾਗ ਗਉੜੀ ਸਬਦ ਮਹਲਾ ੯ "ਸਾਧੋ ਮਨ ਕਾ ਮਾਨ ਤਿਆਗਉ" ਹੈ। ਪਿਛਲੇ ਪਾਸੇ 504 ਅੰਕ ਵਾਲੇ ਪੰਨੇ ਪਰ ਰਾਗ ਸੋਰਠਿ ਨਾਵਾਂ ੯ "ਰੇ ਮਨ ਰਾਮ ਸਿਉ ਕਰਿ ਪ੍ਰੀਤਿ" ਹੈ। 505 ਅੰਕ ਪਰ ਰਾਗ ਤਿਲੰਗ ਕਾਫੀ ਮਹਲਾ ੯ "ਚੇਤਨਾ ਹੈ ਤਉ ਚੇਤਿ ਲੈ ਨਿਸ ਦਿਨ ਮੈ ਪ੍ਰਾਨੀ" ਹੈ। ਇਸ ਤੋਂ ਬਾਅਦ ਨਾਵੇਂ ਮਹਲੇ ਦੇ ਹੋਰ ਰਾਗਾਂ ਦੇ ਸ਼ਬਦ ਹਨ।...
>
> *('ਅਫ਼ਗ਼ਾਨੀ ਸਫ਼ਰਨਾਮਾ', ਪੰਨਾ 16, ਇਤਿਹਾਸਕ ਪੱਤਰ 1952-53 ਈ:)*

ਇਹ 1725 ਬਿ: ਵਾਲੀਆਂ ਬੀੜਾਂ ਗੁਰੂ ਜੀ ਦੇ ਹਜ਼ੂਰੀ ਲਿਖਾਰੀਆਂ ਨੇ ਪੂਰਬ ਦੇ ਦੌਰੇ ਸਮੇਂ ਨਾਲ ਰਹਿੰਦਿਆਂ ਲਿਖੀਆਂ ਜਾਪਦੀਆਂ ਹਨ। ਇਸ ਸਾਲ ਦੇ ਅਖ਼ੀਰ ਗੁਰੂ ਜੀ ਰਾਜਾ ਰਾਮ ਸਿੰਘ 'ਕਛਵਾਹਾ' ਅੰਬੇਰ ਪੱਤੀ ਦੇ ਨਾਲ ਸੂਬਾ ਆਸਾਮ ਵਿੱਚ ਸਨ :

(ੳ) ਗੁਰੂ ਤਿਆਗ ਮੱਲ ਕਾਇਮ ਮਕਾਮ ਗੁਰੂ ਨਾਨਕ ਦਰ ਅਸਾਮ ਹਮਰਾਹ ਬੈਕੁੰਠ ਗਾਹੀ ਮਹਾਰਾਜਾ ਰਾਮ ਸਿੰਘ ਜੀਓ ਬੂਦ। *(ਆਸਾਮੀ ਬੁਰੰਜੀ ਲਿਖਤੀ ਪੋਥੀ)*

---

14. ਸਰਹਿੰਦ ਇਤਨਾ ਸਮਾਂ ਨਜ਼ਰਬੰਦ ਰਹੇ।
15. *ਮਹਿਮਾ ਪ੍ਰਕਾਸ਼*, ਪੰਨਾ 373.

(ਅ) ਅਸੀਂ ਪਰੈ ਰਾਜਾ ਜੀ ਕੇ ਸਾਥ ਗਏ ਹਾਂ। ਕਬੀਲਾ ਹਮ ਨੇ ਪਟਨੇ ਛੋਡਾ ਹੈ। ਜੋ ਸਿੱਖ ਸੇਵਾ ਕਰੇਗਾ ਤਿਸ ਕੇ ਰੁਜਗਾਰ ਮੋ ਬਰਕਤਿ ਹੋਵੇਗੀ।... ਕੋਈ ਅਵਲ ਹਵੇਲੀ ਹੋਵੈ—ਬਡੀ ਹੋਵੈ, ਤਿਸ ਮੋ ਕਬੀਲੇ ਰੱਖਣੇ।...

*(ਹੁਕਮਨਾਮਾ ਪਾਤਸ਼ਾਹੀ ਨਾਵੀਂ)*

ਇਸ ਤਰ੍ਹਾਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਸ਼ਬਦ ਨਾਵੇਂ ਸਤਿਗੁਰਾਂ ਦੇ ਪੂਰਬ ਦੇ ਦਉਰੇ ਸਮੇਂ ਬੀੜ ਅੰਦਰ ਚੜ੍ਹੇ ਹਨ। ਗੁਰੂ ਜੀ 6 ਚੇਤਰ ਸੰਮਤ ਸਾਕਾ 1592 (ਬਿਕ੍ਰਮੀ 1725 ਮਿਤੀ ਚੇਤਰ 4, ਮਾਰਚ 2, 1670 ਈ:) ਨੂੰ ਆਸਾਮ ਦੀ ਜੰਗ ਤੋਂ ਉਪਰੰਤ ਰਾਜਾ ਰਾਮ ਸਿੰਘ ਨਾਲ ਰੰਗਾ ਮਾਟੀ (ਧਾਰੂ ਪੋਤੀਆ ਘਾਟ) ਵੱਲ ਮੁੜ ਆਏ ਸਨ। (ਲਿਖਤੀ ***ਆਸਾਮ ਬੁਰੰਜੀ*** ਸੁਰਤ ਦੱਤ ਦੀ ਉਲਟਾ ਕੇ ਛਾਪੀ ਹੋਈ) ਬਾਣੀ ਬੀੜ ਵਿੱਚ ਚੜ੍ਹਨ ਦਾ ਥਹੁ ਪਤਾ ਉਪਰੋਕਤ ਲਿਖਤਾਂ ਤੋਂ ਲੱਗ ਜਾਂਦਾ ਹੈ ਅਤੇ ਸਾਬੋ ਕੀ ਤਲਵੰਡੀ ਵਾਲੇ ਦਮਦਮੇ ਦੀ ਇਹ ਰਵਾਇਤ ਕਿ ਨਾਵੇਂ ਗੁਰੂ ਜੀ ਦੀ ਬਾਣੀ ਸ੍ਰੀ ਦਸਮੇਸ਼ ਜੀ ਨੇ ਪਹਿਲੇ ਪ੍ਰਥਮੇ ਇਥੇ ਸੰਮਤ 1763 ਬਿ: (1706 ਈ:) ਨੂੰ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿੱਚ ਚਾੜ੍ਹੀ ਸੀ, ਇੱਕ ਫ਼ਰਜ਼ੀ ਕਹਾਣੀ ਬਣ ਕੇ ਰਹਿ ਜਾਂਦੀ ਹੈ।

ਇਹ ਵੀ ਰਵਾਇਤ ਗ਼ਲਤ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਾਬੋ ਕੀ ਤਲਵੰਡੀ ਵਾਲੇ ਦਮਦਮੇ ਵਿੱਚ ਧੀਰ ਮੱਲੀਆਂ ਪਾਸੋਂ ਪਹਿਲੀ ਆਦਿ ਬੀੜ ਮੰਗ ਭੇਜੀ ਸੀ। ਅਸਲ ਵਿੱਚ ਇਹ ਰਵਾਇਤ ਅਨੰਦਪੁਰੀ ਦਮਦਮੇ ਨਾਲ ਸੰਬੰਧ ਰੱਖਦੀ ਹੈ।

ਸ੍ਰੀ ਦਸਮੇਸ਼ ਜੀ ਨੇ ਸੰਮਤ 1735 ਬਿ: (1678 ਈ:) ਨੂੰ ਅੱਸੂ ਦੇ ਮਹੀਨੇ ਪਿਛਲੀਆਂ ਲਿਖੀਆਂ ਬੀੜਾਂ ਦੀ ਸੋਧ ਤੇ ਅੱਗੋਂ ਸ਼ੁੱਧ ਉਤਾਰੇ ਕਰਵਾਉਣ ਲਈ ਧੀਰ ਮੱਲੀਆਂ ਪਾਸੋਂ ਗੁਰੂ ਅਰਜਨ ਸਾਹਿਬ ਵਾਲੀ ਬੀੜ ਮੰਗ ਭੇਜੀ ਸੀ, ਜੋ ਉਨ੍ਹਾਂ ਨਾ ਦਿੱਤੀ :

> ਸੰਮਤ 1735 ਨੂੰ ਗੁਰੂ ਗੋਬਿੰਦ ਸਿੰਘ ਜੀ...ਬਕਾਲੇ[16] ਲਿਖਿ ਭੇਜਿਆ ਜੋ ਆਦਿ ਗ੍ਰੰਥ ਸਾਹਿਬ ਜੀ ਅਸਾਨੂੰ ਭੇਜੋ। ਇਨ੍ਹਾਂ ਜਵਾਬ ਦਿੱਤਾ। ਸੋਢੀਆਂ[17] ਆਖ ਭੇਜਿਆ ਜੋ ਤੁਸੀਂ ਗੁਰੂ ਹੋ, ਹੋਰ ਬਣਾ ਲਵੋ[18]।

*(ਚਉਪਾ ਸਿੰਘ 'ਹਜ਼ੂਰੀ' ਕ੍ਰਿਤ ਰਹਿਤਨਾਮਾ ਲਿਖਤੀ)*

ਇਸ ਦੀ ਪੁਸ਼ਟੀ ਹੇਠ ਲਿਖੀਆਂ ਲਿਖਤਾਂ ਤੋਂ ਹੁੰਦੀ ਹੈ :

(ੳ) ਅਤੇ ਆਦਿ ਗ੍ਰੰਥ ਧੀਰ ਮਲ[19] ਪਾਸੋਂ ਮੰਗ ਭਿਜਵਾਇਆ।
ਤਿਨ ਦਿੱਤਾ ਜਬਾਬ ਗ੍ਰੰਥ ਨਾ ਪਠਾਇਆ।
ਕਹਿ ਭੇਜਿਆ ਤੂੰ ਗੁਰੂ ਬਣਿਆ ਹੈਂ "ਹੋਰ ਲੈ ਬਣਾਇ।"
ਅਸਾਨੂੰ ਦਿੱਤਾ ਹੈ ਦਾਦੇ[20]।
ਤੈਨੂੰ ਕਿਕੂ ਦੇ ਹੈ ਉਠਾਇ।੨੯।

---

16. ਸੰਮਤ 1735 ਬਿ: ਵਿੱਚ ਧੀਰ ਮੱਲੀਏ ਸੋਢੀ ਬਾਬਾ ਬਕਾਲੇ ਵਿੱਚ ਹੀ ਸਨ, ਬਾਦ ਵਿੱਚ ਕਰਤਾਰਪੁਰ ਗਏ ਹਨ। *(ਵੇਖੋ, ਮਹਿਮਾ ਪ੍ਰਕਾਸ਼, ਪੰਨਾ 369)*
17. ਭਾਵ, ਭਾਰ ਮੱਲੀਆਂ : ਸ੍ਰੀ ਧੀਰ ਮਲ ਦਿਆਂ ਪੁਤ੍ਰਾਂ।
18. ਭਾਵ, ਤੁਸੀਂ ਗੁਰਗੱਦੀ 'ਤੇ ਬਿਰਾਜਮਾਨ ਹੋ, ਹੋਰ ਬਣਾ ਲਵੋ ਅਥਵਾ ਉਤਾਰਾ ਕਰ ਲਵੋ।
19. ਧੀਰਮਲ ਨਹੀਂ, ਭਾਰ ਸਿੰਘ ਕੋਲੋਂ।
20. ਭਾਵ, ਦਾਦੇ ਗੁਰੂ ਹਰਿਗੋਬਿੰਦ ਜੀ ਵੱਲੋਂ ਬਖ਼ਸ਼ਿਸ਼ ਹੋਈ ਹੈ।

ਸਾਹਿਬ ਜੀ ਗ੍ਰੰਥ ਉਤਾਰਾ ਹੋਰ ਕਰਾਇ ਮੰਗਵਾਇਆ[21]।
ਅਤੇ ਨਾਲ ਆਪ ਰਸਨਾ ਥੀਂ ਉਚਰ ਹੋਰ ਬਣਾਇਆ।
ਧੀਰ[22] ਮਲ ਸੀ ਭਰਾਉ ਤਾਏ ਦਾ ਪੁੱਤ੍ਰ।
ਤਿਸ ਨਾਲ ਨਹੀਂ ਸੀ ਲੜਨਾ।
ਦਿੱਤਾ ਉੱਤ...। *(ਕੇਸਰ ਸਿੰਘ 'ਛਿਬਰ' ਲਿਖਤ ਬੰਸਾਵਲੀਨਾਮਾ, ਚਰਨ ਦਸਮਾਂ)*

(ਅ) ਅਨੰਦਪੁਰ ਮੇਂ ਏਕ[23] ਬਾਰ ਗੁਰੂ ਕਰਯੋ ਥਾ ਖਿਆਲ।
ਪੰਚਮ ਗੁਰ ਕੇ ਹਾਥ ਕਾ ਗ੍ਰੰਥ ਜੋ ਆਹਿ ਬਾਲ।
ਦਰਸ਼ਨ ਕਰੀਏ ਤਾਂਹਿ ਕਾ ਅਨੰਦ ਪੁਰ ਮੰਗਵਾਇ।
ਪੁਨ ਤਿਸ ਪਰ ਤੇ ਗ੍ਰੰਥ ਇਕ ਰਾਖੋ ਔਰ ਲਿਖਾਇ।...
*(ਗਿ: ਗਿਆਨ ਸਿੰਘ ਕ੍ਰਿਤ ਪੰਥ ਪ੍ਰਕਾਸ਼, ਛਾਪ ਦੂਜੀ, ਬਾਈਸਮੋਂ ਬਿਸਰਾਮ, ਰਚਿਨ ਕਾਲ 1936 ਬਿ:)*

## ਧੀਰਮਲ ਦਾ ਅਕਾਲ ਚਲਾਣਾ

ਇਹ ਜਾਨਣਾ ਜ਼ਰੂਰੀ ਹੈ ਕਿ ਧੀਰਮਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮੰਗ ਭੇਜਣ ਤੋਂ 10 ਮਹੀਨੇ ਪਹਿਲੋਂ ਇਸ ਸੰਸਾਰ ਫ਼ਾਨੀ ਤੋਂ ਚੱਲ ਵੱਸਿਆ ਸੀ। ਇਹਦੀ ਮਿਰਤੂ 1734 ਬਿ: ਮੱਘਰ ਸੁਦੀ ਦੂਜ, ਮੁਤਾਬਿਕ 1677 ਈ: ਹੋਈ ਸੀ[24]। ਇਸ ਤੋਂ ਪਿੱਛੋਂ ਇਸ ਦਾ ਪੁੱਤਰ ਗੱਦੀ 'ਤੇ ਬੈਠਾ, ਜਿਸ ਦਾ ਨਾਮ ਪਹੋਏ ਦੀ ਵਹੀ ਵਿੱਚ ਭਾਰ ਸਿੰਘ ਲਿਖਿਆ ਮਿਲਿਆ ਹੈ :

> [25]ਗੁਰੂ ਭਾਰ ਸਿੰਘ ਬੇਟਾ ਗੁਰੂ ਧੀਰ ਮਲ ਕਾ, ਗੁਰੂ ਨਿਰੰਜਣ ਰਾਇ ਜੀ, ਗੁਰੂ ਕ੍ਰਮ ਪ੍ਰਕਾਸ਼ ਜੀ, ਗੁਰੂ ਭੂਪਾ ਮਲ ਜੀ, ਗੁਰੂ ਭਾਰ ਸਿੰਘ ਜੀ ਕੇ ਬੇਟੇ। ...ਗੁਰੂ ਬਿਕ੍ਰਮਾ ਸਿੰਘ, ਗੁਰੂ ਨਿਰੰਜਣ ਰਾਇ ਜੀ ਦਾ। ਗੁਰੂ ਰਾਮ ਸਿੰਘ ਜੀ ਗੁਰੂ ਬਿਕ੍ਰਮਾ ਸਿੰਘ ਜੀ ਕੇ। ਗੁਰ ਵੱਡ ਭਾਗ ਸਿੰਘ ਜੀ, ਗੁਰੂ ਰਾਮ ਸਿੰਘ ਜੀ ਕਾ। ...ਹਰੀਕ੍ਰਿਸ਼ਨ ਸ੍ਰੀ ਕ੍ਰਿਸ਼ਨ ਬੇਟੇ ਪੰਡਤ ਰੁਲੀਆ ਰਾਮ ਕੇ। *(ਵਹੀ ਸੋਢੀਆਂ ਪਹੋਆ)*

ਅਸਾਂ ਇਹ ਵੇਖਣਾ ਹੈ ਕਿ ਸਤਿਗੁਰਾਂ ਪਾਸ ਅੱਗੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਈ ਉਤਾਰੇ ਮੌਜੂਦ ਸਨ। ਫਿਰ 'ਛਿੱਬਰ' ਦੇ ਕਥਨ ਅਨੁਸਾਰ ਹੋਰ ਕਿਹੜੀ ਬੀੜ ਸੀ, ਜਿਸ ਤੋਂ ਸ੍ਰੀ ਗੁਰੂ ਜੀ ਨੇ ਉਤਾਰਾ ਕਰਵਾ ਕੇ ਆਪਣੇ ਪਾਸ ਮੰਗਵਾਇਆ। ਇਹ ਮੰਨਣਾ ਪਵੇਗਾ ਕਿ ਇਹ ਬੀੜ ਗੁਰੂ ਅਰਜਨ ਸਾਹਿਬ ਵਾਲੀ ਹੀ ਸੀ, ਜਿਸ ਦਾ ਉਨ੍ਹਾਂ ਨਾਲ ਝਗੜਾ ਕਰਨ ਦੀ ਬਜਾਇ ਆਪਣੇ ਲਿਖਾਰੀ ਭੇਜ ਕੇ ਉਸ ਦਾ ਉਤਾਰਾ ਕਰਵਾ ਕੇ ਸ੍ਰੀ ਅਨੰਦਪੁਰ ਮੰਗਵਾ ਲਿਆ ਸੀ। ਭਾਈ ਬੰਨੋ ਸਾਹਿਬ ਵਾਲੀ ਦਾ ਉਤਾਰਾ

---

21. ਭਾਵ, ਧੀਰਮਲ ਦੀ ਅਨਕਾਰੀ 'ਤੇ ਸਤਿਗੁਰਾਂ ਉਤਾਰਾ ਕਰਵਾ ਕੇ ਮੰਗਾ ਲਿਆ ਜਾਪਦਾ ਹੈ।
22. ਸਕੇ ਤਾਏ ਗੁਰਦਿਤੇ ਦਾ ਪੁੱਤਰ ਸੀ।
23. ਸੰਮਤ 1735 ਬਿ: ਅੱਸੂ ਦੇ ਮਹੀਨੇ।
24. *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, ਪੰਨਾ 24, ਫ਼ੁਟ ਨੋਟ।
25. *ਪ੍ਰਾਚੀਨ ਪੰਥ ਪ੍ਰਕਾਸ਼* ਦੀ ਲਿਖਤ ਅਨੁਸਾਰ ਸ੍ਰੀ ਪ੍ਰਿਥੀਚੰਦ ਦੀ ਬੰਸ ਵਿੱਚੋਂ ਸੰਮਤ 1763 ਬਿ: ਨੂੰ ਅੰਮ੍ਰਿਤ ਪਾਨ ਕਰ ਕੇ ਅਭੈ ਰਾਮ ਤੋਂ ਅਭੈ ਸਿੰਘ ਬਣ ਗਿਆ ਸੀ। ਇਸੀ ਤਰ੍ਹਾਂ ਸੋਢੀ ਭਾਰ ਮਲ ਅੰਮ੍ਰਿਤ ਛਕ ਕੇ ਭਾਰ ਸਿੰਘ ਬਣ ਗਿਆ ਜਾਪਦਾ ਹੈ।

ਕਰਾਵਣੇ ਦੀ ਹੁਣ ਕੋਈ ਜ਼ਰੂਰਤ ਨਹੀਂ ਸੀ। ਇਸ ਦੇ ਉਤਾਰੇ ਅੱਗੇ ਹੀ ਸਤਿਗੁਰਾਂ ਪਾਸ ਮੌਜੂਦ ਸਨ।

ਇਥੇ ਇਹ ਵੀ ਦੱਸਣਾ ਜ਼ਰੂਰੀ ਹੈ ਕਿ ਧੀਰ ਮੱਲੀਆਂ ਵੱਲੋਂ ਗੁਰੂ ਅਰਜਨ ਸਾਹਿਬ ਵਾਲੀ ਬੀੜ ਤੋਂ ਉਤਾਰਾ ਕਰਨਾ ਜਾਂ ਕਿਸੀ ਬੀੜ ਦੇ ਸੋਧਣ ਦੀ ਕੋਈ ਮਹਾਨਤਾ ਨਹੀਂ ਸੀ ਜਾਪਦੀ। 1735 ਬਿ: ਤੋਂ 19 ਸਾਲ ਪਹਿਲੋਂ ਦੀ ਲਿਖੀ ਤੇ ਸੋਧੀ ਬੀੜ, ਸਬੂਤ ਵਜੋਂ ਸਾਡੇ ਸਾਹਮਣੇ ਡੇਹਰਾਦੂਨ ਵਾਲੀ ਹੈ, ਜਿਸ 'ਤੇ ਲਿਖਾਰੀ ਨੇ ਇਸ ਤਰ੍ਹਾਂ ਲਿਖਿਆ ਹੈ : ੧ਓ ਸਤਿਗੁਰ ਪ੍ਰਸਾਦਿ॥ "ਸੰਮਤ 1716 ਵਰਖੈ ਮਾਹ ਵੇਸਾਖ ਵਦੀ 1 ਦੇ ਦਿਨ ਗਿਰੰਥ ਲਿਖਾ" ਇਸ ਦੇ ਤਤਕਰੇ ਤੋਂ ਬਾਅਦ ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਦਾ ਨੀਸਾਣ ਹੱਥੀਂ ਲਿਖਿਆ ਮੂਲ ਮੰਤ੍ਰ ਹੈ। ਇਸ ਤੋਂ ਅਗਲੇ ਪੱਤਰੇ ਪਰ ਬਾਬਾ ਰਾਮਰਾਇ ਜੀ ਦਾ ਹੱਥ ਲਿਖਤ ਮੂਲ ਮੰਤ੍ਰ ਹੈ। ਮਾਰੂ ਰਾਗ ਦੇ ਅੰਤ ਵਿੱਚ ਸ੍ਰੀ ਮੀਰਾਂ ਬਾਈ ਦਾ ਸ਼ਬਦ ਲਿਖ ਕੇ ਇਹ ਨੋਟ ਦਿੱਤਾ ਹੈ : "ਮੀਰਾਂ ਬਾਈ ਕਾ ਸ਼ਬਦ ਪੰਜਵੇਂ ਮਹਲੇ ਕੇ ਗਿਰੰਥ ਨਾਹੀਂ। ਮਾਰੂ ਰਵਿਦਾਸ। "ਸੁਖ ਸਾਗਰ ਸੁਰ ਤਰ ਚਿੰਤਾ ਮਣਿ" ਸ਼ਬਦ ਹਾਸ਼ੀਏ ਪੁਰ ਲਿਖ ਕੇ ਨਾਲ ਇਹ ਨੋਟ ਦਿੱਤਾ ਹੈ : "ਇਹ ਸ਼ਬਦ ਪੰਜਵੇਂ ਮਹਲੇ ਕੇ ਗਰੰਥ ਉਪਰਹੁ ਲਿਖਿਆ"। ਸਲੋਕ ਵਾਰਾਂ ਤੇ ਵਧੀਕ ਚਉਥੇ ਮਹਲੇ ਤਕ ਲਿਖ ਕੇ ਦਸਿਆ ਹੈ : "ਇਤਨੇ ਸਲੋਕ ਪੰਜਵੇਂ ਮਹਲੇ ਕੇ ਗਿਰੰਥ ਉਪਰਅਹੁ ਲਿਖੇ"।

ਸ੍ਰੀ ਦਸਮੇਸ਼ ਜੀ ਨੇ ਗੁਰਗੱਦੀ 'ਤੇ ਬਿਰਾਜਮਾਨ ਹੋਣ ਤੋਂ ਉਪਰੰਤ ਪਹਿਲੋਂ ਗ੍ਰੰਥ, ਫਿਰ ਪੰਥ ਦੀ ਪੂਰਨਤਾ ਕੀਤੀ। ਕਈ ਕਹਿੰਦੇ ਹਨ ਕਿ ਪਹਿਲੋਂ ਪੰਥ ਸਾਜਿਆ, ਫਿਰ ਗ੍ਰੰਥ। ਪਰ ਇਤਿਹਾਸ ਇਸ ਦੀ ਸਾਖ ਵੀ ਭਰਦਾ ਹੈ ਕਿ ਜਦ ਤਕ ਕਿਸੇ ਕੌਮ ਅਤੇ ਦੇਸ਼ ਦਾ ਵਿਧਾਨ ਮੁਕੰਮਲ ਨਹੀਂ ਹੁੰਦਾ, ਉਤਨਾ ਚਿਰ ਉਸ ਕੌਮ ਦਾ ਨਿਯਮਕ ਤੌਰ 'ਤੇ ਚਲਨ ਨਹੀਂ ਬਣਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਧਰਮ ਦਾ ਵਿਧਾਨ ਹੈ, ਇਸੇ ਦੀ ਪੂਰਨਤਾ ਦੀ ਪਹਿਲੋਂ ਲੋੜ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ 1735 ਬਿ: ਦੇ ਅਖ਼ੀਰ ਗੁਰੂ ਗ੍ਰੰਥ ਸਾਹਿਬ ਦੀਆਂ ਸ਼ੁੱਧ ਬੀੜਾਂ ਲਿਖਣ ਲਿਖਵਾਣ ਅਤੇ ਰੋਜ਼ਾਨਾ ਕਥਾ ਕਰਨ 'ਤੇ ਭਾਈ ਮਨੀ ਸਿੰਘ ਦੀ ਸਪੈਸ਼ਲ ਸੇਵਾ ਲਗਾਈ :

ਦੋਹਰਾ—ਆਯੂ ਪੈਂਤੀ ਬਰਖ ਕੀ, ਮਨੀ ਸਿੰਘ ਕੀ ਆਹਿ।
ਲਿਖੇ ਲਿਖਾਏ ਪੋਥੀਆਂ, ਮਨ ਮਹਿ ਬਹੁ ਉਤਸ਼ਾਹਹਿ।੪੦।
ਦੋਹਰਾ—ਮਨੀ ਸਿੰਘ ਗੁਰ ਦਸਮ ਢਿਗ, ਥੇ ਪੂਰੀ ਬੀਚ ਅਨੰਦ।
ਮੱਧ ਖਾਲਸੇ ਇਉਂ ਸੋਹੇ, ਜਿਉਂ ਤਾਰਨ ਮਹਿ ਚੰਦ।੭੮।
ਦੋਹਰਾ—ਕਥਾ ਰੋਜ ਗੁਰੂ ਗ੍ਰੰਥ ਕੀ, ਸੰਗਤ ਤਾਂਈ ਸੁਨਾਇ।
ਅਨੰਦਪੁਰ ਇਹ ਸਮਾਂ ਕਛੁ ਬੀਤ ਗਯੋ ਥੀਆਇ।੭੯।

*(ਸ਼ਹੀਦ ਬਿਲਾਸ ਭਾਈ ਮਨੀ ਸਿੰਘ, ਪੰਨਾ 69)*

ਸ੍ਰੀ ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਾਈ ਦਾ ਕੰਮ ਤੇਜ਼ ਕਰਨ ਵਾਸਤੇ ਭਾਈ ਮਨੀ ਸਿੰਘ ਨਾਲ ਜਿਹੜੇ ਹੋਰ ਲਿਖਾਰੀ ਲਗਾਏ ਸਨ, ਉਨ੍ਹਾਂ ਵਿੱਚੋਂ ਹੁਣ ਤਕ ਸਾਨੂੰ ਦੋ ਲਿਖਾਰੀਆਂ ਦੇ ਨਾਮ ਮਿਲੇ ਹਨ : (1) ਭਾਈ ਹਰਿਦਾਸ[26], (2) ਭਾਈ ਪਾਖਰ ਮਲ 'ਢਿੱਲੋਂ'।

---

26. ਦੋਹਾਂ ਬਾਰੇ ਸਵਿਸਥਾਰ ਹਵਾਲੇ ਦਿੱਤੇ ਜਾ ਚੁੱਕੇ ਹਨ।

ਇਸ ਤਰ੍ਹਾਂ ਇੱਕ ਨਹੀਂ, ਦੋ ਨਹੀਂ, ਦਰਜਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਤਾਰੇ ਸ੍ਰੀ ਦਸਮੇਸ਼ ਜੀ ਨੇ ਆਪਣੀ ਨਿਗਰਾਨੀ ਹੇਠ ਸ੍ਰੀ ਅਨੰਦਪੁਰ ਸਾਹਿਬ ਤੇ ਪਾਂਵਟਾ ਸਾਹਿਬ ਸੰਮਤ 1732 ਬਿ: (1675 ਈ:) ਤੋਂ ਲੈ ਕੇ ਸੰਮਤ 1762 ਬਿ: (1705 ਈ:) ਦੇ ਆਰੰਭ ਤਕ ਲਿਖਵਾਏ।[27] ਇਨ੍ਹਾਂ ਸਾਰੀਆਂ ਬੀੜਾਂ ਵਿੱਚ ਨਾਵੇਂ ਪਾਤਸ਼ਾਹ ਦੀ ਸਾਰੀ ਬਾਣੀ ਤਰਤੀਬਵਾਰ ਰਾਗਾਂ ਅਨੁਸਾਰ ਆਪੋ-ਆਪਣੀ ਥਾਂ-ਸਿਰ ਚੜ੍ਹੀ ਹੋਈ ਹੈ। ਦਸਮ ਪਾਤਸ਼ਾਹ ਦੇ ਦੋਹਰੇ 'ਤੇ ਮਹਲਾ ੧੦ ਅੰਕਿਤ ਹੈ। ਪ੍ਰਵਾਨਗੀ ਵਜੋਂ ਦਸਮੇਸ਼ ਪਿਤਾ ਦੀ ਆਪਣੀ ਸਹੀ ਪਈ ਹੋਈ ਮਿਲਦੀ ਹੈ।

## (ਅ) ਸਾਬੋ ਕੀ ਤਲਵੰਡੀ ਵਾਲਾ ਦਮਦਮਾ

ਸਾਬੋ ਕੀ ਤਲਵੰਡੀ ਵਾਲਾ ਦਮਦਮਾ ਸਾਹਿਬ ਉਹ ਪਾਵਨ ਅਸਥਾਨ ਹੈ, ਜਿਥੇ ਨਾਵੇਂ ਪਾਤਸ਼ਾਹ ਨੇ ਸੰਮਤ 1721 ਬਿ: (1664 ਈ:) ਨੂੰ ਗੁਰਤਾ ਮਿਲਣ ਤੋਂ ਉਪਰੰਤ ਬਕਾਲੇ ਨਗਰ ਤੋਂ ਚੱਲ ਕੇ ਪਵਿੱਤਰ ਚਰਨ ਕਮਲ ਪਾਏ ਸਨ।

[28]ਇਸ ਪਵਿੱਤਰ ਅਸਥਾਨ 'ਤੇ ਸ੍ਰੀ ਦਸਮੇਸ਼ ਜੀ ਖਿਦਰਾਣੇ (ਮੁਕਤਸਰ) ਦੀ ਜੰਗ ਤੋਂ ਉਪਰੰਤ[29] 20 ਮਾਘ, 1762 ਬਿ:[30] (1706 ਈ:) ਨੂੰ ਪਧਾਰੇ ਸਨ। ਇਥੇ 9 ਮਹੀਨੇ 9 ਦਿਨ ਡੇਰਾ ਰੱਖ ਕੇ[31] ਸੰਮਤ 1763 ਬਿ: 29 ਕੱਤਕ ਸੁਦੀ ਪੰਚਮੀ ਮੁਤਾਬਿਕ 30 ਅਕਤੂਬਰ, 1706 ਈ: ਦੱਖਣ ਦਿਸ਼ਾ ਵੱਲ ਪਿਆਨਾ ਕੀਤਾ ਸੀ।

ਸਾਬੋ ਕੀ ਤਲਵੰਡੀ ਇਤਨਾ ਸਮਾਂ ਠਹਿਰਨ ਦਾ ਸਭ ਤੋਂ ਵੱਡਾ ਕਾਰਨ *ਸ੍ਰੀ ਗੁਰ ਸੋਭਾ* ਦੀ ਲਿਖਤ ਅਨੁਸਾਰ ਦੱਖਣ ਤੋਂ ਭਾਈ ਦਯਾ ਸਿੰਘ ਦਾ ਇੰਤਜ਼ਾਰ ਕਰਨਾ ਸੀ।

ਇਸ ਪਾਵਨ ਟਿਕਾਣੇ 'ਤੇ ਸਤਿਗੁਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇੱਕ ਬੀੜ ਲਿਖਵਾਈ। ਲਿਖਵਾਣ ਦਾ ਕਾਰਨ : ਇੱਕ ਤਾਂ ਸਭ ਤੋਂ ਪਹਿਲਾ ਇਹ ਜਾਪਦਾ ਹੈ ਕਿ ਅਨੰਦਪੁਰ ਸਾਹਿਬ ਦਾ 'ਕਿਲ੍ਹਾ ਅਨੰਦਗੜ੍ਹ' ਤਿਆਗਣ ਤੋਂ ਉਪਰੰਤ ਗੁਰੂ ਸਾਹਿਬ ਪਾਸ ਗੁਰੂ ਗ੍ਰੰਥ ਸਾਹਿਬ ਦੀ ਕੋਈ ਬੀੜ ਨਹੀਂ ਸੀ। ਦੂਸਰਾ, ਅੰਤਰਯਾਮੀ ਤ੍ਰੈਕਾਲ ਦਰਸ਼ੀ ਸਤਿਗੁਰੂ ਭਵਿੱਖਤ ਸਮੇਂ ਨੂੰ ਸਮਝਦੇ ਹੋਏ ਪੰਥ ਗੁਰੂ (ਜਿਸ ਨੂੰ 1762 ਬਿ: 8 ਪੋਹ ਸੁਦੀ ਤੀਜ ਮੁਤਾਬਿਕ 7 ਦਸੰਬਰ, 1705 ਈ: ਨੂੰ ਚਮਕੌਰ ਦੀ ਗੜ੍ਹੀ ਵਿੱਚ ਗੁਰਿਆਈ ਦਿੱਤੀ ਸੀ), ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਕਰਨਾ ਸੀ।

ਇਹ ਵੀ ਜਾਨਣਾ ਜ਼ਰੂਰੀ ਹੈ ਕਿ 6 ਪੋਹ ਤੋਂ 20 ਮਾਘ ਤਕ ਇੱਕ ਮਹੀਨਾ 14 ਦਿਨ ਬਣਦੇ ਹਨ। ਮਰਿਆਦਾ ਅਨੁਸਾਰ ਇਸ ਦੌਰਾਨ ਵਿੱਚ ਹੋਏ ਸ਼ਹੀਦਾਂ ਦੀ ਸ਼ਹੀਦੀ ਨਮਿਤ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਰਵਾਣੇ ਜ਼ਰੂਰੀ ਬਣਦੇ ਸਨ।

---

27. 1762 ਬਿ: 6 ਪੋਹ, ਮੁਤਾਬਿਕ 5 ਦਸੰਬਰ, 1705 ਈ: ਨੂੰ ਅਨੰਦਗੜ੍ਹ ਦਾ ਕਿਲ੍ਹਾ ਛੱਡਿਆ ਸੀ।
28. ਗੁਰੂ ਜੀ ਕਹਿਆ : ਇਹ ਤਾਂ ਅਨੰਦਪੁਰ ਦਾ ਦਮਦਮਾ ਹੈ। ਤਿਸ ਮੰਜੀ ਉੱਤੇ ਕਮਰ ਖੋਲ੍ਹੀ, ਸ਼ਸਤਰ ਰੱਖੇ, ਆਪ ਭੀ ਬੈਠੇ।... *(ਮਾਲਵਾ ਦੇਸ ਰਟਨ ਦੀ ਸਾਖੀ ਪੋਥੀ, ਪੰਨਾ 78)*
29. *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, ਪੰਨੇ 99 ਤੋਂ 101.
30. *ਮਾਲਵਾ ਦੇਸ ਰਟਨ ਦੀ ਸਾਖੀ ਪੋਥੀ*, ਪੰਨਾ 115.
31. ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*, ਛਾਪ ਤੀਸਰੀ, ਪੰਨਾ 73 (ਕਵਿ ਸੈਨਾਪਤਿ 1767 ਬਿ: ਦੀ ਲਿਖਤ)।

ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਣ ਸੰਬੰਧੀ ਸਬੂਤ ਸਾਨੂੰ ਪੁਰਾਣੀਆਂ ਲਿਖਤਾਂ ਵਿੱਚੋਂ ਹੀ ਮਿਲ ਜਾਂਦਾ ਹੈ :

ਤਾਹ ਨਾਮ ਤਿਹ ਤੀਰਥ ਕਰ ਹੈ।
ਨਾਮ ਮੁਕਤਸਰ ਸ੍ਰੀ ਮੁਖ ਰਰ ਹੈ।
ਪੁਨਾ ਜਾਇ ਦਮਦਮਾਂ ਸਵਾਰੈ।
ਆਦਿ ਗ੍ਰੰਥ ਗੁਰ ਤਹਾਂ ਉਚਾਰੈ[32]।

*(ਸੋਹਣ ਸਿੰਘ ਕ੍ਰਿਤ ਗੁਰਬਿਲਾਸ ਪਾ: ਛੇਵੀਂ, ਅਧਿ 21, 1775 ਬਿ:)*

ਚੜ੍ਹ ਸਤਿਗੁਰ ਗਏ ਸਾਬੋ ਵਲ।
ਤਲਵੰਡੀ ਮਧ ਸੂ ਬੈਠੇ ਚਲ।
ਨਵਮ ਗੁਰੂ ਅਸਥਾਨ ਜੋ ਆਏ।
ਕਰ ਪ੍ਰਕਰਮਾ ਸੀਸ ਨਿਵਾਏ।੨।
ਭੇਟ ਰੱਖ ਅਰਦਾਸ ਕਰਾਈ।
ਊਚ ਦਮਦਮੇ ਮੰਜੀ ਲਾਈ।...
ਦੋਹਰਾ—ਸਤਿਗੁਰ ਬੈਠ ਸੁ ਦਮਦਮੇ ਲਿਖਣਾ ਘੜ ਸੁਟ ਦੇਹ।
ਹਮਰੀ ਕਾਂਸੀ ਇਹ ਭਈ, ਮੂਰਖ ਇਹਾਂ ਪੜ੍ਹੇਹਿ।੨੩।
ਦੋਹਰਾ—ਦੇਸ ਦੇਸ ਕੀਆਂ ਸੰਗਤਾਂ ਆਈ ਸਤਿਗੁਰ ਪਾਸ।
ਕਾਰ ਭੇਟ ਆਗੇ ਰਖੀ ਕਰ ਬੰਦਨ ਅਰਦਾਸ।੩੦।

*(ਰਤਨ ਸਿੰਘ ਭੰਗੂ ਕ੍ਰਿਤ ਪੰਥ ਪ੍ਰਕਾਸ਼, ਲਿਖਤੀ ਪੱਤਰਾ 92)*

ਇਨ੍ਹਾਂ ਦੋਹਾਂ ਗਵਾਹੀਆਂ ਵਿੱਚੋਂ ਪਹਿਲੀ ਗਵਾਹੀ ਬੀੜ ਦੇ ਰਚਨ ਕਾਲ ਤੋਂ ਬਾਰ੍ਹਾਂ ਸਾਲ ਪਿੱਛੋਂ ਦੀ ਹੈ। *ਗੁਰਬਿਲਾਸ ਪਾਤਸ਼ਾਹੀ ਛੇਵੀਂ* ਸੰਮਤ 1775 ਬਿ: ਸਾਵਨ ਸੁਦੀ ਪੰਚਮੀ ਨੂੰ, ਜ਼ਿਲ੍ਹਾ ਝੰਗ ਦੇ ਪਿੰਡ ਬਾਗਾਂ ਵਾਲੇ ਗੁਰਦੁਆਰਾ ਨਾਨਕਸਰ ਵਿਖੇ ਸਮਾਪਤ ਹੋਇਆ ਸੀ। ਇਸ ਦੀ ਅਸਲ ਕਾਪੀ ਭਾਈ ਭਗਤ ਸਿੰਘ 'ਸਿੱਕਾ' ਦੀ ਬੰਸ ਪਾਸ ਸੀ। ਮੈਨੂੰ 1929 ਈ: ਵਿੱਚ ਸ: ਜੀਵਨ ਸਿੰਘ ਪਰਉਪਕਾਰੀ, ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਇਸ ਦੇ ਵੇਖਣ ਦਾ ਸੁਭਾਗ ਸਮਾਂ ਪ੍ਰਾਪਤ ਹੋਇਆ ਸੀ। ਇਸ ਦਾ ਇੱਕ ਉਤਾਰਾ ਭਾਈ ਮਹਾਂ ਸਿੰਘ 'ਬੜੀ' ਦਾ ਕੀਤਾ ਹੋਇਆ, ਜ਼ਿਲ੍ਹਾ ਝੰਗ ਦੇ ਪਿੰਡ 'ਲਉ' ਵਿੱਚ ਪ੍ਰੇਮ ਦਾਸ ਦੇ ਡੇਰੇ ਵਿੱਚ ਸੀ, ਜਿਸ 'ਤੇ ਨਕਲ ਕਰਨ ਦੀ ਤਾਰੀਖ਼ ਫਲਗੁਨ ਸੁਦੀ ਛਟ, ਸੰਮਤ 1782 ਬਿ: ਪਈ ਹੋਈ ਸੀ।...

ਰਤਨ ਸਿੰਘ ਭੰਗੂ ਦੀ ਲਿਖਤ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਣ ਦਾ ਪ੍ਰਾਰੰਭ ਸੰਮਤ 1763 ਦੀ ਵੈਸਾਖੀ ਤੋਂ ਹੀ ਹੋਇਆ ਜਾਪਦਾ ਹੈ। ਇਸ ਦੀ ਲਿਖਤ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਗੁਰੂ ਜੀ ਵੈਸਾਖੀ ਦੇ ਮੇਲੇ 'ਤੇ ਆਈਆਂ ਸੰਗਤਾਂ ਨੂੰ ਸੁਣਾ ਕੇ ਕਹਿੰਦੇ ਹਨ ਕਿ ਅਸੀਂ "ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਣ ਲੱਗੇ ਹਾਂ। ਇਹ ਸਾਰੇ ਸਿੱਖ ਜਗਤ ਵਿੱਚ ਪ੍ਰਧਾਨ ਹੋਵੇਗੀ।" ਭਾਵ, ਇਸ ਉਕਤ ਬੀੜ ਨੂੰ ਗੁਰਤਾ ਪ੍ਰਾਪਤ ਹੋਵੇਗੀ। ਲਿਖਾਰੀ ਨੂੰ ਮੁਖ਼ਾਤਿਬ ਕਰ ਕੇ ਕਹਿੰਦੇ ਹਨ ਕਿ ਇਹ ਭਾਗਾਂ ਵਾਲਾ ਸਿੱਖ ਹੈ, ਜੋ ਇਸ ਬੀੜ ਨੂੰ ਲਿਖਣ ਲੱਗਾ ਹੈ। ਇਸ ਥਾਂ ਵਾਸਤੇ ਸਾਡੀ

32. ਭਾਵ, ਉਚਾਰਾਂਗੇ।

ਵੱਲੋਂ ਬਖ਼ਸ਼ਿਸ਼ ਦੇ ਦਰਵਾਜ਼ੇ ਖੁੱਲ੍ਹ ਗਏ ਹਨ, ਅੱਜ ਵੈਸਾਖੀ ਦਾ ਮੇਲਾ ਹੈ, ਵਰ੍ਹੇ ਪਿੱਛੋਂ ਇਹ ਮੇਲਾ ਫੇਰ ਆਵੇਗਾ। *(ਮਾਲਵਾ ਦੇਸ ਰਟਨ ਦੀ ਸਾਖੀ ਪੋਥੀ, ਪੰਨਾ 81)*

ਹੁਣ ਅਸਾਂ ਵੇਖਣਾ ਹੈ ਕਿ ਉਹ ਕਿਹੜੀ ਬੀੜ ਸੀ, ਜਿਸ ਤੋਂ ਸ੍ਰੀ ਦਸਮੇਸ਼ ਜੀ ਨੇ ਸਾਬੋ ਕੀ ਤਲਵੰਡੀ ਵਾਲੇ ਦਮਦਮੇ, ਇਸ ਬੀੜ ਦਾ ਉਤਾਰਾ ਕਰਵਾਇਆ। ਪੁਰਾਤਨ ਲਿਖਤਾਂ ਵਿੱਚ ਇਸ ਦਾ ਕੋਈ ਜ਼ਿਕਰ ਨਹੀਂ। ਭਾਵੇਂ 1661[33] ਬਿ: ਤੋਂ ਲੈ ਕੇ ਸ੍ਰੀ ਦਸਮੇਸ਼ ਜੀ ਦੇ ਗੱਦੀ ਬਿਰਾਜਣ ਤਕ ਪੂਰੀ ਇੱਕ ਸਦੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦੇ ਬਹੁਤ ਸਾਰੇ ਉਤਾਰੇ ਹੋ ਚੁੱਕੇ ਸਨ, ਜੋ ਅੱਜ ਵੇਖਣ ਵਿੱਚ ਆ ਰਹੇ ਹਨ। ਗੁਰੂ ਜੀ ਨੇ ਉਸ ਬੀੜ ਤੋਂ ਹੀ ਉਤਾਰਾ ਕਰਵਾਇਆ ਹੋਵੇਗਾ, ਜਿਸ ਵਿੱਚ ਨਾਵੇਂ ਸਤਿਗੁਰਾਂ ਦੀ ਸਾਰੀ ਬਾਣੀ ਸੰਪੂਰਨ ਹੋਵੇਗੀ। ਐਸੀਆਂ ਬੀੜਾਂ 1732 ਬਿ: ਤੇ ਉਸ ਤੋਂ ਉਪਰੰਤ ਦੀਆਂ ਹੀ ਹੋ ਸਕਦੀਆਂ ਹਨ।

ਵੇਖਣ ਵਾਲੀ ਖ਼ਾਸ ਗੱਲ ਇਹ ਹੈ ਕਿ ਸੰਮਤ 1732 ਬਿ: ਤੋਂ ਲੈ ਕੇ 1762 ਬਿ: ਤਕ ਦੀਆਂ ਪਾਵਨ ਬੀੜਾਂ ਵਿੱਚੋਂ ਜਿਹੜੀ ਅਹਿਮੀਅਤ ਅੰਮ੍ਰਿਤਸਰੀ ਬੀੜ ਨੂੰ ਪ੍ਰਾਪਤ ਹੋਈ ਸੀ, ਦੂਜੀਆਂ ਨੂੰ ਨਹੀਂ ਸੀ।

ਅੰਮ੍ਰਿਤਸਰ ਉਹ ਪਾਵਨ ਬੀੜ ਸੀ, ਜਿਹੜੀ ਸੋਢੀ ਮਿਹਰਵਾਨ ਦੇ ਪੁੱਤਰ ਸ੍ਰੀ ਹਰੀ ਜੀ ਦੀ ਮਿਰਤੂ[34] ਤੋਂ ਉਪਰੰਤ ਸੰਮਤ 1756 ਬਿ: ਦੀ ਵੈਸਾਖੀ ਦੇ ਪਿੱਛੋਂ ਗੁਰੂ ਸਾਹਿਬ ਨੇ ਭਾਈ ਮਨੀ ਸਿੰਘ ਨੂੰ ਪੰਜਾਂ ਸਿੱਖਾਂ ਸਮੇਤ ਦੇ ਕੇ ਸ੍ਰੀ ਅੰਮ੍ਰਿਤਸਰ ਭੇਜਿਆ ਸੀ :

ਪੰਜ ਸਿਖ ਗੈਲ ਕੀਏ ਤਿਆਰ।
ਭੂਪਤ ਸਿੰਘ ਔ ਸਿੰਘ ਗੁਲਜਾਰ।
ਚੰਦਰਾ ਕੋਇਰ ਸਿੰਘ, ਸਿੰਘ ਦਾਨ।
ਪੰਚਮ ਕੀਰਤ ਸਿੰਘ ਸੁਜਾਨ।...।੯੩।
ਦੋਹਰਾ—ਬੀੜ ਏਕ ਸ੍ਰੀ ਗ੍ਰੰਥ ਕੀ ਫਰਰੈ ਦਾਰ ਨਿਸ਼ਾਨ।
ਦੇ ਵਿਦਾ ਸਤਗੁਰ ਕੀਆ, ਮਨੀ ਸਿੰਘ ਬੁਧਿ ਮਾਨ।੯੫।
ਪਹੁੰਚਾ ਸੁਧਾ ਸਰਤਾਲ, ਆਇ ਦਰਸ਼ਨ ਪਾਂਵਦਾ (ਅੰਮ੍ਰਿਤਸਰ)
ਜੇਠ ਸੁਦੀ ਚੌਥ ਖਾਸ ਕੀਆ ਗ੍ਰੰਥ ਪ੍ਰਕਾਸ਼।
ਪਹਿਲੇ ਕਰ ਅਰਦਾਸ, ਝੰਡਾ ਸਾਹਿਬ ਨੂੰ ਝੁਲਾਂਵਦਾ।

*(ਸ਼ਹੀਦ ਬਿਲਾਸ ਭਾਈ ਮਨੀ ਸਿੰਘ, ਪੰਨਾ 70)*

ਭਾਈ ਮਨੀ ਸਿੰਘ ਸੰਪ੍ਰਦਾਈ ਗਿਆਨੀਆਂ ਦਾ ਮੋਢੀ ਹੈ। ਬਹੁਤ ਸਾਰੇ ਨਿਰਮਲੇ ਸੰਤ ਤੇ ਸੰਪ੍ਰਦਾਈ ਗਿਆਨੀ ਆਪਣੀਆਂ ਪ੍ਰਣਾਲੀਆਂ ਭਾਈ ਮਨੀ ਸਿੰਘ ਰਾਹੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਪਹੁੰਚਾਉਂਦੇ ਸਨ। ਭਾਈ ਮਨੀ ਸਿੰਘ ਦੇ ਆਪਣੇ ਨਿਕਟਵਰਤੀ ਸੇਵਕਾਂ ਵਿੱਚੋਂ ਗਿਆਨੀ ਸੂਰਤ ਸਿੰਘ, ਕੀਰਤ ਸਿੰਘ, ਧਰਮ ਸਿੰਘ ਆਦਿਕਾਂ ਦੇ ਨਾਮ ਖ਼ਾਸ ਵਰਨਣਯੋਗ ਹਨ, ਜਿਨ੍ਹਾਂ ਨੇ ਭਾਈ ਸਾਹਿਬ ਦੀ ਨਿਗਰਾਨੀ

---

33. ਸ੍ਰੀ ਗੁਰੂ ਜੀ ਕੇ ਹਜੂਰਿ ਗਰੰਥ ਸਾਹਿਬ ਸੰਪੂਰਣ ਹੋਇਆ...ਲਿਖਿਆ ਸੰਧੂ ਬੁੜੇ।...ਭੁਲ ਚੁਕ ਬਖਸ਼ਣੀ। ...ਸੰਮਤ 1662 ਵਿੱਚ ਸੰਪੂਰਣ ਹੋਇਆ।
34. ਵਿਸਾਖ ਵਦੀ ਇਕਾਦਸੀ ਸੰਮਤ 1753 ਬਿ: ਮੁਤਾਬਿਕ 17 ਅਪ੍ਰੈਲ, 1696 ਈ: ਨੂੰ ਸ੍ਰੀ ਅੰਮ੍ਰਿਤਸਰ ਵਿਖੇ ਹੋਈ ਸੀ।

ਹੇਠ *ਗਿਆਨ ਰਤਨਾਵਲੀ*, *ਗੁਰਸਿੱਖਾਂ ਦੀ ਭਗਤਮਾਲ*, *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਯਾਇ* ਤੇ ਹੋਰ ਗੁਰਬਾਣੀ ਦੇ ਟੀਕੇ ਲਿਖ ਕੇ ਤਿਆਰ ਕੀਤੇ ਸਨ।

ਭਾਈ ਮਨੀ ਸਿੰਘ ਦਾ ਸਮਾਂ 1756 ਬਿ: ਤੋਂ ਲੈ ਕੇ 1762 ਬਿ: ਤਕ ਸ੍ਰੀ ਅੰਮ੍ਰਿਤਸਰ ਵਿਖੇ ਰਹਿੰਦਿਆਂ ਸਾਢੇ ਛੇ ਕੁ ਸਾਲ ਬਣਦਾ ਹੈ। ਉਹ ਕਈ ਵਾਰ ਇਸ ਦੌਰਾਨ ਸ੍ਰੀ ਅਨੰਦਪੁਰ ਸਾਹਿਬ ਗੁਰ-ਦਰਸ਼ਨਾਂ ਲਈ ਆਉਂਦੇ ਤੇ ਜਾਂਦੇ ਰਹੇ। ਜੈਸਾ ਕਿ *ਸ਼ਹੀਦ ਬਿਲਾਸ* ਵਿੱਚ ਲਿਖਿਆ ਹੈ :

ਦੋਹਰਾ—ਕਈ ਵਾਰ ਭਾਈ ਮਨੀ ਸਿੰਘ ਜੂ ਆਏ ਪੁਰੀ ਅਨੰਦ।
ਸਿਖ ਗੁਰੂ ਦਾ ਪਿਆਰ ਇਮ, ਜਿਮ ਚਕੋਰ ਤੇ ਚੰਦ।੯੦।
ਸੇਵਾ ਸੁਣ ਹਰਿ ਮੰਦਰ ਕੀ, ਸਤਿਗੁਰ ਹੋਇ ਨਿਹਾਲ।
ਦੇ ਪੱਤ੍ਰ ਸਤਿਕਾਰਿਆ, ਮਨੀ ਸਿੰਘ ਤਤਕਾਲ।੯੧। *(ਪੰਨਾ 71)*

ਇਹ ਵੀ ਜਾਨਣਾ ਜ਼ਰੂਰੀ ਹੈ ਕਿ ਭਾਈ ਮਨੀ ਸਿੰਘ ਨੇ ਸ੍ਰੀ ਅੰਮ੍ਰਿਤਸਰ ਸਾਢੇ ਛੇ ਸਾਲਾਂ ਵਿੱਚ ਅੰਮ੍ਰਿਤਸਰੀ ਪਾਵਨ ਬੀੜ ਤੋਂ ਕਈ ਉਤਾਰੇ ਕਰਵਾ ਕੇ ਸਿੱਖ ਸੰਗਤਾਂ ਵਿੱਚ ਭਿਜਵਾਏ ਹੋਣਗੇ। ਇਸ ਲਈ ਅੰਮ੍ਰਿਤਸਰੀ ਪਾਵਨ ਬੀੜ ਦਾ ਹੀ ਮਨੀ ਸਿੰਘ ਰਾਹੀਂ ਸਾਬੋ ਕੀ ਤਲਵੰਡੀ ਆਉਣਾ ਜਾਪਦਾ ਹੈ :

ਅੰਮ੍ਰਿਤਸਰ ਮੈਂ ਇਹ ਸੁਨ ਪਾਈ।
ਛੋਰ ਅਨੰਦਪੁਰ ਗਏ ਜਗਰਾਈ।
ਮਨੀ ਸਿੰਘ ਲੈ ਸੰਗਤ ਸਾਥ।
ਪਹੁੰਚ ਗੁਰੂ ਢਿਗ ਟੇਕਯੋ ਮਾਥ।... *(ਪੰਨਾ 72)*

ਇਸ ਤਰ੍ਹਾਂ ਭਾਈ ਮਨੀ ਸਿੰਘ ਦਾ ਸਾਬੋ ਕੀ ਤਲਵੰਡੀ ਵਿਖੇ ਮਾਘ ਦੇ ਮਹੀਨੇ ਵਿੱਚ ਪਹੁੰਚਣਾ ਸਿੱਧ ਹੁੰਦਾ ਹੈ। ਹੁਣ ਅਸਾਂ ਇਹ ਵੇਖਣਾ ਹੈ ਕਿ ਸਾਬੋ ਕੀ ਤਲਵੰਡੀ ਵਾਲੀ ਬੀੜ ਦਾ ਲਿਖਾਰੀ ਕੌਣ ਸੀ ? ਪੁਰਾਣੀਆਂ ਲਿਖਤਾਂ ਵਿੱਚੋਂ ਕਿਸੇ ਦਾ ਨਾਮ ਨਹੀਂ ਮਿਲਦਾ। ਰਵਾਇਤਨ ਭਾਈ ਮਨੀ ਸਿੰਘ ਦਾ ਨਾਮ ਹੀ ਲਿਆ ਜਾਂਦਾ ਹੈ। ਸੇਵਾ ਸਿੰਘ ਦੀ ਲਿਖਤ ਅਨੁਸਾਰ ਭਾਈ ਸਾਹਿਬ ਤੋਂ ਬਿਨਾਂ ਅਨੰਦਪੁਰੀ ਦਮਦਮੀ ਬੀੜਾਂ ਦੇ ਲਿਖਣ ਲਿਖਾਉਣ ਵਾਲਾ ਇਥੇ ਕੋਈ ਹੋਰ ਲਿਖਾਰੀ ਹੋਵੇ, ਸਾਨੂੰ ਅਜੇ ਤਕ ਕੋਈ ਐਸੀ ਲਿਖਤ ਨਹੀਂ ਮਿਲੀ। ਭਾਈ ਮਨੀ ਸਿੰਘ ਉਸ ਵੇਲੇ ਦਰਬਾਰ ਸਾਹਿਬ ਦੇ ਗ੍ਰੰਥੀ ਅਤੇ ਗਿਆਨੀ ਵਿਦਿਆਲਾ ਸ੍ਰੀ ਅੰਮ੍ਰਿਤਸਰ ਦੇ ਮੁਖ ਪ੍ਰਬੰਧਕ ਸਨ। ਇਨ੍ਹਾਂ ਦੀ ਆਯੂ *ਸ਼ਹੀਦ ਬਿਲਾਸ* ਅਨੁਸਾਰ ਤਕਰੀਬਨ 62 ਵਰ੍ਹਿਆਂ ਦੀ ਬਣਦੀ ਹੈ।

ਭਾਈ ਮਨੀ ਸਿੰਘ ਬਹੁਤ ਸਮਾਂ ਸਾਬੋ ਕੀ ਤਲਵੰਡੀ ਨਹੀਂ ਰਹੇ ਜਾਪਦੇ। ਦੇਸਾ ਸਿੰਘ ਸਮਕਾਲੀ ਭੱਟ ਦੇ ਕਥਨ ਅਨੁਸਾਰ ਉਹ ਸੰਮਤ 1763 ਬਿ: ਦੀ ਜੇਠ ਸੁਦੀ ਚੌਥ ਨੂੰ ਗੁਰੂ ਚੱਕ (ਸ੍ਰੀ ਅੰਮ੍ਰਿਤਸਰ) ਵਿਖੇ ਸਨ। ਸਬੂਤ ਵਜੋਂ ਸਾਨੂੰ ਹੇਠ ਲਿਖਿਆ ਦੋਹਾ ਮਿਲਦਾ ਹੈ :

ਜਲਹਾਨੇ ਪੰਵਾਰ ਬਾਂਕੇ ਅਲੀਪੁਰ ਕੇ, ਬੰਝਰਉ ਤੋ ਤਉ ਸੇ ਕਉਣ ਅਰੇ।
ਜਸਵਾਰੀ ਰਾਮ ਕੀ ਮਾਰਿਆ ਕੇਸਰੀ, ਹਾਥੀ ਗੈਲ ਲਰੈ।
ਬੀਰ ਮਨੀ ਸਿੰਘ ਜਸ ਤਉ ਕਾ ਗਾਉਂ, ਤੇਰਾ ਨਾਮ ਚਉ ਕੂੰਟੀ ਮੁਖ ਧਰੇ।
ਧਨ ਧਨ ਦਿਆਲ ਦਾਸ, ਜਸ ਤਉ ਕਾ ਖੰਡ ਬ੍ਰਹਮੰਡ ਮੂੰਡ ਸਭ ਉਚਰੈ।

ਚਾਰ ਬਰਨ ਖਟ ਦਰਸ਼ਨ ਸਾਰੇ, ਰਟਤ ਨਾਮ ਨਿਸ਼ ਬਾਸਰ ਘਰੈ।
ਜਸ ਜੋੜ ਦੇਸਾ ਸਿੰਘ ਭੱਟ ਭਨਿਆ, ਸਾਲ ਸਤ੍ਰਾਂ ਸੈ ਤ੍ਰੈਸਠੇ ਉਜਲ,
ਦਾਨ ਦੀਓ ਗਲ ਜੋਟ ਕਰਰੈ।
ਕੀ ਬਧਾਈ ਪੋਤੈ ਭਾਗੂ ਸਿੰਘ ਕੀ, ਗੁਰੂ ਚੱਕ ਕੇ ਭਲਹਾਨ,
ਜੇਠ ਚਲਾਨਾ ਚੌਥ ਰਪਉ ਸੇ ਮੂੰਡੇ ਭਟੋਂ ਕਾ ਭਰੈ।੨।

*(ਸ਼ਹੀਦ ਬਿਲਾਸ ਭਾਈ ਮਨੀ ਸਿੰਘ, ਪੰਨਾ 32)*

ਇਸੀ ਸਾਲ ਕੱਤਕ ਦੇ ਮਹੀਨੇ ਦੱਖਣ ਪਿਆਨੇ ਤੋਂ 10 ਦਿਨ ਪਹਿਲੋਂ ਗੁਰੂ ਸਾਹਿਬ ਸਿੱਖ ਸੰਗਤਾਂ ਦੇ ਨਾਮ ਜਦ ਸੱਦ ਕੀਤੀ ਤਾਂ ਸਾਧੂ ਦਿਆਲ ਦਾਸ ਦੇ ਕਥਨ ਅਨੁਸਾਰ ਭਾਈ ਮਨੀ ਸਿੰਘ ਅੰਮ੍ਰਿਤਸਰ ਵਿਖੇ ਸਨ :

ਦਖਣ ਨੂੰ ਟੁਰੇ ਦਮਦਮਿਓ...ਪਾਤਸ਼ਾਹੀ ੧੦ ਅੰਮ੍ਰਿਤਸਰ ਤੇ ਮਨੀ ਸਿੰਘ ਆਏ ਸੰਗਤਾਂ ਕੋ ਸਾਥ ਲੈ ਕੇ। *(ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ, ਪੰਨਾ 32)*

ਅੰਦਾਜ਼ਾ ਇਉਂ ਲੱਗਦਾ ਹੈ ਕਿ ਲਿਖਾਰੀ ਭਾਵੇਂ ਕੋਈ ਹੋਵੇ, ਨਿਗਰਾਨੀ ਭਾਈ ਮਨੀ ਸਿੰਘ ਹੋਰਾਂ ਦੀ ਹੀ ਜਾਪਦੀ ਹੈ ਤੇ ਉਹ ਸ੍ਰੀ ਅੰਮ੍ਰਿਤਸਰ ਤੋਂ ਸ੍ਰੀ ਦਸਮੇਸ਼ ਜੀ ਦੀ ਹਜ਼ੂਰੀ ਵਿੱਚ ਤਲਵੰਡੀ ਆਉਂਦੇ-ਜਾਂਦੇ ਰਹਿੰਦੇ ਸਨ।

## (ੲ) ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ

ਹੁਣ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ ਕਿ ਸਾਬੋ ਕੀ ਤਲਵੰਡੀ ਤੋਂ ਦੱਖਣ ਪਿਆਨੇ ਸਮੇਂ ਗੁਰੂ ਸਾਹਿਬ ਪਾਸ ਕਿਹੜੀ ਬੀੜ ਸੀ। ਇਹ ਮੰਨਣਾ ਪਵੇਗਾ ਕਿ ਉਹ ਇਹੋ ਸਾਬੋ ਕੀ ਤਲਵੰਡੀ ਵਾਲੀ ਦਮਦਮੀ ਬੀੜ ਸੀ ਅਤੇ ਨੰਦੇੜ ਤਕ ਨਾਲ ਗਈ। ਨਰਬੁਦ ਸਿੰਘ ਭੱਟ ਦੇ ਕਥਨ ਅਨੁਸਾਰ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਤਿੰਨ ਦਿਨ ਪਹਿਲੋਂ 1765 ਬਿ: ਕੱਤਕ ਸੁਦੀ ਦੂਜ (4 ਅਕਤੂਬਰ, 1708 ਈ: ਨੂੰ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਪੰਥ ਗੁਰੂ ਨੂੰ ਸਦੀਵ ਕਾਲ ਲਈ ਇਸ ਦੀ ਤਾਬਿਆ ਕਰ ਦਿੱਤਾ :

(ੳ) ਦਰਸ਼ਨ ਗੁਰ ਕਾ ਹੈ ਸਾਵਧਾਨ।
ਸ੍ਰੀ ਗ੍ਰੰਥ ਸਾਹਿਬ ਜੀ ਮਾਨ।
ਲੈ ਆਵੋ ਯਾ ਕੇ ਯਾ ਥਾਨਾ।
ਲੈ ਆਵੋ ਗੁਰ ਦਸਮ ਸਜਾਨਾ।੯੫।
ਸੁਨ ਕੇ ਕਹਾ ਇਹੋ ਇਤਿਹਾਸ।
ਚਲੋ ਆਦਿ ਸਤਿਗੁਰ ਕੇ ਪਾਸ।
ਤਬ ਪੁਨ ਆਪ ਉਠੇ ਸਭ ਸੰਗਾ।
ਪੈਸੇ ਪਾਂਚ ਨਲੀਏਰ ਸੁ ਅੰਗਾ।੯੬।
ਲੈ ਕਿ ਤਾਂਹਿ ਅਰਪ ਕੀ ਬੰਦਨ।
ਪ੍ਰਦਖਨ ਕਰਤੇ ਮਨ ਰੰਗਨ।
ਕਹਾ ਜੋਇ ਬਚ ਕਰਨਾਂ ਚਾਹਿ।
ਪਾਠ ਕਰੈ ਗੁਰ ਕੋ, ਸੁਖ ਪਾਇ।੯੭।

ਯਾ ਸਮ ਔਰ ਕੋਈ ਗੁਰ ਨਾਹੀਂ।
ਬਿਨਾ ਕਾਨ ਸੱਚ ਬਾਕ ਭਨਾਈ।...
*(ਕੋਇਰ ਸਿੰਘ ਕ੍ਰਿਤ ਗੁਰਬਿਲਾਸ ਪਾ: ੧੦, ਅਧਿ: 21, ਰਚਿਨ ਕਾਲ 1802 ਬਿ:)*

(ਅ) ਗਰੀਬ ਨਿਵਾਜ ਸਿਖ ਸੰਗਤ ਹੈ ਤੇਰੀ ਇਸ ਦਾ ਕੀ ਹਵਾਲ।
ਬਚਨ ਕੀਤਾ ਗਰੰਥ ਹੈ ਗੁਰੂ ਲੜ ਪਕੜੋ ਅਕਾਲ।
ਗੁਰੂ ਹੈ ਖਾਲਸਾ, ਖਾਲਸਾ ਗੁਰੂ।
ਗੋਦੀ ਸ੍ਰੀ ਸਾਹਿਬ ਦੇਵੀ ਮਾਤਾ ਦੀ ਪਾਏ ਭਜਨ ਕੀਤਾ ਸ਼ੁਰੂ।
*(ਬੰਸਾਵਲੀਨਾਮਾ ਚਰਨ ਦਸਵਾਂ, ਰਚਿਨ ਕਾਲ 1826 ਬਿ:)*

(ੲ) ਤਬ ਸਿਖਾਂ ਨੇ ਪੂਛਾ ਜੋ ਅਬ ਦਰਸ਼ਨ ਕਹਾਂ ਕਰਹਿ।
ਸਤਿਗੁਰ ਦੀਨ ਦਇਆਲ ਬਚਨ ਕੀਆ।
ਜੋ ਦਸ ਸਰੂਪ ਹਮਾਰੇ ਪੂਰਨ ਭਏ।
ਅਬ ਮੇਰੀ ਜਗਹ ਗੁਰ-ਗਰੰਥ ਸਾਹਿਬ ਕੋ ਜਾਨਨਾ।
ਜਿਸ ਨੇ ਮੇਰੇ ਸੇ ਬਾਤਾਂ ਕਰਨੀਆਂ ਹੋਇ ਤੋ ਆਦਿ ਗ੍ਰੰਥ ਸਾਹਿਬ ਕੋ ਜਾਨਨਾ।
ਮੇਰੇ ਸੇ ਬਾਤਾਂ ਹੋਵੇਗੀ। *(ਮਹਿਮਾ ਪ੍ਰਕਾਸ਼, ਪੰਨਾ 459, ਰਚਿਨ ਕਾਲ 1833 ਬਿ:)*

ਅਸਾਂ ਇਹ ਵੇਖਣਾ ਹੈ ਕਿ ਕੀ ਬਾਬਾ ਬੰਦਾ ਸਿੰਘ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਰਪ੍ਰਸਤੀ ਹੇਠ ਦੱਖਣ ਤੋਂ ਪੰਜਾਬ ਵੱਲ ਆਏ ਸਨ ਜਾਂ ਨਹੀਂ...।

ਇਹ ਪਤਾ ਦੇਣ ਵਾਲਾ ਸਮਕਾਲੀ ਲਿਖਾਰੀ ਨਰਬੁਦ ਸਿੰਘ ਭੱਟ ਹੈ, ਜਿਸ ਨੇ ਗੁਰਿਆਈ ਦੀ ਰਸਮ ਅਦਾ ਹੋਣ ਤੋਂ ਇੱਕ ਦਿਨ ਪਹਿਲੇ ਸੰਮਤ 1765 ਬਿ: 2 ਕੱਤਕ ਸੁਦੀ ਏਕਮ ਨੂੰ ਬਾਜ ਸਿੰਘ ਆਦਿ ਜੋਧਿਆਂ ਦੇ ਸਾਹਮਣੇ (ਜਿਨ੍ਹਾਂ ਨੇ ਬੰਦਾ ਸਿੰਘ ਨਾਲ ਪੰਜਾਬ ਨੂੰ ਜਾਣਾ ਸੀ), ਦੋਹਾ ਰਚ ਕੇ ਸੁਣਾਇਆ ਸੀ। ਇਹ ਦੋਹਾ ਬਾਣ ਗੰਗਾ (ਗੁਦਾਵਰੀ) ਦੇ ਕੰਢੇ ਸਤਿਕਾਰ ਵਜੋਂ ਉਕਤ ਭੱਟ ਨੇ ਕਿਹਾ ਸੀ :

ਕਰਮਾਂ ਬਾਈ ਜਸ ਤਉ ਕਾ ਗਾਊਂ ਸਾਤ ਸਪੂਤ ਬੀਰੋ ਕੀ ਥੀ ਮਇਆ।
ਬਾਜ ਸਿੰਘ ਕਉਰ ਸਿੰਘ ਤਉ ਬੇਟੇ ਗਾਊ, ਮਨਸਬ ਜਿਨਕਾ ਸੀ ਦੂਨ ਸਬਾਇਆ।
ਜਸ ਗਾਊਂ ਤਉ ਨਰੀਏ ਰੂਪੀ ਬੱਲੂ ਕਾ, ਜਿਹ ਕੀ ਬੰਸ ਗੁਰ ਹੁਕਮ ਬਜਾਇਆ।
ਦਾਨ ਦੀਆ ਭਟੋਂ ਕੋ ਉਜਲ ਥਾਲ ਮੁਹਰੈਂ ਕਾ ਭਗਵੰਤ ਸਿੰਘ ਭਰ ਲਿਆਇਆ।
ਸਾਲ ਸਤ੍ਹਾਂ ਸੈ ਪੈਸਠ ਆਹਾ, ਨਰਬੁਧ ਦੋਹਾ ਜੋੜ ਸੁਨਾਇਆ।
ਬਾਨ ਗੰਗਾ ਦੀ ਘਾਟੀ ਤੇ ਖੜ, ਬੀਰ ਜਹਾਨੋ ਕਾ ਜਸ ਗਾਇਆ।
*(ਲੁਬਾਣਾ ਭਾਈਚਾਰਾ (ਸੰਪਾ.) ਸ: ਰਣਧੀਰ ਸਿੰਘ ਹਿਸਟਰੀ ਸਕਾਲਰ, ਪੰਨਾ 32ਵਾਂ;*
*ਭੱਟ ਅਤੇ ਉਨ੍ਹਾਂ ਦੀ ਰਚਨਾ (ਸੰਪਾ.) ਗਿਆਨੀ ਗੁਰਦਿਤ ਸਿੰਘ, ਪੰਨਾ 90)*

ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਉਣ ਤੋਂ ਦੋ ਦਿਨ ਪਹਿਲੋਂ ਬੰਦਾ ਸਿੰਘ ਨੂੰ ਰਹੇ ਅਧੂਰੇ ਕੰਮਾਂ ਨੂੰ ਸਿਰੇ ਚੜ੍ਹਾਉਣ ਲਈ ਪੰਜਾਬ ਵੱਲ ਨੂੰ ਜਾਣ ਦੀ ਆਗਿਆ ਕੀਤੀ। ਸਤਿਕਾਰ ਵਜੋਂ ਇਸ ਨੂੰ ਮਾਝੇ ਦੀ ਸ੍ਰੀ ਸਾਹਿਬ ਤੇ ਪੰਜ ਤੀਰ ਦਿੱਤੇ, ਨਿਸ਼ਾਨ ਤੇ ਨਗਾਰਾ ਦਿੱਤਾ। ਆਪਣੀ ਮੋਹਰ ਬਖ਼ਸ਼ੀ। ਜਿਹੜਾ ਜਥਾ ਬੰਦਾ ਸਿੰਘ ਨਾਲ ਪੰਜਾਬ ਨੂੰ ਆਉਣਾ ਸੀ, ਉਸ ਵਿੱਚੋਂ ਗੁਰੂ ਪੰਥ ਦੀ ਹੋਂਦ ਨੂੰ ਸਦੀਵ ਕਾਲ ਕਾਇਮ ਰੱਖਣ ਵਾਸਤੇ ਪੰਜ ਸੁਤੰਤਰ-ਚਿਤ ਸਿੰਘਾਂ ਨੂੰ ਚੁਣ ਕੇ ਗੁਰੂ ਰੂਪ ਵਿੱਚ ਨਾਲ ਦਿੱਤਾ। ਇਹ ਪਤਾ ਦੇਣ ਵਾਲਾ ਸਾਨੂੰ 'ਹਜ਼ੂਰੀ' *ਅਮਰਨਾਮੇ* ਦਾ ਲਿਖਾਰੀ ਹੈ :

ਫ਼ਰਿਸ਼ਤਾ ਦਨਸ਼ ਸੂਇ ਕਰਦ।
ਮਏ ਪੰਜ ਸਿੰਘਾਨਿ ਆਜ਼ਾਦ ਮਰਦ।

*(ਅਮਰਨਾਮਾ ਪਾ: ੧੦, (ਸੰਪਾ.) ਪ੍ਰੋ. ਗੰਡਾ ਸਿੰਘ, ਪੰਨਾ 57, ਰਚਿਨ ਕਾਲ 1765 ਬਿ: ਮਾਹ ਕੱਤਕ)*

[ਅਰਥਾਤ, ਮੈਂ (ਸਾਥ) ਪੰਜ ਸੁਤੰਤਰ ਚਿੱਤ ਸਿੰਘਾਂ (ਸਮੇਤ) ਉਸ ਨੂੰ ਪੰਜਾਬ ਵੱਲ ਜਾਣ ਦੀ ਆਗਿਆ ਕੀਤੀ।]

ਬੰਦਾ ਸਿੰਘ, *ਬੰਸਾਵਲੀਨਾਮਾ* 'ਛਿੱਬਰ' ਦੀ ਲਿਖਤ ਅਨੁਸਾਰ ਭਗਵੰਤ ਸਿੰਘ ਪੰਜ ਹਜ਼ਾਰੀ ਦੇ ਜਥੇ ਸਮੇਤ ਨੰਦੇੜ ਤੋਂ ਪੰਜਾਬ ਨੂੰ ਆਏ ਸਨ। ਗੁਰੂ ਸਾਹਿਬ ਨੇ ਬੰਦਾ ਸਿੰਘ ਦੀ ਕੰਡ 'ਤੇ ਥਾਪੜਾ ਲਾ ਕੇ ਕਿਹਾ ਸੀ : "ਭੀੜ ਸਮੇਂ ਅਰਦਾਸ ਕਰਨੀ, ਗੁਰੂ ਤੁਹਾਡੇ ਅੰਗ ਸੰਗ ਹੈ।" ਇਹ ਕਦੇ ਹੋ ਨਹੀਂ ਸਕਦਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਪ੍ਰਸਤੀ ਇਨ੍ਹਾਂ ਨਾਲ ਨਾ ਹੋਵੇ। ਪੰਥ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਗ਼ੈਰ ਅਧੂਰਾ ਹੈ। ਇਹ ਪੂਰਨ ਤਦੇ ਹੀ ਹੈ ਕਿ ਇਹ ਇਸ ਦੀ ਤਾਬਿਆ ਹੋਵੇ। ਇਸ ਤਰ੍ਹਾਂ ਬੰਦਾ ਸਿੰਘ ਇਸ ਵੱਡੀ ਮੁਹਿੰਮ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਹੇਠ ਆਇਆ ਜਾਪਦਾ ਹੈ। ਇਸ ਤੋਂ ਪਿੱਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਜਾਬ ਆਵਣ ਦਾ ਕੋਈ ਖ਼ਾਸ ਸਮਾਗਮ ਨਹੀਂ ਦਿੱਸਦਾ। ਇਹ ਜਾਨਣਾ ਜ਼ਰੂਰੀ ਹੈ ਕਿ ਬੰਦਾ ਸਿੰਘ ਦੀ ਸ਼ਹੀਦੀ ਤੋਂ ਉਪਰੰਤ ਸ੍ਰੀ ਦਮਦਮੀ ਬੀੜ ਮਾਤਾ ਸਾਹਿਬ ਕੌਰ ਜੀ ਦੇ ਪਾਸ ਸੀ, ਜੋ ਢੋਟੇ ਦੇ ਟਾਂਡੇ ਬਿਰਾਜਮਾਨ ਸਨ। ਬਾਅਦ ਵਿੱਚ ਕਿਥੇ ਰਹੇ, ਇਹ ਦੱਸਣ ਵੱਲੋਂ ਇਤਿਹਾਸ ਖ਼ਾਮੋਸ਼ ਹੈ। ਹਾਂ, 1819 ਬਿ: ਭਾਈ ਰਤਨ ਸਿੰਘ ਭੰਗੂ ਦੀ ਟੋਹ ਅਨੁਸਾਰ ਵੱਡੇ ਘੱਲੂਘਾਰੇ ਸਮੇਂ ਬੁੱਢੇ ਦਲ (ਵਹੀਰ) ਦੇ ਨਾਲ ਸਨ।

## (ਸ) ਵੱਡੇ ਘੱਲੂਘਾਰੇ ਵਾਲੀਆਂ ਬੀੜਾਂ

ਵੱਡੇ ਘੱਲੂਘਾਰੇ ਵਾਲੀਆਂ ਬੀੜਾਂ ਦੀ ਟੋਹ ਪਹਿਲ ਪ੍ਰਥਮੇ ਸਾਨੂੰ ਰਤਨ ਸਿੰਘ 'ਭੰਗੂ' ਤੋਂ ਮਿਲਦੀ ਹੈ। ਉਸ ਨੇ ਦੱਸਿਆ ਹੈ :

ਵਹੀਰ (ਬੁੱਢਾ ਦਲ) ਨੂੰ ਬਚਾਣ ਵਾਸਤੇ ਸਿੱਖ ਸਰਦਾਰਾਂ ਨੇ ਦੋਵੇਂ ਬੀੜਾਂ ਅਗੜ-ਪਿਛੜ ਮੈਦਾਨ ਵਿੱਚ ਰੱਖ ਕੇ ਦੁਰਾਨੀ ਫ਼ੌਜ ਨਾਲ ਘੋਰ ਯੁੱਧ ਕੀਤਾ।

*(ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 370)*

ਰਤਨ ਸਿੰਘ ਭੰਗੂ ਇਸ ਉਕਤ ਘਟਨਾ ਸੰਬੰਧੀ ਮੌਕਿਆਂ ਦੀ ਗਵਾਹੀ ਆਪਣੇ ਪਿਤਾ ਰਾਇ ਸਿੰਘ ਤੇ ਚਾਚਾ ਦਿਆਲ ਸਿੰਘ ਦੀ ਪੇਸ਼ ਕਰਦੇ ਹਨ :

ਪਿਤਾ, ਚਾਚਾ ਦੋਇ ਹਮ, ਥੇ ਸਾਥ।
ਉਨ ਤੇ ਸੁਨ ਹਮ ਆਖੀ ਬਾਤ।੩੭੨।

ਭੰਗੂ ਦੀ ਟੋਹ ਅਨੁਸਾਰ ਇਸ ਵੇਲੇ ਦੋ ਬੀੜਾਂ ਜ਼ਿਲ੍ਹਾ ਸੰਗਰੂਰ ਦੇ ਦੋ ਪ੍ਰਸਿੱਧ ਨਗਰਾਂ ਕੁਠਾਲਾ ਤੇ ਗਹਿਲਾਂ ਵਿੱਚ ਬਿਰਾਜਮਾਨ ਹਨ। ਉਥੋਂ ਦੀਆਂ ਪ੍ਰਚਲਿਤ ਰਵਾਇਤਾਂ ਅਨੁਸਾਰ ਇਹ ਦੋਵੇਂ ਬੀੜਾਂ ਘੱਲੂਘਾਰੇ ਵਾਲੀਆਂ ਦੱਸੀਆਂ ਜਾਂਦੀਆਂ ਹਨ। ਕੁਠਾਲਾ ਤੇ ਗਹਿਲਾਂ ਦਾ ਆਪਸੀ ਫ਼ਾਸਲਾ 19-20 ਮੀਲ ਦਾ ਹੈ। ਅਸਾਂ ਵੇਖਣਾ ਹੈ ਕਿ ਇਨ੍ਹਾਂ ਦੋਹਾਂ ਨਗਰਾਂ ਵਿੱਚ ਇਹ ਪਾਵਨ ਬੀੜਾਂ ਕਿਵੇਂ ਆਈਆਂ। ਪਹਿਲੇ

ਅਸਾਂ ਕੁਠਾਲਾ ਬੀੜ ਦਾ ਪਿਛੋਕੜ ਵੇਖਣਾ ਹੈ। ਨਗਰ ਦੇ ਮੁਖੀਆਂ ਵਿੱਚੋਂ ਸ਼ਮਸ਼ੇਰ ਸਿੰਘ ਪੁੱਤਰ ਹਜ਼ੂਰਾ ਸਿੰਘ, ਉਮਰ 75 ਸਾਲ ਤੇ ਪ੍ਰੀਤਮ ਸਿੰਘ ਸਪੁੱਤਰ ਸ: ਅਨੋਖ ਸਿੰਘ ਉਮਰ 60 ਸਾਲ ਰਾਹੀਂ ਪਤਾ ਲੱਗਦਾ ਹੈ ਕਿ ਇਹ ਪਾਵਨ ਬੀੜ ਜਥੇਦਾਰ ਸੁਧੇ ਸਿੰਘ ਆਪਣੇ ਸਾਥੀ ਸਿੰਘਾਂ ਸਮੇਤ ਰਹੀੜੇ ਨਗਰ ਤੋਂ ਲੈ ਕੇ ਇਥੇ ਆਏ ਸਨ। ਇਹ ਬੀੜ ਪਹਿਲ ਪ੍ਰਥਮੇ ਉਦਾਸੀ ਸੰਤਾਂ ਦੇ ਡੇਰੇ ਵਿੱਚ ਬਿਰਾਜਮਾਨ ਰਹੀ ਸੀ। ਉਨ੍ਹਾਂ ਉਦਾਸੀ ਸੰਤਾਂ ਵਿੱਚੋਂ ਸੰਤ ਗੁਲਾਬ ਦਾਸ ਤੇ ਇਨ੍ਹਾਂ ਦੇ ਚੇਲੇ ਸੰਤ ਨਿਹਾਲ ਦਾਸ ਜੀ ਚੰਗੇ ਕਰਨੀ ਵਾਲੇ ਹੋ ਗੁਜ਼ਰੇ ਸਨ। ਦੱਸਿਆ ਜਾਂਦਾ ਹੈ ਕਿ ਅੱਜ ਤੋਂ 40-45 ਸਾਲ ਪਹਿਲੋਂ ਕਿਸੀ ਦੁਸ਼ਟ ਨੇ ਰਾਗਮਾਲਾ ਵਾਲਾ ਆਖ਼ਰੀ ਪੱਤਰਾ ਪਾੜ ਦਿੱਤਾ ਸੀ। ਤਤਕਰੇ ਤੋਂ ਪਤਾ ਲੱਗ ਜਾਂਦਾ ਹੈ ਕਿ ਰਾਗਮਾਲਾ 471 ਪੰਨੇ 'ਤੇ ਸੀ। ਘੱਲੂਘਾਰੇ ਵਾਲੀ ਪੁਰਾਤਨ ਬੀੜ ਹੋਣ ਕਰਕੇ ਸਿੱਖ ਸੰਗਤਾਂ ਦੂਰ-ਨੇੜਿਉਂ ਇਸ ਦੇ ਦਰਸ਼ਨ ਕਰਨ ਆਉਂਦੀਆਂ ਰਹੀਆਂ ਹਨ। ਮੁਖੀ ਵਿਦਵਾਨਾਂ ਵਿੱਚੋਂ ਸ: ਕਾਨ੍ਹ ਸਿੰਘ ਨਾਭਾ, ਪ੍ਰੋ. ਗੰਡਾ ਸਿੰਘ, ਭਾਈ ਸਾਹਿਬ ਭਾਈ ਰਣਧੀਰ ਸਿੰਘ ਲੁਧਿਆਣਾ, ਸ: ਰਣਧੀਰ ਸਿੰਘ ਹਿਸਟਰੀ ਸਕਾਲਰ, ਗਿਆਨੀ ਗੁਰਦਿੱਤ ਸਿੰਘ, ਗਿ: ਫ਼ੌਜਾ ਸਿੰਘ, ਗਿ: ਗੁਰਬਚਨ ਸਿੰਘ ਭਿੰਡਰਾਂਵਾਲੇ ਆਦਿ ਇਸ ਬੀੜ ਦੇ ਦਰਸ਼ਨ ਕਰਨ ਆਏ ਸਨ। ਦੂਸਰੀ ਬੀੜ ਗਹਿਲਾਂ ਵਾਲੀ ਹੈ। ਗਿਆਨੀ ਗਿਆਨ ਸਿੰਘ ਜੀ ਇਸ ਬੀੜ ਦਾ ਗਹਿਲ ਨਗਰ ਵਿਖੇ ਪਹੁੰਚਣ ਦਾ ਥਹੁ-ਪਤਾ ਇਉਂ ਦੱਸਦੇ ਹਨ :

> ਗੈਹਲ ਨਾਮ ਗ੍ਰਾਮ ਹੁਤੋ ਢਿਗ ਦੌਰਿ ਬਹੀਰ ਚਲਯੋ ਤਿਸ ਓਰੀ।
> ਲੋਗਨ ਭੇੜ ਲਏ ਤਖਤੇ, ਨਿਜ ਨਾਹਿ ਬਹੀਰ ਸਹਯੋ ਧਸ ਫੋਰੀ।
> ਦੇ ਕਰ ਜੋਰ ਪੁਨਾਂ ਮਗਰੈ ਝੱਟ, ਜਾਇ ਪਰਯੋ ਗਿਲਜਾ ਅਤਿ ਘੋਰੀ।੨੭।
> ਧਾਇ ਮੁਹਾਰਨ ਬੀਚ ਗੁਹਾਰਨ ਜੋਇ ਛਪੈ ਥੇ, ਬਚ ਗਏ ਸਿੰਘ ਤੇਤੇ।
> ਲੂਟ ਲਯੋ ਅਸਬਾਬ ਸਭੀ ਗ੍ਰੰਥ ਗੁਰੂ ਦਮਦਮੇ ਵਾਰ ਸਮੇਤੇ। *(ਪੰਨਾ 2390)*

ਇਹ ਜੰਗ ਗਹਿਲਾਂ ਤੋਂ ਇੱਕ ਫ਼ਰਲਾਂਗ ਗੁਰੂ ਅਸਥਾਨ ਭਾਈ ਭਗਤੂ ਜੀ ਦੇ ਨਜ਼ਦੀਕ, ਇੱਕ ਢਾਬ ਦੇ ਕੰਢੇ ਹੋਇਆ ਸੀ। ਇਸ ਢਾਬ ਦਾ ਪੁਰਾਣਾ ਨਾਮ ਭੋਇਆਣਾ ਸੀ। ਸਿੰਘ ਸ਼ਹੀਦਾਂ ਦੀ ਯਾਦ ਵਿੱਚ ਇਸ ਦਾ ਨਾਮ "ਸਿੰਘਾਂ ਦੀ ਢਾਬ" ਪੈ ਗਿਆ ਹੈ। ਇਥੇ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੈਦਾਨ ਵਿੱਚ ਰੱਖ ਕੇ ਵੈਰੀ ਦਲ ਨਾਲ ਜਾਨਾਂ ਤੋੜ ਕੇ ਲੜੇ। ਇਹ ਉਪਰੋਕਤ ਬੀੜ ਗਿਆਨੀ ਗਿਆਨ ਸਿੰਘ ਜੀ ਦੀ ਲਿਖਤ ਅਨੁਸਾਰ ਇਥੇ ਰਹਿ ਗਈ। ਇਹ ਜਾਨਣਾ ਜ਼ਰੂਰੀ ਹੈ ਕਿ ਉਸ ਸਮੇਂ ਇਹ ਪਿੰਡ ਅੱਠਾਂ ਪੱਤੀਆਂ ਵਿੱਚ ਵੰਡਿਆ ਹੋਇਆ ਸੀ। ਇਸ ਪਿੰਡ ਨੂੰ ਸਿੱਖੀ ਦੀ ਜਾਗ ਛੇਵੇਂ ਸਤਿਗੁਰਾਂ ਦੇ ਸਮੇਂ ਲੱਗੀ ਸੀ। ਉਨ੍ਹਾਂ ਦੀ ਯਾਦ ਵਿੱਚ ਗੁਰਦੁਆਰਾ ਗੁਰੂਸਰ ਪਾ: ੬ ਇਸ ਨਗਰ ਵਿੱਚ ਹੈ। ਇਸੀ ਨਗਰ ਵਿੱਚ ਭਾਈ ਭਗਤੂ ਦਾ ਟਿਕਾਣਾ ਵੀ ਹੈ। ਜਿਥੇ ਇਹ ਦੋ ਅਸਥਾਨ ਹੈਨ, ਉਥੇ ਗਮਲਾਂ ਦੀ ਪੱਤੀ ਵਿੱਚ ਉਦਾਸੀ ਸੰਤਾਂ ਦਾ ਡੇਰਾ ਵੀ ਸੀ, ਜਿਸ ਦੇ ਮਹੰਤ ਸੰਤ ਮਨਸ਼ਾ ਰਾਮ ਜੀ ਸਨ। ਇਹ ਬੀੜ ਦੁਰਾਨੀ ਫ਼ੌਜਾਂ ਦੇ ਪਿੱਛੇ ਹੱਟ ਜਾਣ ਨਾਲ ਲੜਾਈ ਵਾਲੀ ਜਗ੍ਹਾ ਤੋਂ ਸੰਤ ਜੀ ਆਪਣੇ ਡੇਰੇ ਲੈ ਆਏ ਸਨ। ਇਨ੍ਹਾਂ ਤੋਂ ਉਪਰੰਤ ਇਨ੍ਹਾਂ ਦੇ ਚੇਲੇ ਸੰਤ ਬਿਸ਼ਨ ਦਾਸ ਜੀ ਮਹੰਤ ਬਣੇ। ਉਨ੍ਹਾਂ ਦੇ ਚੇਲੇ ਕਾਹਨ

ਦਾਸ ਜੀ ਹੋਏ। ਉਹ ਮੌਜੂਦਾ ਮਹੰਤ, ਸੰਤ ਹਰਨਾਮ ਦਾਸ ਜੀ ਦੇ ਪਿਤਾ ਗੁਰੂ ਸਨ। ਸੰਤ ਹਰਨਾਮ ਦਾਸ ਜੀ ਹੋਰਾਂ ਦੀ ਆਯੂ ਕਰੀਬਨ 80 ਕੁ ਸਾਲ ਦੀ ਹੈ। ਇਹ ਅਕਾਲੀ ਲਹਿਰ ਵੇਲੇ ਸਿੰਘ ਸੱਜ ਗਏ ਸੀ। ਇਨ੍ਹਾਂ ਪਾਸੋਂ ਇਹ ਪਾਵਨ ਬੀੜ ਹੁਣ ਗੁਰਦੁਆਰਾ ਪਾ: ੬ ਆ ਗਈ ਹੈ।...

ਕੁਠਾਲਾ ਤੇ ਗਹਿਲਾਂ ਦਾ ਆਪਸੀ ਫ਼ਾਸਲਾ 29 ਕੁ ਮੀਲਾਂ ਦਾ ਹੈ, ਇਹ ਦੋਵੇਂ ਬੀੜਾਂ ਆਪੋ-ਆਪਣੇ ਟਿਕਾਣੇ ਬਿਰਾਜਮਾਨ ਹਨ। ਨਾਵੇਂ ਸਤਿਗੁਰਾਂ ਦੀ ਸਾਰੀ ਬਾਣੀ ਛਪੀ ਬੀੜ ਅਨੁਸਾਰ ਆਪੋ-ਆਪਣੀ ਥਾਂ-ਸਿਰ ਚੜ੍ਹੀ ਹੋਈ ਹੈ। ਫ਼ਰਕ ਕੇਵਲ ਇਤਨਾ ਹੈ ਕਿ ਕੁਠਾਲਾਂ ਵਾਲੀ ਬੀੜ ਵਿੱਚ ਦਸਮੇਸ਼ ਪਿਤਾ ਜੀ ਦੇ ਆਪਣੇ ਦੋਹਰੇ ਉੱਤੇ ਮ: ੧੦ ਨਹੀਂ ਤੇ ਗਹਿਲਾਂ ਵਾਲੀ ਪਾਵਨ ਬੀੜ 'ਤੇ ਮ: ੧੦ ਹੈ। ਛਪੀ ਪ੍ਰਚਲਿਤ ਬੀੜ ਵਿੱਚ ਵੀ ਦੋਹਰੇ 'ਤੇ ਮ: ੧੦ ਅੰਕਿਤ ਨਹੀਂ। ਜਾਪਦਾ ਇੰਜ ਹੈ ਕਿ ਲਿਖਾਰੀ ਤੋਂ ਲਿਖਣ ਲਗਿਆਂ ਮ: ੧੦ ਲਿਖਣਾ ਰਹਿ ਗਿਆ ਹੈ। ਸੰਮਤ 1732 ਬਿ: ਤੋਂ ਜਿਤਨੀਆਂ ਬੀੜਾਂ ਲਿਖੀਆਂ ਗਈਆਂ ਹਨ, ਉਨ੍ਹਾਂ ਉਪਰ ਦਸਮੇਸ਼ ਪਿਤਾ ਦੀ ਪ੍ਰਵਾਨਗੀ ਵਜੋਂ ਸਹੀ ਪਈ ਹੋਈ ਹੈ, ਸਭ 'ਤੇ ਮ: ੧੦ ਅੰਕਿਤ ਹੈ।

ਇਨ੍ਹਾਂ ਦੋਹਾਂ ਬੀੜਾਂ ਵਿਖੇ ਚਰਿਤ੍ਰ ਜੋਤੀ ਜੋਤਿ ਸਮਾਵਣੇ ਕਾ ਸੰਮਤ, ਮਾਰੂ ਮੀਰਾਂ ਬਾਈ ਤੇ ਮਾਰੂ ਰਵਿਦਾਸ ਦਾ ਸ਼ਬਦ "ਸੁਖ ਸਾਗਰੁ ਸੁਰਤਰ ਚਿੰਤਾਮਨਿ", "ਸਿਆਹੀ ਦੀ ਬਿਧੀ" ਮੁੰਦਾਵਣੀ ਤੇ ਰਾਗਮਾਲਾ ਦੇ ਵਿਚਕਾਰ ਆਈ ਬਾਣੀ ਨਹੀਂ ਹੈ। ਹਾਂ, ਕੁਠਾਲੇ ਵਾਲੀ ਬੀੜ ਵਿਖੇ ਰਾਮਕਲੀ ਮਹਲਾ ੫ "ਰੁਣ ਝੁੰਝਨੜਾ ਗਾਂਉ ਸਖੀ ਹਰਿ ਏਕ ਧਿਆਵਹੁ" ਦੋ ਤੁਕਾਂ ਤੇ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" (ਸਾਰੰਗ ਮ: ੫ ॥ ਸੂਰਦਾਸ) ਇੱਕੋ ਤੁਕ ਹੈ ਤੇ ਗਹਿਲਾਂ ਵਾਲੀ ਬੀੜ ਵਿੱਚ ਇਹ ਦੋਵੇਂ ਸ਼ਬਦ ਪੂਰੇ ਲਿਖੇ ਹੋਏ ਹਨ। ਹੋਰ ਵੀ ਬੀੜਾਂ ਵਿੱਚ ਕੁਝ ਇੱਕ ਪਾਠ-ਭੇਦ ਹਨ। ਦੋਵੇਂ ਵਿਦਵਾਨਾਂ ਦੇ ਸਾਹਮਣੇ ਹਨ।

ਅਸਾਂ ਹੁਣ ਇਹ ਵੇਖਣਾ ਹੈ ਕਿ ਵੱਡਾ ਘੱਲੂਘਾਰਾ ਕਦੋਂ ਹੋਇਆ ਤੇ ਇਸ ਜੰਗ ਦੀ ਲੰਬਾਈ ਕਿਤਨੀ ਸੀ, ਤਾਂ ਕਿ ਪਾਠਕਾਂ ਨੂੰ ਪੂਰੀ ਵਾਕਫ਼ੀਅਤ ਮਿਲ ਸਕੇ। ਇਹ ਦੋਵੇਂ ਬੀੜਾਂ ਵੱਡੇ ਘੱਲੂਘਾਰੇ ਵਾਲੀਆਂ ਹੀ ਹਨ। ਪ੍ਰੋ. ਹਰੀ ਰਾਮ ਗੁਪਤਾ ਤੇ ਪ੍ਰੋ. ਗੰਡਾ ਸਿੰਘ ਪਟਿਆਲਾ ਦੀ ਲਿਖਤ ਅਨੁਸਾਰ ਇਹ ਜੰਗ 11 ਰਜਬ, ਸੰਨ 1175 ਹਿ:, ਮੁਤਾਬਿਕ ਸੰਮਤ 1819 ਬਿ: 27 ਮਾਘ ਸੁਦੀ 12, 5 ਫ਼ਰਵਰੀ, 1762 ਈ: ਦਿਨ ਸ਼ੁਕਰਵਾਰ ਨੂੰ ਹੋਈ ਸੀ। ਜੰਗ ਦਾ ਆਰੰਭ ਸੂਰਜ ਦੀ ਟਿੱਕੀ ਨਿਕਲਣ ਨਾਲ ਰਹੀੜੇ ਪਿੰਡ ਤੋਂ 7 ਮੀਲ ਪਹਾੜ ਦੀ ਤਰਫ਼ ਗਰਮੇ ਨਗਰ ਤੋਂ ਹੋਇਆ ਸੀ। ਇਸ ਜੰਗ ਲਈ ਅਹਿਮਦ ਸ਼ਾਹ ਦੁਰਾਨੀ ਨਾਲ ਸੀ, ਜਿਸ ਦਾ ਹਿੰਦ 'ਤੇ ਨੌਵਾਂ ਹਮਲਾ ਹੈ। ਗੁਰਮੇ ਤੋਂ ਘੁੰਘਰਾਣਾ-ਰਹੀੜਾ-ਕੁਤਬਾ ਬਾਮਣੀ, ਅੱਗੋਂ ਪਿਛਲੇ ਪਹਿਰ ਗਹਿਲਾਂ ਦੀ ਢਾਬ, ਭੋਈਆਣੇ ਦੇ ਕੰਢੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੈਦਾਨ ਵਿੱਚ ਰੱਖ ਕੇ ਲੜਾਈ ਹੋਈ ਸੀ। ਇਸ ਢਾਬ ਦਾ ਨਾਮ ਹੁਣ 'ਸਿੰਘਾਂ ਵਾਲੀ ਢਾਬ' ਬੋਲਦੇ ਹਨ। ਇਸ ਢਾਬ 'ਤੇ ਦੁਰਾਨੀ ਤੇ ਸਿੰਘ ਫ਼ੌਜ ਨੇ ਰਲ ਕੇ ਪਾਣੀ ਪੀਤਾ।

ਅਖ਼ੀਰ ਵਿੱਚ, ਇਹ ਦੋਵੇਂ ਬੀੜਾਂ ਜਿਨ੍ਹਾਂ ਦੀ ਟੋਹ ਸਾਨੂੰ ਰਤਨ ਸਿੰਘ ਭੰਗੂ ਨੇ ਦਿੱਤੀ ਹੈ, ਇਨ੍ਹਾਂ ਵਿੱਚੋਂ ਅੰਮ੍ਰਿਤਸਰੀ ਬੀੜ ਜਿਸ ਨੂੰ ਦੱਸਿਆ ਹੈ, ਇਹ ਉਹੀ ਹੈ

ਜੋ ਭਾਈ ਮਨੀ ਸਿੰਘ 1756 ਦੀ ਵੈਸਾਖੀ ਤੋਂ ਉਪਰੰਤ ਅਨੰਦਪੁਰ ਤੋਂ ਸ੍ਰੀ ਅੰਮ੍ਰਿਤਸਰ ਲਿਆਏ ਸਨ ਅਤੇ ਦਮਦਮੀ ਬੀੜ ਉਹ ਹੈ, ਜੋ 1763 ਬਿ: ਨੂੰ ਸਾਬੋ ਕੀ ਤਲਵੰਡੀ ਵਿਖੇ ਲਿਖੀ ਗਈ। ਜੇ ਇਹ ਦੋਵੇਂ ਕੁਠਾਲੇ ਤੇ ਗਹਿਲਾਂ ਵਾਲੀਆਂ ਬੀੜਾਂ, ਉਪਰ ਦੱਸੇ ਵਾਕਿਆਤਾਂ ਦੇ ਆਧਾਰ 'ਤੇ ਠੀਕ ਸਾਬਤ ਹੋ ਜਾਣ ਤਾਂ ਇੱਕ ਬਹੁਤ ਵੱਡਾ ਇਤਿਹਾਸਕ ਮਸਲਾ ਹੱਲ ਹੋ ਜਾਂਦਾ ਹੈ।

# ਗੋਬਿੰਦ ਪ੍ਰਸੰਗਾਵਲੀ

**(ਲੇਖਕ : ਗਿ: ਗਰਜਾ ਸਿੰਘ, *ਆਲੋਚਨਾ*, (ਸੰਪਾ.) ਪ੍ਰੋ. ਪ੍ਰੀਤਮ ਸਿੰਘ, ਲੜੀ ਨੰ: 4, ਸ੍ਰੀ ਗੁਰੂ ਗੋਬਿੰਦ ਸਿੰਘ ਅੰਕ, ਅੰਤਿਕਾ-2, ਪੰਨਾ 55)**

ਪੰਨਾ 63 :

ਸੰਮਤ 1732 ਬਿ: ਮੱਘਰ ਵਦੀ 7 (1675 ਈ:) ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਤੋਂ 1 ਮਹੀਨਾ, 13 ਦਿਨ ਪਹਿਲੇ ਸ੍ਰੀ ਅਨੰਦਪੁਰ ਸਾਹਿਬ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇੱਕ ਬੀੜ ਦੀ ਸਮਾਪਤੀ ਹੋਈ। ਇਸ ਵਿੱਚ ਨਾਵੇਂ ਪਾਤਸ਼ਾਹ ਦੀ ਸਾਰੀ ਬਾਣੀ ਰਾਗਾਂ ਵਾਰ ਦਰਜ ਹੈ। ਅਖ਼ੀਰ ਨਾਵੇਂ ਮਹਲ ਦੇ ਸਲੋਕਾਂ ਵਿੱਚ ਦਸਮ ਪਾਤਸ਼ਾਹ ਦੇ ਦੋਹਰੇ ਮ: ੧੦ ਅੰਕਿਤ ਹੈ। ਬੀੜ '੧ੴ ਸਤਿਨਾਮ' ਤੋਂ ਲੈ ਕੇ 'ਦਸ ਬੀਸ' ਤਕ ਇੱਕੋ ਕਲਮ ਦੀ ਲਿਖੀ ਹੋਈ ਹੈ ਅਤੇ ਪ੍ਰਵਾਨਗੀ ਵਜੋਂ ਸ੍ਰੀ ਦਸਮੇਸ਼ ਜੀ ਦੀ ਸਹੀ ਪਈ ਹੋਈ ਹੈ।

*(ਜੀ.ਬੀ. ਸਿੰਘ ਕ੍ਰਿਤ ਪ੍ਰਾਚੀਨ ਬੀੜਾਂ, ਸਫ਼ਾ 133 ਤੇ ਗੁਰਦੁਆਰਾ ਗਜ਼ਟ, ਜੂਨ 1954)*

ਪੰਨਾ 64 :

ਸੰਮਤ 1732 ਬਿ: ਜੇਠ ਸੁਦੀ ਇਕਾਦਸੀ (1675 ਈ:) ਨੌਵੇਂ ਗੁਰੂ ਜੀ ਨੇ ਸ੍ਰੀ ਗੋਬਿੰਦ ਦਾਸ ਜੀ ਨੂੰ ਆਦਿ ਸਿੰਘਾਸਨ, ਸ੍ਰੀ ਦਮਦਮਾ ਸਾਹਿਬ (ਅਨੰਦਪੁਰ) ਵਿੱਚ ਗੁਰਿਆਈ ਦਾ ਤਿਲਕ ਦਿੱਤਾ।

*(ਭੱਟ ਵਹੀ ਮੁਲਤਾਨੀ ਸਿੰਧੀ, ਗੁਰੂ ਕੀਆਂ ਸਾਖੀਆਂ ਤੇ ਸ਼ਹੀਦ ਬਿਲਾਸ, ਪੰਨਾ 60)*

ਸੰਮਤ 1732 ਬਿ: ਮੱਘਰ ਵਦੀ 7 (1675 ਈ:) ਨੌਵੇਂ ਗੁਰੂ ਜੀ ਦੀ ਸ਼ਹੀਦੀ ਤੋਂ 13 ਦਿਨ ਪਹਿਲੋਂ ਸ੍ਰੀ ਦਸਮੇਸ਼ ਜੀ ਨੇ ਨੌਵੇਂ ਮਹਿਲ ਦੀ ਸਾਰੀ ਬਾਣੀ ਥਾਂ ਸਿਰ ਚਾੜ੍ਹ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਆਦਿ ਬੀੜ ਸੰਪੂਰਨ ਕੀਤੀ ਅਤੇ "ਬਲ ਹੋਆ ਬੰਧਨ ਛੁਟੇ" ਦੋਹਰੇ 'ਤੇ ਮਹਲਾ ੧੦ ਅੰਕਿਤ ਕਰ ਕੇ ਆਪਣੀ ਸਹੀ ਪਾਈ।

*(ਜੀ.ਬੀ. ਸਿੰਘ ਕ੍ਰਿਤ ਪ੍ਰਾਚੀਨ ਬੀੜਾਂ, ਪੰਨਾ 133)*

ਪੰਨਾ 65 :

ਸੰਮਤ 1733 ਬਿ: ਵੈਸਾਖੀ (1676 ਈ:) ਸ੍ਰੀ ਗੁਰੂ ਗੋਬਿੰਦ ਦਾਸ ਜੀ ਨੇ ਆਦਿ ਸਿੰਘਾਸਣ ਤਖ਼ਤ ਸ੍ਰੀ ਦਮਦਮਾ ਸਾਹਿਬ (ਅਨੰਦਪੁਰ) ਉੱਤੇ ਬਿਰਾਜਮਾਨ ਹੋ ਕੇ ਹੁਕਮ ਕਰਨਾ ਜਾਰੀ ਕੀਤਾ।

*(ਰਹਿਤਨਾਮਾ ਭਾਈ ਚਉਪਾ ਸਿੰਘ; ਬੰਸਾਵਲੀਨਾਮਾ, ਚਰਨ ਦਸਵਾਂ;*
*ਗੁਰੂਬਿਲਾਸ ਪਾਤਸ਼ਾਹੀ ੧੦ ਕ੍ਰਿਤ ਕੋਇਰ ਸਿੰਘ, ਅਧਿ: ਚੌਥਾ;*
*ਗੁਰਬਿਲਾਸ ਪਾ: ੧੦ਵੀਂ ਕ੍ਰਿਤ ਸੁੱਖਾ ਸਿੰਘ, ਅਧਿ: ਪੰਚਮੋਂ ਅਤੇ*
*ਗੁਰਪ੍ਰਤਾਪ ਸੂਰਜ ਗ੍ਰੰਥ, ਰੁੱਤ ਪਹਿਲੀ, ਅੰਸੂ ਪੰਚਮੀ)*

ਸੰਮਤ 1733 ਬਿ: ਅੱਸੂ ਵਦੀ ਦੁਆਦਸ਼ੀ (1676 ਈ:) ਨੂੰ ਬਾਬਾ ਬਕਾਲਾ ਤੋਂ ਬਾਬਾ ਧੀਰਮਲ ਜੀ ਦਿੱਲੀ ਸਰਕਾਰ ਦੇ ਬੁਲਾਏ, ਦਿੱਲੀ ਨੂੰ ਗਏ।

*(ਗੁਰਪ੍ਰਣਾਲੀ ਕਰਤਾਰਪੁਰੀ ਸੋਢੀਆਂ ਲਿਖਤ ਦਉਲਤ ਰਾਇ ਭੱਟ, ਲਾਹੌਰ ਨਿਵਾਸੀ)*

ਸੰਮਤ 1734 ਬਿ: ਮੱਘਰ ਸੁਦੀ ਦੂਜ, ਸ਼ੁਕਰਵਾਰ (1677 ਈ:) ਬਾਬਾ ਧੀਰਮਲ ਜੀ, ਗੋਬਿੰਦ ਦਾਸ ਜੀ ਦੇ ਤਾਇਆ-ਜ਼ਾਦ ਭਾਈ, ਗੜ੍ਹ ਰਣਥੰਭੋਰ ਵਿੱਚ ਇੱਕ ਸਾਲ ਦੋ ਮਹੀਨੇ ਪੰਜ ਦਿਨ ਨਜ਼ਰਬੰਦੀ ਵਿੱਚ ਰਹਿ ਕੇ ਡੇਢ ਪਹਿਰ ਦਿਨ ਚੜ੍ਹੇ ਗੁਰਪੁਰੀ ਸਿਧਾਰੇ।

*(ਭੱਟ ਵਹੀ ਮੁਲਤਾਨੀ-ਸਿੰਧੀ ਤੇ ਚਲਿੱਤਰ ਜੋਤੀ ਜੋਤਿ ਸਮਾਵਣੇ ਦਾ,*
*ਆਦਿ ਬੀੜ ਬੁੰਗਾ ਰਾਗੀਆਂ, ਹਜ਼ੂਰ ਸਾਹਿਬ)*

ਸੰਮਤ 1734 ਬਿ: ਮੱਘਰ ਸੁਦੀ ਦੂਜ (1677 ਈ:) ਸ਼ੁਕਰਵਾਰ ਨੂੰ ਇੱਕ ਸਾਲ ਦੋ ਮਹੀਨੇ ਪੰਜ ਦਿਨ ਦੀ ਨਜ਼ਰਬੰਦੀ ਤੋਂ ਉਪਰੰਤ ਬਾਬਾ ਧੀਰਮਲ ਜੀ ਕਿਲ੍ਹਾ ਰਣਥੰਭੋਰ ਵਿੱਚ ਸਮਾਏ।

*(ਭੱਟ ਵਹੀ ਮੁਲਤਾਨੀ-ਸਿੰਧੀ, ਗੁਰਪ੍ਰਣਾਲੀ, ਕਰਤਾਰਪੁਰ ਸੋਢੀਆਂ)*

ਸੰਮਤ 1735 ਬਿ: ਭਾਦੋਂ ਵਦੀ ਏਕਮ ਬੁੱਧਵਾਰ (1678 ਈ:) ਬਾਬਾ ਰਾਮ ਚੰਦ ਜੀ ਪੁੱਤਰ ਧੀਰਮਲ ਜੀ ਸਮਾਏ, 1 ਘੜੀ ਦਿਨ ਚੜ੍ਹੇ ਦਿੱਲੀ ਵਿੱਚ 11 ਦਿਨ ਨਜ਼ਰਬੰਦੀ ਵਿੱਚ ਰਹੇ।

*(ਭੱਟ ਵਹੀ ਮੁਲਤਾਨੀ-ਸਿੰਧੀ ਤੇ ਚਲਿੱਤਰ ਜੋਤੀ ਜੋਤਿ ਸਮਾਵਣੇ ਕਾ,*
*ਆਦਿ ਗ੍ਰੰਥ ਬੁੰਗਾ ਰਾਗੀਆਂ, ਹਜ਼ੂਰ ਸਾਹਿਬ)*

# ਗੁਰੂ ਗ੍ਰੰਥ ਪ੍ਰਕਾਸ਼

## (ਲੇਖਕ : ਪ੍ਰੋ. ਪਿਆਰਾ ਸਿੰਘ 'ਪਦਮ', ਪੰਨਾ 37)

*ਨੋਟ :* ਸਤਿਗੁਰਾਂ ਦੀ ਆਪਸ ਵਿੱਚ ਦੀ ਅਤੇ ਭਗਤਾਂ ਨਾਲ ਮੇਲ ਖਾਂਦੀ ਬਾਣੀ ਦੀ ਉਗਾਹੀ ਤੋਂ ਛੁੱਟ, ਕੁਝ ਇਤਿਹਾਸਕ ਗਵਾਹੀਆਂ ਵੀ ਪ੍ਰਾਪਤ ਹਨ, ਜੋ ਇਹ ਸਿੱਧ ਕਰਦੀਆਂ ਹਨ ਕਿ ਸਤਿਗੁਰਾਂ ਨੇ ਆਪ ਬਾਣੀ ਲਿਖੀ, ਲਿਖਵਾਈ ਜਾਂ ਇਕੱਤਰ ਕੀਤੀ ਅਤੇ ਉਹ ਇਹ ਅਮੁੱਲ ਭੰਡਾਰ ਅੱਗੇ ਆਪਣੇ ਉਤਰਾਧਿਕਾਰੀ ਨੂੰ ਬਖ਼ਸ਼ਦੇ ਰਹੇ। ਇਸ ਸੰਬੰਧ ਵਿੱਚ ਪ੍ਰੋ. ਪਿਆਰਾ ਸਿੰਘ 'ਪਦਮ' ਦੀ ਲਿਖਤ ਦੇ ਆਧਾਰ ਉੱਤੇ ਸੰਖੇਪ ਰੂਪ ਵਿੱਚ ਦਿੱਤਾ ਜਾ ਰਿਹਾ ਇਹ ਹਵਾਲਾ ਵੀ ਵਾਚਣਯੋਗ ਹੈ। *(ਹਰਿਭਜਨ ਸਿੰਘ)*

ਪ੍ਰਿਥੀਚੰਦ ਦੇ ਪੋਤੇ 'ਹਰਿ ਜੀ' (ਦੇਹਾਂਤ ਬਿ: 20 ਵਿਸਾਖ) ਨੇ ਛੇਵੀਂ ਪਾਤਸ਼ਾਹੀ ਦੇ ਸਮੇਂ ***ਗੋਸਟਿ ਸ੍ਰੀ ਮਿਹਰਬਾਨ ਜੀ ਕੀ*** ਲਿਖੀ ਹੈ, ਉਹ ਲਿਖਦਾ ਹੈ :

(1) ਤਬਿ ਗੁਰੂ ਬਾਬਾ ਨਾਨਕ ਜੀ ਗੁਰੂ ਅੰਗਦ ਕਉ ਸਬਦ ਕੀ ਥਾਪਨਾ ਦੇ ਕਰ ਸੰਮਤ 1595 ਅੱਸੂ ਵਦੀ 10 ਦਸਮੀ ਕਉ ਆਪਿ ਸਚ ਖੰਡ ਕਉ ਸਿਧਾਰੇ।
*(ਪੱਤਰਾ 4)*

(2) ਤਬਿ ਗੁਰੂ ਅੰਗਦ ਜੀ ਕੇ ਪੀਛੇ ਬਾਈ ਬਰਸ (22 ਸਾਲ), ਪੰਜ ਮਹੀਨੇ (5), ਯਾਰਾ ਦਿਨ (11) ਗੁਰੂ ਅਮਰਦਾਸ ਸੰਸਾਰ ਕੇ ਵਿਖੇ ਭਗਤਿ ਕਮਾਈ ਅਰੁ ਸਬਦ ਕੀ ਥਾਪਨਾ ਗੁਰੂ ਰਾਮਦਾਸ ਜੀ ਕਉ ਦੇ ਕਰਿ ਸਚੇ ਖੰਡ ਕਉ ਸਿਧਾਰੇ।
*(ਪੱਤਰਾ 6)*

(3) ਤਬਿ ਗੁਰੂ ਰਾਮਦਾਸ ਜੀ ਸੰਮਤ 1638 ਭਾਦਉ ਸੁਦੀ ਤਿੰਨ (3) ਸ਼ਬਦ ਕੀ ਥਾਪਨਾ ਗੁਰੂ ਅਰਜਨ ਕਉ ਦੇ ਕਰਿ ਸਚੇ ਖੰਡ ਕਉ ਸਿਧਾਰੇ।
*(ਗੋਸਟਿ ਸ੍ਰੀ ਗੁਰੂ ਮਿਹਰਬਾਨ ਜੀ ਕੀ)*

***ਬਾਬੇ ਮੋਹਨ ਵਾਲੀ ਪੋਥੀ*** ਦੇ 215 ਪੱਤਰੇ ਉੱਤੇ ਟੂਕ ਹੈ :

ਗੁਰੂ ਅੰਗਦ ਗੁਰਮੁਖੀ ਅੱਖਰੁ ਬਾਨਾਏ, ਬਾਬੇ ਦੇ ਅੱਗੇ ਸਬਦੁ ਭੇਟ ਕੀਤਾ।

***ਪੁਰਾਤਨ ਜਨਮਸਾਖੀ*** ਦੇ ਹਵਾਲੇ ਅਨੁਸਾਰ :

(1) ਮਨਸੁਖ ਤੀਨ ਬਰਸ ਬਾਬੇ ਕੋਲ ਰਿਹਾ, ਫੇਰਿ ਬਾਬੇ ਵਿਦਿਆ ਕੀਤਾ, ਗੁਰੂ ਬਾਬੇ ਦੀ ਬਾਣੀ ਬਹੁਤ ਲਿਖੀਆ ਸੁ, ਪੋਥੀਆਂ ਲਿਖਿ ਲੀਤੀ ਉਸ।
*(ਪੰਨਾ 144)*

(2) ਤਿਤੁ ਮਹਲਿ ਜੋ ਸਬਦੁ ਹੋਆ ਜੋ ਪੋਥੀ ਜੁ ਥਾਨਿ, ਗੁਰੂ ਅੰਗਦ ਜੋਗ ਮਿਲਿ।
*(ਪੰਨਾ 207)*

*ਭਾਈ ਬਾਲੇ ਵਾਲੀ ਵੱਡੀ ਜਨਮਸਾਖੀ* ਦੇ ਹਵਾਲੇ ਅਨੁਸਾਰ :

ਪ੍ਰਸਿੰਨ ਹੋ ਕਰ ਬਾਣੀ ਕਾ ਖ਼ਜ਼ਾਨਾ ਗੁਰੂ ਅੰਗਦ ਦੇ ਹਵਾਲੇ ਕੀਤਾ।

*(ਪੰਨਾ 616)*

ਭਾਈ ਮਨਸੁਖ ਤੋਂ ਇਲਾਵਾ ਭਾਈ ਭਗੀਰਥ, ਹਸੂ ਲੁਹਾਰ, ਸੈਦੋ ਘੇਉ, ਸ਼ੀਹਾਂ ਛੀਂਬਾ ਆਦਿ ਮੁਖੀ ਸਿੱਖਾਂ ਦੁਆਰਾ ਬਾਣੀ ਲਿਖਣ ਲਿਖਾਉਣ ਦੇ ਹਵਾਲੇ ਆਮ ਮਿਲਦੇ ਹਨ। ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਸਾਹਿਬ ਦੇ ਕਰਤਾਰਪੁਰ ਰਹਿਣ ਸਮੇਂ ਰੋਜ਼ਾਨਾ ਪ੍ਰੋਗਰਾਮ ਦਾ ਜ਼ਿਕਰ ਕਰਦਿਆਂ ਕਿਹਾ ਹੈ :

**ਬਾਣੀ ਮੁਖਹੁ ਉਚਾਰੀਐ, ਹੁਇ ਰੁਸਨਾਈ ਮਿਟੈ ਅੰਧਿਆਰਾ॥੩੮॥**

*(ਵਾਰ ਪਹਿਲੀ)*

ਗੁਰੂ ਅਮਰਦਾਸ ਜੀ ਨੇ ਬਾਣੀ ਲਿਖਣ ਲਿਖਵਾਉਣ ਦਾ ਕੰਮ ਇਤਨਾ ਕਰਵਾਇਆ ਕਿ ਇੱਕ ਵਾਰ ਅਸਾਨੂੰ ਉਨ੍ਹਾਂ ਦਾ ਸਾਰਾ ਪਰਿਵਾਰ ਮੋਹਨ, ਮੋਹਰੀ, ਸਹੰਸਰ ਰਾਮ ਆਦਿ ਸਭੇ ਪੁੱਤਰ-ਪੋਤਰੇ ਇਸੇ ਕੰਮ ਵਿੱਚ ਜੁਟੇ ਦਿੱਸਦੇ ਹਨ। *ਗੋਇੰਦਵਾਲ ਵਾਲੀਆਂ ਚਾਰ ਪੋਥੀਆਂ* ਇਸੇ ਘਾਲ ਦੀਆਂ ਯਾਦਗਾਰੀ ਨਿਸ਼ਾਨੀਆਂ ਹਨ। ਇਨ੍ਹਾਂ ਵਿੱਚੋਂ ਦੋ ਪ੍ਰਾਪਤ ਹਨ। ਇੱਕ ਪਟਿਆਲੇ ਹੈ ਤੇ ਇੱਕ ਅਹੀਆਪੁਰ (ਜ਼ਿਲ੍ਹਾ ਹੁਸ਼ਿਆਰਪੁਰ), ਪਹਿਲੀ ਪੋਥੀ ਦੇ ਪੱਤਰੇ 300 ਹਨ ਤੇ ਦੂਜੀ ਦੇ 224। ਹਰ ਪੱਤਰੇ 'ਤੇ 13 ਸਤਰਾਂ ਤੇ ਹਰ ਪਾਲ ਵਿੱਚ ਇਤਨੇ ਕੁ ਹੀ ਲਫ਼ਜ਼ ਹਨ। ਪਹਿਲੀ ਪੋਥੀ ਸੂਹੀ ਰਾਗ ਤੋਂ ਸ਼ੁਰੂ ਹੁੰਦੀ ਹੈ ਤੇ ਦੂਜੀ ਰਾਮਕਾਲੀ ਰਾਗ ਤੋਂ, ਇਨ੍ਹਾਂ ਦੋਹਾਂ ਵਿੱਚ 15 ਰਾਗਾਂ ਦੀ ਬਾਣੀ ਹੈ ਤੇ ਭਗਤ ਬਾਣੀ, ਹਰ ਰਾਗ ਦੇ ਅੰਤ ਵਿੱਚ ਦਰਜ ਕੀਤੀ ਹੋਈ ਹੈ। ਸੰਭਵ ਹੈ, ਬਾਕੀ ਹੋਰ ਰਾਗਾਂ ਦੀ ਬਾਣੀ ਹੋਰ ਦੋ ਸੈਂਚੀਆਂ ਵਿੱਚ ਹੋਵੇ। ਇੱਕ ਪੋਥੀ ਗਿਆਨੀ ਗਿਆਨ ਸਿੰਘ ਨੇ ਦੇਖੀ ਸੀ, ਜਿਸ ਦਾ ਆਰੰਭ ਸ੍ਰੀ ਰਾਗ ਤੋਂ ਹੁੰਦਾ ਹੈ।

*(ਤਵਾਰੀਖ਼ ਗੁਰੂ ਖ਼ਾਲਸਾ, ਪੰਨਾ 394)*

ਪਟਿਆਲੇ ਵਾਲੀ ਪੋਥੀ ਦੇ 93 ਨੰ: ਪੱਤਰੇ ਉੱਤੇ ਸ੍ਰੀ ਗੁਰੂ ਰਾਮਦਾਸ ਜੀ (ਜੇਠ ਚੰਦ) ਦੇ ਦਸਤਖ਼ਤ ਲਗ-ਮਾਤ੍ਰਾਂ ਬਿਨਾਂ ਇਸ ਪ੍ਰਕਾਰ ਹਨ :

'ਗੁਲਾਮ ਮਸਤਾਨ ਜੇਠ ਚੰਦ'

*ਪ੍ਰਾਚੀਨ ਬੀੜਾਂ* ਵਿੱਚ ਇਉਂ ਆਮ ਅੰਕਿਤ ਮਿਲਦਾ ਹੈ :

ਜਪੁ ਗੁਰੂ ਰਾਮਦਾਸ ਜੀਉ ਕਿਆਂ ਦਸਖਤਾਂ ਕਾ ਨਕਲ, ਜਾਂ ਨਕਲ ਕਾ ਨਕਲ...

ਇਸ ਤੋਂ ਵੀ ਸਾਫ਼ ਸਿੱਧ ਹੁੰਦਾ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਹੱਥੀਂ ਬਾਣੀ ਲਿਖਦੇ ਸਨ ਅਤੇ ਪਹਿਲੇ ਸਤਿਗੁਰਾਂ ਦੀ ਬਾਣੀ ਹੀ ਪੀਉ ਦਾਦੇ ਦਾ ਖ਼ਜ਼ਾਨਾ ਸੀ, ਜਿਸ ਨੂੰ ਪ੍ਰਾਪਤ ਕਰਕੇ ਆਪ ਜੀ ਨੂੰ ਵੱਡਾ ਹਰਖ ਤੇ ਸੰਤੁਸ਼ਟਤਾ ਹੋਈ।

---

1. ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥
ਤਾ ਮੇਰੈ ਮਨਿ ਭਇਆ ਨਿਧਾਨਾ॥ *(ਗਉੜੀ ਗੁਆਰੇਰੀ ਮਹਲਾ ੫, ਪੰਨਾ 186)*

# (ਅ) ਦਮਦਮੀ ਬੀੜ ਬਾਰੇ

## (ਲੇਖਕ : ਪ੍ਰੋ. ਪਿਆਰਾ ਸਿੰਘ 'ਪਦਮ', ਪੰਨਾ 41)

ਦਮਦਮੀ ਬੀੜ ਸਿਰਜਣਾ ਬਾਰੇ ਅੱਗੇ ਚੱਲ ਕੇ ਪ੍ਰੋ. ਪਿਆਰਾ ਸਿੰਘ 'ਪਦਮ' ਲਿਖਦੇ ਹਨ :

ਭਾਈ ਬੰਨੋ ਪਹਿਲਾ ਸਿੱਖ ਸੀ, ਜਿਸ ਨੇ ਇਸ ਆਦਿ ਬੀੜ ਤੋਂ ਦੂਜਾ ਉਤਾਰਾ ਤਿਆਰ ਕਰਵਾਇਆ। ਫਿਰ ਇਨ੍ਹਾਂ ਦੋਹਾਂ ਬੀੜਾਂ ਤੋਂ ਅੱਗੇ ਕਈ ਉਤਾਰੇ ਹੋਏ। ਪਿੱਛੋਂ ਗੁਰੂ ਤੇਗ਼ ਬ਼ਹਾਦਰ ਦੇ ਸਮੇਂ ਉਹਨਾਂ ਦੀ ਬਾਣੀ ਦਰਜ ਹੋਣ ਲੱਗੀ, ਪਰ ਹਰ ਲਿਖਾਰੀ ਆਪਣੀ ਮਰਜ਼ੀ ਅਨੁਸਾਰ ਜਿਥੇ ਕਿਤੇ ਉਤਾਰਾ ਕਰ ਲੈਂਦਾ ਸੀ। ਕਿਸੇ ਨੇ ਜੈਤਸਰੀ ਨਾਲ ਜੈਜਾਵੰਤੀ ਦੇ ਸ਼ਬਦ ਦਰਜ ਕੀਤੇ, ਕਿਸੇ ਨੇ ਅਖ਼ੀਰ 'ਤੇ ਅਤੇ ਕਿਸੇ ਨੇ ਇਕੋ ਥਾਂ ਨਵਮ ਗੁਰੂ ਦੀ ਬਾਣੀ ਲਿਖੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਦੀ ਅਗਵਾਈ ਵਿੱਚ ਅਨੰਦਪੁਰ ਵਾਲੇ ਦਮਦਮੇ ਬੀੜਾਂ ਲਿਖਣ ਦਾ ਕੰਮ ਕਰਵਾਇਆ ਤਾਂ ਕਿ ਇੱਕੋ ਕਿਸਮ ਦੀ ਪ੍ਰਮਾਣੀਕ ਤਰਤੀਬ ਰਹੇ। ਪਿੱਛੋਂ ਇਹ ਘਟਨਾ ਸਾਬੋ ਕੀ ਤਲਵੰਡੀ ਵਾਲੇ ਦਮਦਮੇ ਨਾਲ ਜੋੜ ਦਿੱਤੀ ਗਈ। ਇਹ ਠੀਕ ਹੈ ਕਿ ਉਥੇ ਵੀ ਬੀੜਾਂ ਲਿਖਣ ਦਾ ਕਾਫ਼ੀ ਕੰਮ ਪਿੱਛੋਂ ਹੋਇਆ, ਪਰ ਪਹਿਲੇ ਇਹ ਕੰਮ ਅਨੰਦਪੁਰ ਵਾਲੇ ਦਮਦਮੇ ਕਾਫ਼ੀ ਅਰਸਾ ਹੁੰਦਾ ਰਿਹਾ ਸੀ।

ਮੁੱਕਦੀ ਗੱਲ ਇਹ ਹੈ ਕਿ ਅੰਤਿਮ ਰੂਪ ਵਾਲੀ ਬੀੜ ਦਮਦਮੀ ਬੀੜ ਦੇ ਨਾਂ ਨਾਲ ਪੁਕਾਰੀ ਗਈ ਅਤੇ ਇਸੇ ਦਮਦਮੀ ਸਰੂਪ ਨੂੰ ਸਵੀਕਾਰ ਕਰ ਕੇ ਹੁਣ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਛਾਪੇ ਦੁਆਰਾ ਪ੍ਰਕਾਸ਼ਨ ਕੀਤਾ ਜਾਂਦਾ ਹੈ।

# ਸ਼ੁੱਧ ਦਮਦਮੀ ਬੀੜ ਤੇ ਉਸ ਦੀਆਂ ਹੱਥ-ਲਿਖਤ ਪੱਤਰੀਆਂ

(ਲੇਖਕ : ਸ: ਸ਼ਮਸ਼ੇਰ ਸਿੰਘ ਅਸ਼ੋਕ, ਸਾਬਕਾ ਰੀਸਰਚ ਸਕਾਲਰ, ਸ਼੍ਰੋਮਣੀ ਕਮੇਟੀ)

*ਨੋਟ:* ਸ: ਸ਼ਮਸ਼ੇਰ ਸਿੰਘ 'ਅਸ਼ੋਕ', ਜੋ ਇੱਕ ਪੁਰਾਣੇ ਖੋਜੀ ਤੇ ਵਿਦਵਾਨ ਲਿਖਾਰੀ ਹਨ, ਦੇ ਉਸ ਲੇਖ ਦਾ ਸੰਬੰਧਿਤ ਹਿੱਸਾ, ਜੋ ਗੁਰਦੁਆਰਾ ਗਜ਼ਟ, ਜੂਨ 1977 ਵਿੱਚ ਛਪਿਆ, ਪਾਠਕਾਂ ਦੀ ਜਾਣਕਾਰੀ ਲਈ ਹੇਠਾਂ ਅੰਕਿਤ ਹੈ। *(ਹਰਿਭਜਨ ਸਿੰਘ)*

ਸ੍ਰੀ ਆਦਿ ਬੀੜ ਤੋਂ ਦਮਦਮੀ ਬੀੜ ਦਾ ਵਿਕਾਸ ਤੇ ਫਿਰ ਉਸੇ ਬੀੜ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਪਦਵੀ ਦਾ ਪ੍ਰਾਪਤ ਹੋਣਾ, ਇਸ ਬੀੜ ਦਾ ਅੰਤਲਾ ਪੜਾਓ ਹੈ। ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਿਤਾ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਤੋਂ ਬਾਦ ਸੰਮਤ 1732 ਤੋਂ ਸੰਮਤ 1739 ਬਿ: ਤਕ ਆਦਿ ਸਿੰਘਾਸਨ ਦਮਦਮਾ ਸ੍ਰੀ ਅਨੰਦਪੁਰ ਸਾਹਿਬ ਦੇ ਸਥਾਨ ਪੁਰ ਜਦ ਕਿ ਗੁਰੂ ਸਾਹਿਬ ਦੀ ਉਮਰ ਅਜੇ ਮਸਾਂ 9 ਤੋਂ 15 ਵਰ੍ਹਿਆਂ ਦੇ ਦਰਮਿਆਨ ਸੀ, ਆਪਣੇ ਸਤਿਕਾਰ ਯੋਗ ਪੜਦਾਦਾ ਸ੍ਰੀ ਗੁਰੂ ਅਰਜਨ ਦੇਵ ਜੀ ਪੰਚਮ ਪਾਤਸ਼ਾਹ ਦੇ ਵਿਰਸੇ ਵਜੋਂ ਮਿਲੇ, ਸ੍ਰੀ ਆਦਿ ਗ੍ਰੰਥ ਨੂੰ ਸਮੇਂ ਦੇ ਫੇਰ ਨਾਲ ਹੋ ਰਹੀਆਂ ਅਦਲਾ-ਬਦਲ਼ੀਆਂ ਹੋਣ ਤੋਂ ਬੜੇ ਜਤਨ ਨਾਲ ਸੰਭਾਲਿਆ ਤੇ ਫਿਰ ਆਪਣੀ ਦੇਖ-ਰੇਖ ਵਿੱਚ ਸ਼ਹੀਦ ਪਿਤਾ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਉਸ ਵਿੱਚ ਬਾਕਾਇਦਾ ਥਾਉਂ ਥਾਈਂ ਸ਼ਾਮਿਲ ਕਰ ਕੇ ਉਸੇ ਆਦਿ ਬੀੜ ਨੂੰ ਦਮਦਮੀ ਬੀੜ ਦਾ ਰੂਪ ਸੰਮਤ 1739 ਬਿ: ਵਿੱਚ ਦਿੱਤਾ, ਜਿਸ ਦਾ ਪ੍ਰਮਾਣ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦੀ ਪੁਰਾਤਨ ਹੱਥ-ਲਿਖਤ ਨੰ: 97 ਨੂੰ ਦੇਖ ਕੇ ਮਿਲ ਸਕਦਾ ਹੈ।

ਇਥੇ ਇਹ ਭੇਦ ਖੁੱਲ੍ਹਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ੁਭ ਖ਼ਿਆਲ ਨੂੰ ਮੁੱਖ ਰੱਖ ਕੇ ਸ੍ਰੀ ਆਦਿ ਬੀੜ ਦੇ ਉਤਾਰੇ ਕਰਨ ਦੀ ਏਨੀ ਆਗਿਆ ਨਹੀਂ ਸੀ, ਜਿਸ ਕਰਕੇ ਸੰਮਤ 1661 ਤੋਂ 1739 ਬਿ: ਤਕ ਖਾਰੀ ਬੀੜ ਦੀਆਂ ਨਕਲਾਂ ਤਾਂ ਬਹੁਤਾਤ ਨਾਲ ਮਿਲਦੀਆਂ ਹਨ; ਪਰ ਸ੍ਰੀ ਆਦਿ ਬੀੜ ਦੇ ਉਤਾਰੇ ਦੇ ਦਰਸ਼ਨ ਕਿਤੇ ਘੱਟ ਹੀ ਹੁੰਦੇ ਹਨ। ਸੋ, ਇਸ ਕਾਰਨ ਸ੍ਰੀ ਆਦਿ ਬੀੜ ਉੱਤੇ ਅਯੋਗ ਕਬਜ਼ਾ ਰੱਖਣ ਵਾਲੇ ਸੋਢੀ ਧੀਰਮਲ ਤੇ ਸੋਢੀ ਰਾਮ ਚੰਦ ਜੀ ਕਰਤਾਰਪੁਰ ਵਾਲੇ, ਜੋ ਕਿ ਨੌਵੇਂ ਗੁਰੂ ਜੀ ਤੋਂ ਬਾਅਦ ਸੰਮਤ 1734-35 ਬਿ: ਵਿੱਚ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ

ਯਥਾਕ੍ਰਮ ਰਣਥੰਭੋਰ ਤੋਂ ਦਿੱਲੀ ਮੰਗਵਾ ਕੇ ਕਤਲ ਕੀਤੇ ਗਏ ਸਨ, ਆਪਣੀ ਖ਼ਾਨਦਾਨੀ ਪਰੰਪਰਾ ਦੇ ਬਾਵਜੂਦ, ਨਾਮ-ਬਾਣੀ ਦੇ ਬੋਹਿਥ ਸ੍ਰੀ ਆਦਿ ਗ੍ਰੰਥ ਜੀ ਨੂੰ ਅੱਖੋਂ ਉਹਲੇ ਕਰ ਕੇ ਨਾ ਰੱਖ ਸਕੇ। ਉਸ ਬੀੜ ਦੀਆਂ ਕੁਝ ਹੱਥ-ਲਿਖਤ ਪੱਤਰੀਆਂ ਚੂੰਕਿ ਭਾਈ ਬਿਧੀ ਚੰਦ ਆਦਿ ਉੱਦਮੀ ਸਿੱਖਾਂ ਦੇ ਜਤਨ ਨਾਲ ਕਿਸੇ ਹੱਦ ਤਕ ਉਤਾਰੇ ਹੋਣ ਤੇ ਇਧਰ ਉਧਰ ਸੁਰੱਖਿਅਤ ਸਨ, ਇਸ ਲਈ ਦਸਮ ਗੁਰੂ ਜੀ ਨੇ ਉਨ੍ਹਾਂ ਦੇ ਆਧਾਰ 'ਤੇ ਨੌਵੇਂ ਗੁਰੂ ਜੀ ਦੀ ਬਾਣੀ ਸ਼ਾਮਿਲ ਕਰ ਕੇ ਸ੍ਰੀ ਸਿੰਘਾਸਨ ਦਮਦਮੇ (ਅਨੰਦਪੁਰ) ਦੇ ਸਥਾਨ ਪਰ ਇੱਕ ਮੁਕੰਮਲ ਬੀੜ ਤਿਆਰ ਕਰਵਾ ਲਈ, ਜੋ ਦਮਦਮੀ ਬੀੜ ਦੇ ਨਾਮ ਨਾਲ ਮਸ਼ਹੂਰ ਹੋਈ।

## (ਅ) ਗਿਆਨੀ ਹਰਿਭਜਨ ਸਿੰਘ

### (ਹੈੱਡ-ਗ੍ਰੰਥੀ, ਸ੍ਰੀ ਗੁਰੂ ਕਲਗ਼ੀਧਰ ਸਿੰਘ ਸਭਾ, ਲੁਧਿਆਣਾ)

ਬੜੇ ਚਿਰ ਤੋਂ ਇਹ ਉਡੀਕ ਸੀ ਕਿ ਕੋਈ ਪ੍ਰਮਾਣੀਕ ਪਦ-ਛੇਦ ਬੀੜ ਪ੍ਰਕਾਸ਼ਤ ਹੋਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬਹੁਤ ਹੀ ਚੰਗਾ ਉੱਦਮ ਕੀਤਾ ਹੈ ਅਤੇ ਦੁਕਾਨਦਾਰਾਂ ਦੀ ਪੈਦਾ ਕੀਤੀ ਲੁੱਟ ਨੂੰ ਠੱਲ੍ਹ ਪਾਈ ਹੈ। ਇਸ ਦੀ ਜਿਤਨੀ ਵੀ ਪ੍ਰਸ਼ੰਸਾ ਕੀਤੀ ਜਾਵੇ, ਥੋੜ੍ਹੀ ਹੈ।

ਭਾਵੇਂ ਇਹ ਸਭ ਕੁਝ ਪ੍ਰਸ਼ੰਸਾ ਯੋਗ ਹੈ, ਪਰ ਮੁੱਢਲੀ ਸਮੱਸਿਆ ਜਿਉਂ ਦੀ ਤਿਉਂ ਖੜੀ ਹੈ। ਪੁਰਾਤਨ ਲਿਖਤੀ ਬੀੜਾਂ ਵਿੱਚ ਮੂਲ ਮੰਤ੍ਰ ਸੱਜੇ ਹੱਥ ਲਿਖ ਕੇ ਇਸ ਨੂੰ ਪਹਿਲੇ ਪੜ੍ਹਨ ਦਾ ਸਪੱਸ਼ਟ ਰਾਹ ਖੋਹਲਿਆ ਗਿਆ ਸੀ ਅਤੇ ਪੁਰਾਤਨ ਲਿਖਤ ਨੂੰ ਸਮਝਣ ਵਾਲੇ ਕਦੀ ਵੀ ਉਸ ਦੀ ਉਲੰਘਣਾ ਨਹੀਂ ਕਰਦੇ ਸਨ। ਅਸੀਂ ਇਸ ਉਡੀਕ ਵਿੱਚ ਸਾਂ ਕਿ ਬਾਜ਼ਾਰ ਵਿੱਚ ਛਪੀਆਂ ਬੀੜਾਂ ਵਿੱਚ, ਜੋ ਮਨ-ਮੰਨੀ ਤਰਤੀਬ ਰੱਖੀ ਗਈ ਹੈ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਸ ਤਰਤੀਬ ਨੂੰ ਕੋਈ ਠੀਕ ਸੇਧ ਦੇਵੇਗੀ, ਪਰ ਹੋਇਆ ਇਸ ਦੇ ਉਲਟ ਹੈ, ਸਗੋਂ ਕਈ ਉਲਝਣਾਂ ਹੋਰ ਵੱਧ ਗਈਆਂ ਹਨ।

ਜੇ ਮੂਲ ਮੰਤ੍ਰ ਤੋਂ ਪਹਿਲੇ ਸਿਰਲੇਖ ਪੜ੍ਹਦੇ ਹਾਂ, ਤਾਂ ਇਹ ਪਾਵਨ ਰਚਨਾ ਕਈ ਰਾਗਾਂ ਵਿੱਚ ਅਤੇ ਕਈ ਲਿਖਾਰੀਆਂ ਦੀ ਲਿਖੀ ਹੋਈ ਸਿੱਧ ਹੋ ਜਾਂਦੀ ਹੈ, ਜੋ ਕਿ ਅਸੰਗਤ ਹੈ। ਮੂਲ ਮੰਤ੍ਰ ਚੂੰਕਿ ਵਾਰਤਕ ਹੈ, ਇਸ ਖ਼ਿਆਲ ਨਾਲ ਵੀ ਇਸ ਨੂੰ ਕਿਸੇ ਰਾਗ ਦੇ ਸਿਰਲੇਖ ਹੇਠ ਨਹੀਂ ਲਿਖਿਆ ਜਾ ਸਕਦਾ। ਇਸ ਰੌਲੇ ਨੂੰ ਖ਼ਤਮ ਕਰਨ ਲਈ ਭਾਈ ਹਰਿਦਾਸ ਜੀ ਨੇ, ਜੋ ਕਿ ਪਾਤਸ਼ਾਹੀ ੧੦ਵੀਂ ਦੇ ਹਜ਼ੂਰੀ ਲਿਖਾਰੀ ਸਨ, ਸਾਰੇ ਹੀ ਮੰਗਲ ਉਪਰ ਲਿਖੇ ਸਨ ਤੇ ਸਤਿਗੁਰੂ ਜੀ ਨੇ ਦਸਤਖ਼ਤ ਕਰ ਕੇ ਪ੍ਰਵਾਨਿਤ ਕੀਤੇ ਸਨ। ਇਸ ਦੀ ਸੇਧ ਵਿੱਚ ਹੀ ਇਹਦਾ ਹੱਲ ਹੋ ਜਾਣਾ ਚਾਹੀਦਾ ਸੀ। ਹੁਣ ਵਾਲੀ ਅਸਪੱਸ਼ਟ ਹਾਲਤ ਵਿੱਚ, ਕੋਈ ਲਿਖਤੀ ਹਦਾਇਤ ਜਾਂ ਫ਼ੈਸਲਾ ਨਾ ਹੋਣ ਕਰਕੇ ਮਨ-ਮੰਨੀ ਚਲੀ ਆ ਰਹੀ ਹੈ। ਜੇ ਸਿਰਲੇਖ ਪਹਿਲੇ ਪੜ੍ਹਿਆ ਜਾਂਦਾ ਹੈ ਤਾਂ ਉਹ ਇੱਕ ਸਿਧਾਂਤਕ ਭੁੱਲ ਹੈ, ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦੇ ਨੇਮਾਂ ਦੇ ਉਲਟ ਹੈ ਅਤੇ ਜੇ ਪਹਿਲੋਂ ਮੂਲ ਮੰਤ੍ਰ ਪੜ੍ਹ ਲਿਆ ਜਾਵੇ ਤੇ ਫਿਰ ਸਿਰਲੇਖ ਤਾਂ

ਇਹ ਇੱਕ ਪ੍ਰਮਾਣੀਕ ਤਰਤੀਬ ਹੋ ਜਾਂਦੀ ਹੈ, ਕਿਉਂਕਿ ਛਾਪੇ ਦੀਆਂ ਬੀੜਾਂ ਵਿੱਚ, ਭਾਵੇਂ ਉਹ ਦੁਕਾਨਦਾਰਾਂ ਨੇ ਛਾਪੀਆਂ ਹਨ ਜਾਂ ਸ਼੍ਰੋਮਣੀ ਕਮੇਟੀ ਨੇ, ਕਿਸੇ ਇੱਕ ਤਰਤੀਬ ਨੂੰ ਨਹੀਂ ਅਪਣਾਇਆ ਗਿਆ। ਇਸ ਕਰਕੇ ਪੜ੍ਹਨ ਵਾਲਿਆਂ ਵਾਸਤੇ ਇਹ ਗੱਲ ਵਾਦ-ਗ੍ਰਸਤ ਹੈ। ਚੰਗਾ ਹੋਵੇ ਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਉਸ ਫ਼ੈਸਲੇ ਨੂੰ ਲਾਗੂ ਕਰ ਦਿੱਤਾ ਜਾਵੇ, ਜਿਹੜਾ ਕਿ ਪਹਿਲੀ (ਪਦ-ਛੇਦ ਰਹਿਤ) ਬੀੜ ਛਾਪਣ ਵੇਲੇ ਵਿਦਵਾਨਾਂ ਨੇ ਕੀਤਾ ਸੀ, ਪਰ ਵਿਰੋਧੀਆਂ ਦੇ ਹੱਠ ਨੇ ਲਾਗੂ ਨਹੀਂ ਸੀ ਹੋਣ ਦਿੱਤਾ।

ਮੈਂ ਮਹਿਸੂਸ ਕਰਦਾ ਹਾਂ ਕਿ 'ਜਿਵੇਂ ਮਰਜ਼ੀ' ਜਾਂ 'ਅੱਗੇ ਪਿੱਛੇ ਪੜ੍ਹਨ ਵਾਲੀ' ਗੱਲ ਨੂੰ ਸਪੱਸ਼ਟ ਕਰ ਦਿੱਤਾ ਜਾਵੇ ਅਤੇ ਇੱਕ ਨੀਤੀ ਪ੍ਰਚਾਰੀ ਜਾਵੇ, ਤਾਂ ਕਿ ਕੋਈ ਝਗੜਾ ਨਾ ਉਠੇ। ਇੱਕ ਗੱਲ ਤਾਂ ਸਪੱਸ਼ਟ ਹੀ ਹੈ ਕਿ ਜਿਸ ਢੰਗ ਨਾਲ ਛਪਾਈ ਹੋਈ ਹੈ, ਉਹ ਢੰਗ ਆਮ ਪਾਠਕ ਲਈ ਦੁਬਿਧਾ ਹੀ ਦੁਬਿਧਾ ਹੈ। ਗੱਲ ਨੂੰ ਇੱਕ ਪਾਸੇ ਕਰ ਦਿਓ, ਚਾਹੇ ਸਿਰਲੇਖ ਪਹਿਲੇ ਪੜ੍ਹਨ ਦਾ ਫ਼ੈਸਲਾ ਤੇ ਚਾਹੇ ਮੂਲ ਮੰਤ੍ਰ ਪਹਿਲੇ ਪੜ੍ਹਨ ਵਾਸਤੇ ਜਾਂ ਫਿਰ ਲੋਕਾਂ ਦੀ ਆਪਣੀ ਮਰਜ਼ੀ 'ਤੇ ਹੀ ਰਹਿਣ ਦਿਓ ਤੇ ਕੋਈ ਵੀ ਸਮੂਹਿਕ ਨਿਰਣਾ ਸ਼੍ਰੋਮਣੀ ਕਮੇਟੀ ਵੱਲੋਂ ਨਾ ਹੋਵੇ। ਘੱਟ ਤੋਂ ਘੱਟ ਹੁਣ ਵਾਲੀ ਹਾਲਤ ਤਾਂ ਨਹੀਂ ਰਹਿਣੀ ਚਾਹੀਦੀ। ਉਪਰਲੀਆਂ ਤਿੰਨਾਂ ਨੀਤੀਆਂ ਵਿੱਚੋਂ ਕੋਈ ਇੱਕ ਨੀਤੀ ਵਰਤੋਂ ਵਿੱਚ ਆ ਹੀ ਜਾਣੀ ਚਾਹੀਦੀ ਹੈ।

ਅੰਤ ਵਿੱਚ ਮੈਂ ਬੇਨਤੀ ਕਰਦਾ ਹਾਂ ਕਿ ਸਿਰਲੇਖ ਦਾ ਪਹਿਲੋਂ ਪੜ੍ਹਨਾ ਅਤੇ ਮੂਲ ਮੰਤ੍ਰ ਬਾਅਦ ਵਿੱਚ ਉਚਾਰਣਾ ਕਿਸੇ ਪੱਖ ਤੋਂ ਵੀ ਠੀਕ ਨਹੀਂ ਹੈ।

ਅੰਤਿਮ ਨਿਰਣਾ ਤੁਹਾਡੇ ਹੱਥ ਹੈ, ਆਸ ਹੈ ਸ਼ੀਘਰ ਉੱਤਰ ਦਿਓਗੇ।

*ਦਾਸ,*

4-8-77 (ਸਹੀ) ਹਰਿਭਜਨ ਸਿੰਘ

ਹੈੱਡ-ਗ੍ਰੰਥੀ, ਸ੍ਰੀ ਗੁਰੂ ਕਲਗ਼ੀਧਰ ਸਿੰਘ ਸਭਾ,

ਲੁਧਿਆਣਾ

*ਵਿਸ਼ੇਸ਼ :* ਆਪ ਜੀ ਦੀ ਸੇਵਾ ਵਿੱਚ ਇਹ ਪੱਤਰ ਇਸ ਵਾਸਤੇ ਲਿਖ ਰਿਹਾ ਹਾਂ, ਕਿਉਂਕਿ ਜਿਤਨੀ ਜਾਣਕਾਰੀ ਇਸ ਬਾਰੇ ਆਪ ਜੀ ਨੂੰ ਹੈ, ਹੋਰ ਕਿਸੇ ਨੂੰ ਨਹੀਂ। ਮੈਂ ਆਪ ਜੀ ਦੀ ਸੇਵਾ ਵਿੱਚ ਆਪ ਵੀ ਜ਼ਰੂਰ ਹਾਜ਼ਰ ਹੋਵਾਂਗਾ, ਪਰ ਉੱਤਰ ਨਾਲ ਜ਼ਰੂਰ ਕ੍ਰਿਤਾਰਥ ਕਰਨਾ।

(ਸਹੀ) ਹਰਿਭਜਨ ਸਿੰਘ

*ਅੰਤਿਕਾ-6*

# ਦਮਦਮੀ ਬੀੜ ਬਾਰੇ

**(ਸ: ਜਸਵਿੰਦਰ ਸਿੰਘ, 2348-ਬੀ, ਰਾਜਾ ਪਾਰਕ, ਸ਼ਕੂਰ ਬਸਤੀ, ਦਿੱਲੀ-34)**

ਇਤਿਹਾਸ ਗਤੀਸ਼ੀਲ ਹੁੰਦਾ ਹੈ। ਜਿਉਂ ਜਿਉਂ ਵਿੱਦਿਆ ਦਾ ਘੇਰਾ ਵਧਦਾ ਜਾਂਦਾ ਹੈ, ਤਿਉਂ ਤਿਉਂ ਇਤਿਹਾਸ ਵਿੱਚ ਦਰਜ ਗ਼ਲਤ ਪਰੰਪਰਾਵਾਂ ਬਦਲਦੀਆਂ ਜਾਂਦੀਆਂ ਹਨ। ਇਤਿਹਾਸ ਕੌਮਾਂ ਦੀ ਜਿੰਦ ਜਾਨ ਹੁੰਦੇ ਹਨ, ਜੋ ਬੀਤੇ ਕੱਲ੍ਹ ਦੀ ਤਸਵੀਰ ਠੀਕ ਢੰਗ ਨਾਲ ਪੇਸ਼ ਕਰਦੇ ਹਨ। ਗ਼ਲਤ ਘਟਨਾਵਾਂ ਅਤੇ ਪਰੰਪਰਾਵਾਂ ਇਤਿਹਾਸ ਅਤੇ ਕੌਮ ਨੂੰ ਕੁਰਾਹੇ ਪਾ ਦਿੰਦੀਆਂ ਹਨ। ਜੇਕਰ ਇਨ੍ਹਾਂ ਨੂੰ ਵਕਤ ਸਿਰ ਠੀਕ ਨਾ ਕੀਤਾ ਜਾਵੇ ਤਾਂ ਆਉਂਦੀਆਂ ਨਸਲਾਂ ਲਈ ਅਪਰਾਧ ਹੋ ਸਕਦਾ ਹੈ।

ਸਿੱਖ ਗੁਰੂਆਂ ਵਿੱਚੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਸਾਰਿਆਂ ਨਾਲੋਂ ਜ਼ਿਆਦਾ ਵਿਵਾਦਗ੍ਰਸਤ ਰਿਹਾ ਹੈ। ਵੈਸੇ ਤਾਂ ਦਸਮੇਸ਼ ਪਿਤਾ ਜੀ ਦਾ ਸਾਰਾ ਜੀਵਨ ਹੀ ਨਾਟਕੀ ਕਰਤਬਾਂ ਨਾਲ ਭਰਿਆ ਪਿਆ ਹੈ, ਜਿਨ੍ਹਾਂ ਦੇ ਨਿਰਣੈ 'ਤੇ ਪੁੱਜਣਾ ਸੌਖਾ ਨਹੀਂ, ਪਰ ਛੋਟੀ ਪਰੰਤੂ ਅਹਿਮ ਗੱਲ, ਜੋ ਮੈਂ ਪਾਠਕਾਂ ਅੱਗੇ ਰੱਖ ਰਿਹਾ ਹਾਂ ਅਤੇ ਜੋ ਵਕਤ ਨਾਲ ਗ਼ਲਤ ਰਾਹ ਪਕੜ ਚੁੱਕੀ ਹੈ, ਉਹ ਹੈ 'ਦਮਦਮੀ ਬੀੜ' ਬਾਰੇ ਬਣੀ ਹੋਈ ਧਾਰਨਾ।

ਪ੍ਰਾਚੀਨ ਇਤਿਹਾਸਕ ਗ੍ਰੰਥਾਂ ਵਿੱਚ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਵਾਏ ਜਾਣ ਦਾ ਜ਼ਿਕਰ ਨਹੀਂ ਆਉਂਦਾ, ਪਰ ਅੱਜ-ਕੱਲ੍ਹ ਦੇ ਇਤਿਹਾਸ ਸਾਬੋ ਕੀ ਤਲਵੰਡੀ ਬੀੜ ਲਿਖਵਾਏ ਜਾਣ ਦੀ ਹਾਮੀ ਭਰਦੇ ਹਨ, ਇਸ ਲਈ ਦਮਦਮਾ ਸਾਹਿਬ ਵਿਖੇ ਬੀੜ ਲਿਖਵਾਣ ਬਾਰੇ ਇਤਿਹਾਸਕ ਆਧਾਰ ਅਤੇ ਸੱਚਾਈ ਲੱਭਣਾ ਜ਼ਰੂਰੀ ਹੋ ਜਾਂਦਾ ਹੈ।

ਵਿਦਵਾਨ ਇਤਿਹਾਸਕਾਰ ਇਤਿਹਾਸ ਲਿਖਦੇ ਸਮੇਂ ਵਿਚਾਰ ਅਤੇ ਖੋਜ ਤੋਂ ਘੱਟ ਹੀ ਕੰਮ ਲੈਂਦੇ ਹਨ। ਇਤਿਹਾਸ ਦੀਆਂ ਦੋ-ਚਾਰ ਪੁਸਤਕਾਂ ਸਾਹਮਣੇ ਰੱਖ ਕੇ ਇੱਕ ਨਵੀਂ ਪੁਸਤਕ ਰਚ ਦਿੰਦੇ ਹਨ। ਗੁਰੂ-ਇਤਿਹਾਸ ਬਾਰੇ ਘਟਨਾਵਾਂ ਲਿਖਦੇ ਸਮੇਂ ਵਿਦਵਾਨ ਖੋਜ ਨੂੰ ਛੱਡ ਕੇ ਚਲੀਆਂ ਆ ਰਹੀਆਂ ਪਰੰਪਰਾਵਾਂ ਨੂੰ ਆਧਾਰ ਮੰਨ ਕੇ ਇਤਿਹਾਸ ਵਿੱਚ ਦਰਜ ਕਰ ਦਿੰਦੇ ਹਨ। ਇਤਿਹਾਸਕ ਆਧਾਰ ਅਤੇ ਖੋਜ ਇੱਕ ਪਾਸੇ ਹੀ ਰਹਿ ਜਾਂਦੀ ਹੈ। ਜੇਕਰ ਇਸ ਤਰ੍ਹਾਂ ਨਾ ਹੁੰਦਾ ਤਾਂ ਹੁਣ ਤੀਕ 'ਦਮਦਮੀ ਬੀੜ' ਬਾਰੇ ਇਤਨੇ ਭੁਲੇਖੇ ਨਾ ਪੈਂਦੇ। ਜਿਥੇ ਅੱਜ ਦੇ ਇਤਿਹਾਸ, ਸਾਬੋ ਕੀ ਤਲਵੰਡੀ ਵਿਖੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਾਏ ਜਾਣ ਦੀ ਜਾਣਕਾਰੀ ਦਿੰਦੇ ਹਨ, ਉਥੇ ਪ੍ਰਾਚੀਨ ਇਤਿਹਾਸਕ ਪੁਸਤਕਾਂ ਇਸ ਗੱਲ ਦੀ

ਪੁਸ਼ਟੀ ਨਹੀਂ ਕਰਦੀਆਂ। ਇਨ੍ਹਾਂ ਵਿੱਚ ਕਿਤੇ ਵੀ ਸਾਬੋ ਕੀ ਤਲਵੰਡੀ ਬੀੜ ਲਿਖਵਾਉਣ ਬਾਰੇ ਕੋਈ ਸੰਕੇਤ ਨਹੀਂ। ਫਿਰ ਪਤਾ ਨਹੀਂ ਕਿਉਂ ਅਤੇ ਕਿਸ ਆਧਾਰ 'ਤੇ ਇਹ ਗੱਲ ਸਿੱਖ ਇਤਿਹਾਸ ਵਿੱਚ ਸ਼ਾਮਿਲ ਕਰ ਦਿੱਤੀ ਗਈ।

(1) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂਦੇੜ ਵਿਖੇ ਜੋਤੀ ਜੋਤਿ ਸਮਾਉਣ ਤੋਂ ਕੇਵਲ ਤਿੰਨ ਸਾਲ ਬਾਅਦ ਗੁਰੂ ਜੀ ਦੇ ਹਜ਼ੂਰੀ ਲਿਖਾਰੀ ਕਵੀ ਸੈਨਾਪਤਿ ਜੀ ਨੇ ਸੰਨ 1711 ਈਸਵੀ ਵਿੱਚ *ਗੁਰ ਸੋਭਾ* ਪੁਸਤਕ ਲਿਖੀ ਸੀ। ਇਸ ਗ੍ਰੰਥ ਨੂੰ ਗੁਰੂ ਦਸਮੇਸ਼ ਜੀ ਦੇ ਜੀਵਨ ਬਾਰੇ ਬਹੁਤ ਭਰੋਸੇਯੋਗ ਮੰਨਿਆ ਜਾਂਦਾ ਹੈ। ਇਸ ਰਚਨਾ ਵਿੱਚ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਣ ਦਾ ਬਿਲਕੁਲ ਹੀ ਜ਼ਿਕਰ ਨਹੀਂ ਆਉਂਦਾ। ਗੁਰੂ ਜੀ ਦੇ ਸੱਚਖੰਡ ਪ੍ਰਸਥਾਨ ਦੇ ਕੇਵਲ ਤਿੰਨ ਸਾਲ ਬਾਦ ਹੀ ਕਵੀ ਸੈਨਾਪਤਿ ਸਾਬੋ ਕੀ ਤਲਵੰਡੀ ਵਿਖੇ ਗੁਰੂ ਜੀ ਦੇ ਜਾਣ ਦਾ ਜ਼ਿਕਰ ਕਰੇ, ਪਰ ਬੀੜ ਬਾਰੇ ਲਿਖਣਾ ਭੁੱਲ ਜਾਵੇ, ਇਹ ਕਿਵੇਂ ਹੋ ਸਕਦਾ ਹੈ ? ਅਗਰ ਉਥੇ ਕੋਈ ਬੀੜ ਲਿਖਵਾਈ ਹੁੰਦੀ ਤਾਂ ਉਸ ਦਾ ਜ਼ਿਕਰ ਕਵੀ ਸੈਨਾਪਤਿ ਜ਼ਰੂਰ ਕਰਦਾ।

(2) ਇਸ ਤੋਂ ਬਾਅਦ ਭਾਈ ਕੁਇਰ ਸਿੰਘ ਜੀ (ਕਲਾਲ) ਨੇ ਆਪਣੀ ਰਚਨਾ *ਗੁਰਬਿਲਾਸ ਪਾ: ੧੦* (ਬਿਕ੍ਰਮੀ 1802) ਲਿਖੀ। ਇਸ ਵਿੱਚ ਅੰਕਿਤ ਬਹੁਤ ਸਾਰੀਆਂ ਘਟਨਾਵਾਂ ਆਪ ਨੇ ਭਾਈ ਮਨੀ ਸਿੰਘ ਜੀ ਪਾਸੋਂ ਸੁਣ ਕੇ ਲਿਖੀਆਂ ਹਨ। ਅੱਜ-ਕੱਲ੍ਹ ਦਾ ਇਤਿਹਾਸ ਇਹ ਦੱਸਦਾ ਹੈ ਕਿ ਸਾਬੋ ਕੀ ਤਲਵੰਡੀ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਪਾਸੋਂ ਬੀੜ ਲਿਖਵਾਈ ਸੀ। ਜੇਕਰ ਸਾਬੋ ਕੀ ਤਲਵੰਡੀ ਵਿਖੇ ਭਾਈ ਜੀ ਕੋਈ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਦੇ ਤਾਂ ਇਸ ਗੱਲ ਦਾ ਜ਼ਿਕਰ ਭਾਈ ਕੁਇਰ ਸਿੰਘ ਜੀ *ਗੁਰਬਿਲਾਸ ਪਾ: ੧੦* ਵਿੱਚ ਜ਼ਰੂਰ ਕਰਦੇ। ਇਸ ਦਾ ਸਾਫ਼ ਅਰਥ ਇਹ ਹੈ ਕਿ ਸਾਬੋ ਕੀ ਤਲਵੰਡੀ ਕੋਈ ਬੀੜ ਨਹੀਂ ਲਿਖਵਾਈ ਗਈ।

(3) ਇਹੀ ਨਹੀਂ—ਭਾਈ ਸੰਤੋਖ ਸਿੰਘ ਜੀ ਦੀ ਰਚਨਾ *ਗੁਰਪ੍ਰਤਾਪ ਸੂਰਜ*

(4) ਭਾਈ ਸੁੱਖਾ ਸਿੰਘ

(5) ਸੁਮੇਰ ਸਿੰਘ ਪਟਨਾ ਦਾ *ਗੁਰਬਿਲਾਸ ਪਾ: ੧੦*

(6) ਭਾਈ ਰਤਨ ਸਿੰਘ ਭੰਗੂ ਦਾ *ਪ੍ਰਾਚੀਨ ਪੰਥ ਪ੍ਰਕਾਸ਼*

(7) ਭਾਈ ਕੇਸਰ ਸਿੰਘ ਛਿੱਬਰ ਦਾ *ਬੰਸਾਵਲੀਨਾਮਾ* ਵਿੱਚ ਸਾਬੋ ਕੀ ਤਲਵੰਡੀ (ਉਚੇਚੇ ਤੌਰ ਉੱਤੇ) ਨਵੀਂ ਦਮਦਮੀ ਬੀੜ ਉਚਾਰਨ ਅਤੇ ਲਿਖਵਾਉਣ ਦਾ ਸੰਕੇਤ ਨਹੀਂ ਹੈ।

(8) ਗਿਆਨੀ ਗਿਆਨ ਸਿੰਘ ਜੀ ਦੇ *ਪੰਥ ਪ੍ਰਕਾਸ਼* ਦੀ ਪਹਿਲੀ ਅਤੇ ਦੂਸਰੀ ਐਡੀਸ਼ਨ ਵਿੱਚ ਵੀ ਇਸ ਦਮਦਮੀ ਬੀੜ ਦਾ ਨਾਉਂ ਨਹੀਂ ਆਉਂਦਾ। ਕੇਵਲ ਇਸ ਤੋਂ ਬਾਅਦ ਦੀਆਂ ਐਡੀਸ਼ਨਾਂ ਵਿੱਚ ਹੀ (ਜੋ ਕਿ ਕਰਤਾ ਦੀ ਮਰਜ਼ੀ ਦੇ ਖ਼ਿਲਾਫ਼ ਛਾਪੀਆਂ ਗਈਆਂ—ਲੇਖਕ) ਇਸ ਦਮਦਮੀ ਬੀੜ ਦਾ ਜ਼ਿਕਰ ਆਉਂਦਾ ਹੈ। 20ਵੀਂ ਸਦੀ ਵਿੱਚ ਲਿਖੀ ਕੇਵਲ ਇੱਕ ਪੁਸਤਕ *ਪੰਥ ਪ੍ਰਕਾਸ਼* ਦੇ ਆਧਾਰ 'ਤੇ ਹੀ ਇਤਿਹਾਸਕ ਮਹੱਤਤਾ ਅਤੇ ਆਧਾਰ ਬਣਾਉਣਾ ਇਤਿਹਾਸ ਅਤੇ ਕੌਮ ਪ੍ਰਤਿ ਅਨਿਆਇ ਹੈ।

ਇਹ ਘਟਨਾ ਸਿੱਖ ਇਤਿਹਾਸ ਵਿੱਚ ਕਦੋਂ ਅਤੇ ਕਿਸ ਤਰ੍ਹਾਂ ਸ਼ਾਮਿਲ ਹੋਈ, ਇਸ ਬਾਰੇ ਨਿਸਚਿਤ ਰੂਪ ਵਿੱਚ ਕੁਝ ਆਖਣਾ ਔਖਾ ਹੈ...ਕੇਵਲ ਸੁਣੀਆਂ-ਸੁਣਾਈਆਂ ਗੱਲਾਂ ਦੇ ਆਧਾਰ ਉੱਤੇ ਹੀ ਵਿਦਵਾਨ ਇਸ ਘਟਨਾ ਨੂੰ ਇਤਿਹਾਸ ਵਿੱਚ ਥਾਂ ਦੇਈ ਜਾ ਰਹੇ ਹਨ।

ਪ੍ਰਿੰਸੀਪਲ ਸਤਿਬੀਰ ਸਿੰਘ ਜੀ, ਗੁਰੂ ਨਾਨਕ ਖ਼ਾਲਸਾ ਕਾਲਜ, ਕਰਨਾਲ ਆਪਣੀ ਪੁਸਤਕ *ਸਾਡਾ ਇਤਿਹਾਸ* ਵਿੱਚ ਸਾਬੋ ਕੀ ਤਲਵੰਡੀ ਬੀੜ ਲਿਖਵਾਉਣ ਦਾ ਜ਼ਿਕਰ ਕਰਦੇ ਹਨ। ਇਸ ਵਿਸ਼ੇ 'ਤੇ ਮੈਂ ਉਨ੍ਹਾਂ ਨਾਲ ਚਿੱਠੀ ਪੱਤਰ ਕੀਤਾ ਅਤੇ 'ਦਮਦਮੀ ਬੀੜ' ਦਾ ਇਤਿਹਾਸਕ ਆਧਾਰ ਪੁੱਛਿਆ। ਉਨ੍ਹਾਂ ਆਪਣੇ ਪੱਤਰ ਮਿਤੀ 13 ਜੁਲਾਈ, 1976 ਵਿੱਚ ਲੇਖਕ ਨੂੰ ਦੱਸਿਆ ਕਿ ਉਨ੍ਹਾਂ ਕੇਵਲ ਚਲੀ ਆ ਰਹੀ ਪਰੰਪਰਾ ਦੇ ਆਧਾਰ 'ਤੇ ਹੀ ਇਹ ਗੱਲ ਲਿਖੀ ਸੀ। 'ਦਮਦਮੀ ਬੀੜ' ਬਾਰੇ ਵਿਚਾਰ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਦੇ ਲਫ਼ਜ਼ਾਂ ਵਿੱਚ :

> ਬੇਨਤੀ ਹੈ ਕਿ ਪਰੰਪਰਾ ਇਹ ਹੀ ਹੈ ਕਿ ਦਮਦਮੇ ਸਾਹਿਬ ਯਾਦ ਤੋਂ ਬੀੜ ਲਿਖਵਾਈ ਅਤੇ ਗੁਰੂ ਤੇਗ਼ ਬਹਾਦਰ ਜੀ ਦੇ ਸਲੋਕ ਦਰਜ ਕੀਤੇ। ਮੈਂ ਇਸੇ ਨੂੰ ਅਪਣਾਇਆ ਹੈ।

ਪ੍ਰਿੰਸੀਪਲ ਸਾਹਿਬ ਨੇ ਪੁਸਤਕ ਤਾਂ ਲਿਖ ਦਿੱਤੀ, ਪਰ ਲਿਖਣ ਲੱਗਿਆਂ ਕੁਝ ਵੀ ਖੋਜ ਨਹੀਂ ਕੀਤੀ, ਬਸ ਸੁਣੀਆਂ-ਸੁਣਾਈਆਂ ਗੱਲਾਂ ਹੀ ਲਿਖ ਦਿੱਤੀਆਂ।

ਠੀਕ ਇਸੇ ਤਰ੍ਹਾਂ ਇਤਿਹਾਸਕਾਰ ਡਾਕਟਰ ਗੰਡਾ ਸਿੰਘ ਜੀ ਐੱਮ.ਏ. ਪੀਐੱਚ.ਡੀ. ਡੀ.ਲਿਟ ਵੀ ਅਜੇ ਤੀਕ 'ਦਮਦਮੀ ਬੀੜ' ਬਾਰੇ ਕੋਈ ਨਿਰਣਾ ਨਹੀਂ ਕਰ ਸਕੇ। ਡਾਕਟਰ ਸਾਹਿਬ ਇਸ ਬੀੜ 'ਤੇ ਕਾਫ਼ੀ ਵਿਸ਼ਵਾਸ ਰੱਖਦੇ ਹਨ, ਪਰ ਕਾਨਪੁਰ ਦੇ ਇੱਕ ਸੱਜਣ ਸਰਦਾਰ ਮੇਹਰ ਸਿੰਘ ਜੀ ਨੂੰ 2 ਜੂਨ, 1973 ਦੇ ਪੱਤਰ ਵਿੱਚ ਆਪ ਲਿਖਦੇ ਹਨ :

> ਆਪ ਜੀ ਦੇ ਦੂਸਰੇ ਸਵਾਲ ਸੰਬੰਧੀ ਬੇਨਤੀ ਹੈ ਕਿ ਇਸ ਵੇਲੇ ਤਕ ਸਾਰੇ ਪੱਖਾਂ ਨੂੰ ਘੋਖ-ਪੜਤਾਲ ਕਰ ਸਕਣ ਲਈ ਪੂਰਾ ਪੂਰਾ ਰੀਕਾਰਡ ਪ੍ਰਾਪਤ ਨਹੀਂ ਹੈ। ਇਸ ਲਈ ਨਿਸਚੇ ਨਾਲ ਮੈਂ ਕੁਝ ਨਹੀਂ ਕਹਿ ਸਕਦਾ।...

ਨੌਵੇਂ ਮਹਲੇ ਦੇ ਸਲੋਕ ਤਾਂ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਦੇ ਝੱਟ ਮਗਰੋਂ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅਨੰਦਪੁਰ ਸਾਹਿਬ ਰਹਿੰਦਿਆਂ ਹੀ ਸ਼ਾਮਿਲ ਕਰ ਦਿੱਤੇ ਸਨ। ਇਸ ਗੱਲ ਦੀ ਪੁਸ਼ਟੀ ਭਾਈ ਰਣਧੀਰ ਸਿੰਘ ਜੀ ਦੀ ਪੁਸਤਕ *ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ* ਦੇ ਪੰਨਾ 84 ਉੱਤੋਂ ਵੀ ਹੁੰਦੀ ਹੈ, ਜਿਸ ਵਿੱਚ ਲਿਖਿਆ ਹੈ :

> ਇਸ ਸਮੇਂ (ਸੰਮਤ 1733, ਵੈਸਾਖੀ 29 ਮਾਰਚ, 1676 ਈ:) ਦਰਬਾਰੀ ਲਿਖਾਰੀ ਭਾਈ ਹਰਿਦਾਸ ਜੀ ਦੇ ਨੌਵੇਂ ਪਾਤਸ਼ਾਹ ਦੇ ਸਮੇਂ ਆਰੰਭ ਕੀਤੀ 'ਆਦਿ ਗ੍ਰੰਥ ਸਾਹਿਬ' ਦੀ ਬੀੜ, ਨੌਵੇਂ ਮਹਿਲ ਦੀ ਬਾਣੀ ਸ਼ਾਮਿਲ ਕਰ ਕੇ ਸੰਪੂਰਨ ਕਰਵਾਈ।

ਇੱਕ ਇਤਿਹਾਸਕ ਬੀੜ 'ਸਰਾਫ਼ੀ ਬੀੜ' ਵੀ, ਜਿਸ ਨੂੰ ਭਾਈ ਨੰਦ ਚੰਦ ਅਨੰਦਪੁਰ ਸਾਹਿਬ ਇੱਕ ਘੇਰੇ ਵਿੱਚੋਂ ਨਿਕਲਦੇ ਵਕਤ ਨਾਲ ਹੀ ਲੈ ਗਿਆ ਸੀ,

ਨੌਵੇਂ ਮਹਿਲ ਦੇ ਸਲੋਕਾਂ ਸਣੇ ਸੰਪੂਰਨ ਦੱਸੀ ਜਾਂਦੀ ਹੈ। *ਗੁਰਬਿਲਾਸ ਪਾ: ੧੦* ਕਰਤਾ ਮਹੰਤ ਸੁਮੇਰ ਸਿੰਘ ਅਤੇ *ਬੰਸਾਵਲੀਨਾਮਾ* ਭਾਈ ਕੇਸਰ ਸਿੰਘ ਛਿੱਬਰ ਦੇ ਗ੍ਰੰਥਾਂ ਵਿੱਚ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਅਨੰਦਪੁਰ ਲਿਖਵਾਏ ਜਾਣ ਦਾ ਜ਼ਿਕਰ ਆਉਂਦਾ ਹੈ।

ਇਉਂ ਜਾਪਦਾ ਹੈ ਕਿ 'ਦਮਦਮਾ ਸਾਹਿਬ' ਦਾ ਵਰਣਨ ਸਿੱਖ ਇਤਿਹਾਸ ਵਿੱਚ ਗ਼ਲਤ ਰਾਹ ਉੱਤੇ ਪੈ ਗਿਆ ਅਤੇ ਇਤਿਹਾਸਕਾਰਾਂ ਨੂੰ ਭੁਲੇਖਾ ਲੱਗਾ ਜਾਪਦਾ ਹੈ। ਅਨੰਦਪੁਰ ਸਾਹਿਬ ਵਿਖੇ ਵੀ ਦਮਦਮਾ ਸਾਹਿਬ ਹੈ, ਜਿਥੇ ਗੁਰੂ ਮਹਾਰਾਜ ਆਪਣੇ ਹਜ਼ੂਰੀ ਲਿਖਾਰੀਆਂ ਨਾਲ ਬੈਠ ਕੇ ਲਿਖਣ-ਪੜ੍ਹਨ ਦਾ ਕੰਮ ਕਰਿਆ ਕਰਦੇ ਸਨ। ਮੇਰੇ ਵਿਚਾਰ ਦੀ ਪੁਸ਼ਟੀ ਪ੍ਰੋ. ਪਿਆਰਾ ਸਿੰਘ ਜੀ 'ਪਦਮ' (ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਨਾਲ ਸੰਬੰਧਿਤ) ਇਸ ਤਰ੍ਹਾਂ ਲੇਖਕ ਨੂੰ ਆਪਣੇ ਪੱਤਰ ਮਿਤੀ 5 ਮਾਰਚ, 1975 ਵਿੱਚ ਕਰਦੇ ਹਨ :

> ਇਹ ਠੀਕ ਹੈ ਕਿ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਪਹਿਲਾਂ ਹੀ ਦਸਮ ਪਾਤਸ਼ਾਹ ਜੀ ਨੇ ਦਮਦਮੇ ਸਾਹਿਬ ਅਨੰਦਪੁਰ ਚੜ੍ਹਾ ਦਿੱਤੀ। ਕੇਵਲ ਲੋਕਾਂ ਨੂੰ ਭੁਲੇਖਾ ਲੱਗਾ ਹੈ ਕਿ ਸ਼ਾਇਦ ਇਹ ਦਮਦਮਾ ਤਲਵੰਡੀ ਸਾਬੋ ਕੀ ਵਾਲਾ ਹੀ ਹੈ। ਲੇਕਿਨ ਅਨੰਦਪੁਰ ਸਾਹਿਬ ਦਮਦਮਾ ਸਾਹਿਬ ਉਹ ਥਾਂ ਹੈ, ਜਿਥੇ ਗੁਰੂ ਸਾਹਿਬ ਗੱਦੀ ਲਾ ਕੇ ਬਹਿੰਦੇ ਸਨ ਅਤੇ ਲਿਖਣ ਦਾ ਕੰਮ ਵੀ ਕਰਦੇ ਕਰਾਉਂਦੇ ਸਨ।... ਹਾਂ, ਪਿੱਛੋਂ ਜਾ ਕੇ ਦਮਦਮਾ ਸਾਹਿਬ (ਤਲਵੰਡੀ) ਗੁਰਬਾਣੀ ਦੀਆਂ ਪੋਥੀਆਂ ਤੇ ਗੁਰੂ ਗ੍ਰੰਥ ਸਾਹਿਬ ਆਦਿ ਲਿਖਣ ਦੀ ਟਕਸਾਲ ਰਹੀ ਹੈ ਤੇ ਉਥੇ ਬਹਿ ਕੇ ਲਿਖਾਰੀ ਲਿਖਦੇ ਰਹੇ ਹਨ...ਇਹ ਠੀਕ ਹੈ ਕਿ ਇਤਿਹਾਸ ਵਿੱਚ ਸਾਖੀ ਕੁਝ ਹੋਰ ਤਰ੍ਹਾਂ ਪ੍ਰਚਲਿਤ ਹੋ ਗਈ। ਇਹੋ ਜਿਹੀਆਂ ਗੱਲਾਂ ਹਨ, ਜਿਨ੍ਹਾਂ ਨੂੰ ਠੀਕ ਹੁੰਦਿਆਂ ਸਮਾਂ ਲੱਗੇਗਾ।

ਇਸ ਗੱਲ ਨੂੰ ਹੋਰ ਸਪੱਸ਼ਟ ਕਰਦਿਆਂ ਆਪਣੇ ਇੱਕ ਹੋਰ ਪੱਤਰ ਵਿੱਚ ਮਿਤੀ 21 ਅਪਰੈਲ, 1975 ਵਿੱਚ 'ਪਦਮ' ਜੀ ਨੇ ਲਿਖਿਆ ਹੈ :

> ਸਾਬੋ ਕੀ ਤਲਵੰਡੀ ਗੁਰ ਦਸਮ ਪਾਤਸ਼ਾਹ ਲਗਭਗ ਸਾਲ ਭਰ ਠਹਿਰੇ ਸਨ ਤੇ ਉਥੇ ਸ਼ਸਤਰ-ਅਭਿਆਸ ਦੇ ਨਾਲ ਲਿਖਣ ਪੜ੍ਹਨ ਦਾ ਕੰਮ ਵੀ ਸ਼ੁਰੂ ਕਰ ਦਿੱਤਾ ਸੀ। ਪਿੱਛੋਂ ਸਿੱਖ ਮਿਸਲਾਂ ਦੇ ਜ਼ਮਾਨੇ ਇਹ ਥਾਂ ਖ਼ਾਲਸਾ ਸਰਗਰਮੀਆਂ ਦਾ ਸੈਂਟਰ ਰਿਹਾ। ਅਨੇਕਾਂ ਲਿਖਾਰੀ ਵੀ ਇਥੇ ਬਹਿ ਕੇ ਬੀੜਾਂ, ਗੁਟਕੇ ਆਦਿ ਲਿਖਦੇ ਰਹੇ। ਇਸ ਕਰਕੇ ਦਮਦਮੇ ਨਾਲ ਕਈ ਉਹ ਗੱਲਾਂ ਜੁੜ ਗਈਆਂ, ਜੋ ਕਿ ਪਹਿਲਾਂ ਹੋ ਚੁੱਕੀਆਂ ਸਨ।

ਦਿੱਲੀ ਵਿੱਚ 'ਗੁਰਮਤਿ ਮਿਸ਼ਨਰੀ ਕਾਲਜ' ਨਾਲ ਇਸ ਵਿਸ਼ੇ 'ਤੇ ਪੜਤਾਲ ਕਰਦਿਆਂ ਸਰਦਾਰ ਮਨੋਹਰ ਸਿੰਘ ਜੀ ਮਾਰਕੋ ਨੇ ਮੈਨੂੰ 21 ਫ਼ਰਵਰੀ, 1978 ਦੇ ਪੱਤਰ ਵਿੱਚ ਜੋ ਲਿਖਿਆ, ਉਸ ਵਿੱਚ ਉਹ ਮੰਨਦੇ ਹਨ ਕਿ ਸਾਬੋ ਕੀ ਤਲਵੰਡੀ ਬੀੜ ਲਿਖਵਾਉਣ ਵਾਲੀ ਗੱਲ ਗ਼ਲਤ ਹੈ। ਪਰ ਕਿਸੇ 'ਖ਼ਾਸ' ਕਾਰਨ ਕਰਕੇ ਇਸ ਵਿਸ਼ੇ 'ਤੇ ਗੱਲਬਾਤ ਲਿਖ ਕੇ ਨਹੀਂ ਸਨ ਕਰਨਾ ਚਾਹੁੰਦੇ। ਉਨ੍ਹਾਂ ਵੀ ਇਸ ਵਿਸ਼ੇ 'ਤੇ ਕਈ ਲੇਖ ਲਿਖੇ, ਪਰ ਉਨ੍ਹਾਂ ਦੱਸਿਆ ਕਿ ਇਸ ਲੇਖ ਨੂੰ ਵਧੇਰੇ ਪਬਲਿਸਿਟੀ ਇਸ ਵਾਸਤੇ ਨਹੀਂ ਦਿੱਤੀ ਕਿ ਇਹ ਬੜਾ ਗੰਭੀਰ ਵਿਸ਼ਾ ਹੈ।

ਪਰ ਕੀ ਕਿਸੇ ਕਾਰਨ 'ਵਿਸ਼ੇਸ਼' ਲਈ ਅਸੀਂ ਆਪਣੇ ਇਤਿਹਾਸ ਨੂੰ ਗ਼ਲਤ ਲੀਹ 'ਤੇ ਪਿਆ ਰਹਿਣ ਦਈਏ ? ਕੀ ਇਹ ਆਉਂਦੀਆਂ ਨਸਲਾਂ ਲਈ ਆਤਮਘਾਤੀ ਕਦਮ ਨਹੀਂ ਹੋਵੇਗਾ ? ਕੀ ਇਤਿਹਾਸ ਨੂੰ ਠੀਕ ਲਿਖਣ ਨਾਲ 'ਕਿਸੇ' ਦਾ ਨਿੱਜੀ ਲਾਭ ਹੋਵੇਗਾ ? ਮੈਨੂੰ ਆਪਣੀ ਕਈ ਸਾਲਾਂ ਦੀ ਖੋਜ ਦੌਰਾਨ ਐਸੀ ਕੋਈ ਗੱਲ ਨਹੀਂ ਦਿੱਸੀ। ਹਰ ਪੱਖ ਦੇ ਲੋਕਾਂ ਨਾਲ ਗੱਲਬਾਤ ਹੋਈ ਹੈ ਅਤੇ ਸਾਰੇ ਇਹੀ ਚਾਹੁੰਦੇ ਹਨ ਕਿ ਸਿੱਖ ਇਤਿਹਾਸ ਠੀਕ ਲਿਖਿਆ ਜਾਵੇ।

ਇਸ ਤਰ੍ਹਾਂ ਦੇ ਹੋਰ ਵੀ ਹਵਾਲੇ ਮੇਰੇ ਕੋਲ ਹਨ, ਜੋ ਦਮਦਮੀ ਬੀੜ ਬਾਰੇ ਪਏ ਭੁਲੇਖੇ ਅਤੇ ਗ਼ਲਤ ਪਰੰਪਰਾ ਨੂੰ ਤੋੜਦੇ ਹਨ। ਲੇਖ ਨੂੰ ਜ਼ਿਆਦਾ ਲੰਮਾ ਹੋਣ ਤੋਂ ਰੋਕਣ ਲਈ ਕਈ ਪ੍ਰਮਾਣ ਛੱਡ ਦਿੱਤੇ ਹਨ। ਪਰ ਜੋ ਵੀ ਪ੍ਰਮਾਣ ਦਿੱਤੇ ਹਨ, ਉਨ੍ਹਾਂ ਦੀਆਂ ਫ਼ੋਟੋ ਕਾਪੀਆਂ ਲੋੜ ਪੈਣ 'ਤੇ ਸੰਗਤਾਂ ਦੀ ਸੇਵਾ ਵਿੱਚ ਪੇਸ਼ ਕੀਤੀਆਂ ਜਾ ਸਕਦੀਆਂ ਹਨ।

ਇਨ੍ਹਾਂ ਸਾਰੀਆਂ ਗੱਲਾਂ ਨੂੰ ਧਿਆਨ ਵਿੱਚ ਰੱਖਦਿਆਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਰਹਿੰਦਿਆਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਿਲ ਕਰ ਦਿੱਤਾ ਸੀ।... ਜਿਹੜੀ 'ਦਮਦਮੀ ਬੀੜ' ਦਾ ਅੱਜ-ਕੱਲ੍ਹ ਇਤਿਹਾਸਕਾਰ ਜ਼ਿਕਰ ਕਰਦੇ ਹਨ, ਉਹ ਕੇਵਲ ਪਰੰਪਰਾ 'ਤੇ ਹੀ ਆਧਾਰਿਤ ਹੈ, ਜਿਸ ਦਾ ਇਤਿਹਾਸਕ ਆਧਾਰ ਕੁਝ ਵੀ ਨਹੀਂ। ਨਵੇਂ ਇਤਿਹਾਸ ਲਿਖਣ ਵਾਲੇ ਵਿਦਵਾਨਾਂ ਅੱਗੇ ਅਰਜ਼ ਹੈ ਕਿ ਸਿੱਖ ਇਤਿਹਾਸ ਲਿਖਦੇ ਹੋਏ ਤੇ ਕੇਵਲ ਪਰੰਪਰਾਵਾਂ ਨੂੰ ਧਿਆਨ ਵਿੱਚ ਨਾ ਰੱਖਦੇ ਹੋਏ, ਠੋਸ ਇਤਿਹਾਸਕ ਆਧਾਰ 'ਤੇ ਹੀ ਇਤਿਹਾਸ ਲਿਖਿਆ ਜਾਣਾ ਚਾਹੀਦਾ ਹੈ, ਤਾਂ ਜੋ ਸਿੱਖ ਕੌਮ ਹੋਰ ਭਰਮ ਭੁਲੇਖਿਆਂ ਵਿੱਚ ਨਾ ਪੈ ਕੇ, ਅਸਲੀਅਤ ਨਾਲ ਜੁੜੀ ਰਹਿ ਸਕੇ।

*(ਸੱਚਖੰਡ ਪੱਤਰ, ਸਤੰਬਰ 1978, ਪੰਨਾ 175 ਤੋਂ ਧੰਨਵਾਦ ਸਹਿਤ)*

*ਨੋਟ:* ਸਵਰਗੀ ਸ: ਰਣਧੀਰ ਸਿੰਘ ਜੀ ਕਈ ਦਹਾਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸੇਵਾ ਵਿੱਚ ਪਹਿਲਾਂ ਗੁਰਦੁਆਰਾ ਇੰਸਪੈਕਟਰ ਰਹੇ ਤੇ ਫਿਰ ਇਤਿਹਾਸ ਤੇ ਇਤਿਹਾਸਕ ਪੱਖੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੰਨੇ-ਪ੍ਰਮੰਨੇ ਖੋਜੀ। ਉਹਨਾਂ ਦਾ ਇੱਕ ਲੇਖ ਅੱਗੇ 'ਅੰਤਿਕਾ-7' ਤੇ ਇੱਕ 'ਅੰਤਿਕਾ-8' ਉੱਤੇ ਦਿੱਤਾ ਜਾਂਦਾ ਹੈ।

# ਅਨੰਦਪੁਰੀ ਤੋਂ ਅਬਚਲ ਨਗਰ ਤਕ

(ਸ: ਰਣਧੀਰ ਸਿੰਘ ਜੀ)

ਸ: ਰਣਧੀਰ ਸਿੰਘ ਜੀ ਨੇ ਇੱਕ ਲੇਖ ਵਿੱਚ ਅਨੰਦਪੁਰੀ ਤੋਂ ਅਬਚਲ ਨਗਰ ਤਕ ਦਾ ਤਾਰੀਖ਼ਵਾਰ ਉਲੇਖ ਕੀਤਾ ਹੈ। ਉਸ ਵਿੱਚੋਂ ਇਥੇ ਕੇਵਲ ਸ੍ਰੀ ਦਮਦਮਾ ਸਾਹਿਬ (ਤਲਵੰਡੀ) ਤਕ ਵੇਰਵਾ ਦਿੱਤਾ ਜਾਂਦਾ ਹੈ। ਇਸ ਅਨੁਸਾਰ ਸ੍ਰੀ ਦਸਮੇਸ਼ ਜੀ ਚਾਰ ਕੁ ਮਹੀਨੇ ਸ੍ਰੀ ਦਮਦਮਾ ਸਾਹਿਬ ਟਿਕੇ। ਸੰਬੰਧਿਤ ਵੇਰਵਾ ਇਸ ਪ੍ਰਕਾਰ ਹੈ :

(1) ਸੰਮਤ 1762 ਮਿਤੀ 15 ਮੱਘਰ ਸੁਦੀ 11 (15 ਨਵੰਬਰ, 1705) ਵੀਰਵਾਰ ਅੱਧੀ ਰਾਤ ਅਨੰਦਪੁਰ ਤੋਂ ਕੂਚ।

*(ਤਵਾਰੀਖ਼ ਗੁਰੂ ਖ਼ਾਲਸਾ, ਗਿਆਨੀ ਗਿਆਨ ਸਿੰਘ)*

(2) 16 ਮੱਘਰ ਸੁਦੀ 12 (16-11-1705) ਸ਼ੁਕਰਵਾਰ ਦੀ ਰਾਤ ਚਮਕੌਰ ਘੇਰੇ ਗਏ।

(3) 17 ਮੱਘਰ ਸੁਦੀ 13 (17-11-1705) ਸ਼ਨੀਵਾਰ ਚਮਕੌਰ ਯੁੱਧ ਕਰ ਕੇ ਰਾਤੀਂ ਨਿਕਲ ਗਏ। *(ਜ਼ਫ਼ਰਨਾਮਾ ਬੈਂਤ 42 ਤੇ ਤਵਾਰੀਖ਼ ਗੁਰੂ ਖ਼ਾਲਸਾ)*

(4) 6 ਚੇਤਰ ਸੁਦੀ ਇੱਕ, ਸੋਮਵਾਰ (4 ਮਾਰਚ, 1706) ਕਾਂਗੜ ਦੀਨੇ ਤੋਂ ਸੰਗਤਾਂ ਵੱਲ ਹੁਕਮਨਾਮੇ ਲਿਖੇ। *(ਹੁਕਮਨਾਮਾ 'ਸੰਗਤ ਚੋਲ੍ਹਾ-ਮਾਝਾ ਜੋਗ)*

(5) ਸੰਮਤ 1763 ਮਿਤੀ 21 ਵੈਸਾਖ, ਜੇਠ ਵਦੀ ਇੱਕ (18 ਅਪਰੈਲ, 1706) ਵੀਰਵਾਰ ਮੁਕਤਸਰ ਯੁੱਧ। *(ਤਵਾਰੀਖ਼ ਗੁਰੂ ਖ਼ਾਲਸਾ)*

(6) ਸਾਵਣ (ਜੁਲਾਈ 1706) ਵਿੱਚ ਸਾਬੋ ਕੀ ਤਲਵੰਡੀ ਪਧਾਰੇ।

*(ਤਵਾਰੀਖ਼ ਗੁਰੂ ਖ਼ਾਲਸਾ)*

(7) 20 ਕੱਤਕ ਸੁਦੀ 11 (21-10-1706) ਸੋਮਵਾਰ ਤੋਂ ਬੈਰਾੜਾਂ ਦੀ ਸੰਗਤ ਵੱਲ ਹੁਕਮਨਾਮਾ ਲਿਖ ਕੇ ਦੱਖਣ ਪਿਆਨੇ ਕਰਨ ਦੀ ਸੂਚਨਾ ਦਿੱਤੀ।

(8) 29 ਕੱਤਕ ਸੁਦੀ 5 (30-10-1706) ਬੁੱਧਵਾਰ ਦਮਦਮਾ ਸਾਹਿਬ (ਤਲਵੰਡੀ) ਤੋਂ ਕੂਚ ਫ਼ੁਰਮਾਇਆ।

# ਦਮਦਮੀ ਬੀੜ ਦੀ ਹਕੀਕਤ

ਭਾਈ ਗੁਰਦਾਸ 'ਭੱਲੇ' ਦੀ ਲਿਖੀ 'ਆਦਿ ਬੀੜ' (ਸ੍ਰੀ ਗੁਰੂ ਗ੍ਰੰਥ ਸਾਹਿਬ) ਜਲ-ਪ੍ਰਵਾਹ ਕੀਤੇ ਜਾਣ ਕਰਕੇ ਦਸਵੇਂ ਪਾਤਸ਼ਾਹ ਤਕ ਨਹੀਂ ਸੀ ਅੱਪੜੀ। ਇਸ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਘਾਟ ਨੂੰ ਪੂਰਾ ਕਰਨ ਦੇ ਖ਼ਿਆਲ ਨਾਲ 'ਸਿੱਖਾਂ ਦਾ ਧਰਮ-ਗ੍ਰੰਥ' ਨਵੇਂ ਸਿਰੇ ਸਾਜਣ ਦਾ ਫ਼ੈਸਲਾ ਕੀਤਾ। ਨੌਵੇਂ ਪਾਤਸ਼ਾਹ ਦਾ ਲਿਖਾਰੀ ਅਮਲਾ ਮੌਜੂਦ ਹੀ ਸੀ, ਜਿਸ ਵਿੱਚ ਭਾਈ ਹਰਿਦਾਸ ਜਿਹੇ ਉੱਤਮ ਲੇਖਕ ਸ਼ਾਮਿਲ ਸਨ। ਭਾਈ ਸਾਹਿਬ ਨੇ ਨੌਵੇਂ ਪਾਤਸ਼ਾਹ ਦਾ 'ਨੀਸਾਣੁ' ਤੇ ਹੁਕਮ ਪਾ ਕੇ 'ਗੁਰੂ ਗ੍ਰੰਥ' ਲਿਖਣਾ ਆਰੰਭ ਵੀ ਕੀਤਾ ਹੋਇਆ ਸੀ, ਜੋ ਅਜੇ ਗਉੜੀ ਰਾਗ ਤਕ ਹੀ ਪਹੁੰਚਿਆ ਸੀ। ਸ੍ਰੀ ਦਸਮੇਸ਼ ਜੀ ਨੇ ਉਸੇ ਸੈਂਚੇ ਨੂੰ ਨੌਵੇਂ ਮਹਿਲ ਦੀ ਬਾਣੀ ਸ਼ਾਮਿਲ ਕਰਵਾ ਕੇ ਸੰਪੂਰਨ ਕਰਨ ਦੀ ਆਗਿਆ ਕੀਤੀ। ਸੋ, ਭਾਈ ਸਾਹਿਬ ਨੇ ਰਾਗਾਂ ਅੰਦਰ ਤੇ ਮੁੰਦਾਵਣੀ ਤੋਂ ਬਾਦ ਹੋਰ ਵਧੇ ਸਲੋਕ ਵੀ ਪਤਾ ਨਹੀਂ ਕਿਵੇਂ ਸ਼ਾਮਿਲ ਕਰ ਲਏ। ਇਉਂ ਸਮੁੱਚੀ ਗੁਰਬਾਣੀ ਦਾ ਸੰਪੂਰਨ ਸੈਂਚਾ ਤਿਆਰ ਹੋ ਗਿਆ।

'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਸਭ ਤੋਂ ਪਹਿਲਾਂ ਸੰਪੂਰਨ ਸੈਂਚਾ ਸਾਨੂੰ ਤਾਂ ਇਹੋ ਪ੍ਰਤੀਤ ਹੁੰਦਾ ਹੈ ਅਤੇ ਏਦੂੰ ਅਗਲੀਆਂ ਪਿਛਲੀਆਂ ਬੀੜਾਂ ਵਿੱਚ ਸਾਰੇ ਵਾਧੂ ਸ਼ਬਦ-ਸਲੋਕ ਇਸੇ ਮਹਾਨ ਗ੍ਰੰਥ ਤੋਂ ਲੈ ਕੇ (ਨੌਵੇਂ ਮਹਲ ਦੀ ਬਾਣੀ ਨਾਲ) ਚੜ੍ਹਾਏ ਗਏ ਜਾਪਦੇ ਹਨ।

ਇਹ ਬੀੜ ਮਖੋਵਾਲ ਦੇ ਗੁਰ-ਮਹਿਲਾਂ ਲਾਗਲੇ ਉੱਚੇ ਦਮਦਮੇ, ਜਿਸ ਨੂੰ *ਗੁਰਬਿਲਾਸ ਪਾਤਸ਼ਾਹੀ* ੧੦ ਦੇ ਕਰਤਾ ਭਾਈ ਸੁੱਖਾ ਸਿੰਘ ਗ੍ਰੰਥੀ ਸ੍ਰੀ ਕੇਸਗੜ੍ਹ ਵੱਲੋਂ 'ਆਦਿ ਸਿੰਘਾਸਨ ਦਮਦਮਾ'[1] ਦਾ ਖ਼ਿਤਾਬ ਦਿੱਤਾ ਹੈ, ਦੇ ਇਤਿਹਾਸਕ ਅਸਥਾਨ ਉੱਤੇ ਸੰਪੂਰਨ ਕੀਤੀ ਗਈ ਸੀ। ਇਸ ਲਈ ਸਹੀ ਮਾਅਨਿਆਂ ਵਿੱਚ 'ਦਮਦਮੀ ਬੀੜ' ਅਖਵਾਣ ਦੀ ਹੱਕਦਾਰ ਹੈ।

ਇਸ ਬੀੜ ਦੇ ਸੰਪਾਦਨ ਕਰਨ ਦਾ ਸਮਾਂ ਸੰਮਤ ਨਹੀਂ ਲਿਖਿਆ, ਲੇਕਿਨ ਅੰਦਰਲੇ ਚਿੰਨ੍ਹਾਂ ਤੇ ਬਾਹਰਲੀਆਂ ਉਗਾਹੀਆਂ ਤੋਂ ਇਸ ਦਾ ਜਨਮ, ਗੁਰੂ ਸਾਹਿਬ ਦੇ ਇਸ਼ਟਾਰਾਧਨ ਤੇ ਹੋਮ-ਜੱਗ ਆਦਿ ਕਰਨ ਤੋਂ ਝਬਦੇ ਹੀ ਮਗਰੋਂ ਹੋਇਆ, ਸਹੀ ਹੁੰਦਾ ਹੈ। ਜਿਹਾ ਕਿ ਭਾਈ ਕੇਸਰ ਸਿੰਘ 'ਛਿੱਬਰ' ਨੇ *ਬੰਸਾਵਲੀਨਾਮੇ* ਵਿੱਚ ਲਿਖਿਆ ਹੈ :

---

1. ਅਫ਼ਸੋਸ ਹੈ ਕਿ ਗਿ: ਗੁਰਦਿਤ ਸਿੰਘ ਜੀ ਐਸੇ "ਦਿਬ ਸਰੂਪ ਤਖਤਿ ਅਕਾਲ" ਨੂੰ ਕਿਸੇ ਸੰਕੀਰਣ ਦ੍ਰਿਸ਼ਟੀਕੋਣ ਤੋਂ ਇੱਕ 'ਥੜਾ' ਜਿਹਾ ਲਿਖਣ ਦੀ ਭੁੱਲ ਕਰਦੇ ਹਨ।

ਜੱਗ ਹੋਮ ਸਾਹਿਬ ਕਰਿ ਉਠੇ ਆਹੇ, ਤਾਂ ਗ੍ਰੰਥ ਸੀ ਮੰਗਿ ਭਿਜਵਾਇਆ॥
ਧੀਰਮਲ ਨ ਦਿਤਾ, ਜਬਾਬੁ ਮੋੜਿ ਪਠਾਇਆ॥੩੭੬॥

ਭਾਈ ਹਰਿਦਾਸ (ਹਜ਼ੂਰੀ ਲਿਖਾਰੀ) ਦਾ ਸੰਪਾਦਨ ਕੀਤਾ, ਇਹ ਅਮੋਲਕ ਤੇ ਸੰਪੂਰਨ ਸੈਂਚਾ ਇਸ ਵੇਲੇ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਅੰਮ੍ਰਿਤਸਰ' ਵਿੱਚ ਸੁਰੱਖਿਅਤ ਹੈ। ਸ੍ਰੀ ਦਸਮੇਸ਼ ਜੀ ਦੇ ਸਮੇਂ ਅੰਦਰ ਲਿਖੀਆਂ ਬੀੜਾਂ, ਹੋਰ ਵੀ ਬਥੇਰੀਆਂ ਲੱਭਦੀਆਂ ਹਨ, ਪਰ ਸੱਭੇ ਲਗਭਗ ਇਸੇ ਸੈਂਚੇ ਨਾਲ ਮਿਲਦੀਆਂ ਹਨ। ਇਥੋਂ ਤਕ ਕਿ 'ਸੰਮਤ 1763 ਮਿਤੀ ਵੈਸਾਖ ਵਦੀ 1' (ਸੰਮਤ 1762, ਚੇਤਰ 21—19 ਮਾਰਚ, 1706 ਮੰਗਲਵਾਰ) ਦੀ ਲਿਖੀ ਬੀੜ ਵਿੱਚ ਵੀ ਉਹ ਸੱਭੋ ਕੁਝ ਹੈ, ਜੋ ਇਸ ਬੀੜ ਵਿੱਚ ਦਰਜ ਹੋ ਚੁੱਕਾ ਸੀ। ਬਲਕਿ ਭਾਈ ਮਨੀ ਸਿੰਘ ਜੀ ਨੇ ਸ੍ਰੀ ਮਾਤਾ ਜੀਤਾਂ ਦੀ ਆਗਿਆ ਤੇ ਧਨ ਨਾਲ ਸਮੱਗਰ ਗੁਰਬਾਣੀ ਦਾ ਜੋ ਮਹਾਨ ਗ੍ਰੰਥ 'ਗੁਰੂ ਚੱਕ' ਵਿਰਾਜ ਕੇ ਸੰਚਿਆ ਸੀ, ਉਸ ਵਿੱਚ ਵੀ ਇਹ ਸਾਰੀ ਗੁਰਬਾਣੀ ਦਰਜ ਹੈ।

(1) ਭਾਈ ਕੇਸਰ ਸਿੰਘ ਛਿੱਬਰ ਜੀ ਦੇ ਬਿਆਨ ਮੁਤਾਬਿਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋ "ਵੱਡਾ ਗ੍ਰੰਥ ਜੀ" ਧੀਰਮਲ ਦਾ ਜਵਾਬ ਸੁਣ ਕੇ ਸੰਮਤ 1757 ਬਿ: (1700 ਈ:) ਵਿੱਚ ਰਸਨੀਂ ਉਚਾਰ ਕੇ ਤਿਆਰ ਕਰਵਾਇਆ ਸੀ, ਉਸ ਦੀਆਂ ਇੱਕ ਪੱਤਰੇ ਪੁਰ (ਦੁਵੱਲੀ) ਇਕਾਨਵੇਂ ਸੱਤਰਾਂ ਸਨ। ਐਪਰ ਉਹ ਅਜੇ 'ਮਿਸਲ' ਦੀ ਸੂਰਤਿ ਵਿੱਚ (ਬਿਨਾਂ ਜਿਲਦ) ਹੀ ਸੀ ਕਿ (ਜੁੱਧ ਸਿਰਿ ਆ ਪੈਣ ਦੇ ਕਾਰਨ) 1758 ਬਿ: (1701 ਈ:) ਵਿੱਚ ਨਦੀ ਪੁਆ ਦਿੱਤਾ ਗਿਆ। ਇਨ੍ਹਾਂ ਵਰ੍ਹਿਆਂ ਵਿੱਚ ਸ੍ਰੀ ਦਸਮੇਸ਼ ਜੀ ਅਨੰਦਪੁਰੀ ਵਿੱਚ ਹੀ ਰੰਗ ਮਾਣਦੇ ਤੇ ਵਿਰੋਧੀਆਂ ਦੇ ਮੁਕਾਬਲੇ ਕਰਦੇ ਰਹੇ ਸਨ। ਸੋ, ਮਹਾਨ ਗ੍ਰੰਥ ਅਨੰਦਪੁਰ ਵਿੱਚ ਜਨਮਿਆ ਤੇ ਇਥੇ ਹੀ ਸਤਲੁਜ ਸਪੁਰਦ ਹੋ ਗਿਆ।

ਇਸ ਨੂੰ ਅਸੀਂ 'ਦੂਜੀ ਦਮਦਮੀ ਬੀੜ' ਕਹਿ ਸਕਦੇ ਹਾਂ, ਜੋ ਅਨੰਦਪੁਰ ਸਾਹਿਬ ਵਾਲੇ ਦਮਦਮੇ (ਆਦਿ ਸਿੰਘਾਸਣ) ਪਰ ਹੀ ਪ੍ਰਗਟ ਹੋਈ ਸੀ।

(2) ਇਸ ਤੋਂ ਸੱਤਰ ਕੁ ਵਰ੍ਹੇ ਮਗਰੋਂ ਸੰਮਤ ਅਠਾਰਾਂ ਸੈ ਛਿਆਨਵੇਂ ਬਿਕ੍ਰਮੀ (1839 ਈ:) ਵਿਖੇ ਅੰਮ੍ਰਿਤਸਰ ਵਿੱਚ *ਗੁਰਬਿਲਾਸ ਪਾਤਸ਼ਾਹੀ ਛੇਵੀਂ*, ਭਾਈ ਮਨੀ ਸਿੰਘ 'ਸ਼ਹੀਦ', ਉਨ੍ਹਾਂ ਦੇ ਚਾਟੜੇ ਭਾਈ ਭਗਤ ਸਿੰਘ ਤੇ ਉਨ੍ਹਾਂ ਦੇ ਸ਼ਾਗਿਰਦ ਭਾਈ ਧਰਮ ਸਿੰਘ ਦੇ ਜ਼ਿੰਮੇ ਮੜ੍ਹ ਕੇ ਲਿਖਿਆ ਗਿਆ। ਇਸ ਵਿੱਚ ਕਵੀ ਨੇ ਕੀਰਤਪੁਰ ਵਾਲੇ ਸਾਈਂ ਬੁੱਢਣ ਸ਼ਾਹ ਦੇ ਮੂੰਹੋਂ ਇਹ 'ਪੇਸ਼ਗੋਈ' ਕਰਵਾਈ :

ਸੰਮਤ ਸੱਤ੍ਰਹ ਸਤ ਜਬ ਹੋਈ।
ਬੀਸ ਤੀਨ ਜੁਗ ਆਨਤ ਜੋਈ।
[1700 + 20 + 3 + 2 = 1725 ਬਿ:]
ਪੋਖ ਮਾਸ 'ਬਪੁ ਦਸਮ' ਉਪਾਵੈ।
ਸੁਰ, ਧਰਨੀ ਦਿਜ ਹਰਖ ਧਰਾਵੈ॥੮੯॥
ਪੁਨਾ ਜਾਇ 'ਦਮਦਮਾ' ਸਵਾਰੇ।
'ਆਦਿ ਗ੍ਰੰਥ ਗੁਰ ਤਹਾਂ ਉਚਾਰੇ (ਉਚਾਰੇਂਗੇ)॥੧੦੬॥

ਲਿਖਾਰੀ ਭਾਈ ਨੇ ਇਨ੍ਹਾਂ ਵਾਕਿਆਤ ਦਾ ਤਿਥ-ਸੰਮਤ ਤਾਂ ਕੋਈ ਦਿੱਤਾ ਹੀ ਨਹੀਂ, ਨਾ ਭਾਈ ਜੀ ਨੂੰ ਯਾਦ ਹੀ ਹੋਣਾ ਹੈ। ਜਿਵੇਂ *ਗੁਰਬਿਲਾਸ* ਵਿੱਚ ਤਕਰੀਬਨ

ਬਹੁਤੀਆਂ ਘਟਨਾਵਾਂ ਦੱਸਣ ਵਿੱਚ ਪੰਜ, ਦਸ ਬਲਕਿ ਪੰਦਰਾਂ, ਸੋਲਾਂ ਵਰ੍ਹਿਆਂ ਦੇ ਅਗੇਤ-ਪਿਛੇਤ ਪਾ ਧਰੇ ਹਨ, ਤਿਵੇਂ ਇਥੇ ਵੀ ਛੇ-ਸੱਤ ਮਹੀਨਿਆਂ ਅੰਦਰ ਮੁਕਤਸਰ ਯੁੱਧ, ਗ੍ਰੰਥ ਸਾਹਿਬ ਤਿਆਰ ਕਰਨਾ ਤੇ *ਜ਼ਫ਼ਰਨਾਮਾ* ਲਿਖ ਭੇਜਣਾ ਆਦਿ ਵੱਡੇ ਵੱਡੇ ਸਾਰੇ ਕਾਰਜ ਨਿਬੇੜ ਦਿੱਤੇ ਹਨ। ਭਾਈ ਸਾਹਿਬ ਨੂੰ ਪਤਾ ਹੀ ਨਹੀਂ ਕਿ 1762 ਚੇਤਰ (ਮਾਰਚ 1706) ਵਿੱਚ ਗੁਰੂ ਸਾਹਿਬ ਨੇ ਹੁਕਮਨਾਮੇ ਭੇਜ ਕੇ ਮੁਕਤਸਰ ਯੁੱਧ ਲੜਨ ਵਾਸਤੇ ਜਮੀਅੱਤ ਤੇ ਖ਼ਰਚ ਲਈ ਧਨ ਇਕੱਠਾ ਕੀਤਾ। 1763 ਵੈਸਾਖ 21 (18 ਅਪਰੈਲ, 1706)[2] ਵੀਰਵਾਰ ਖਿਦਰਾਣੇ ਦੀ ਢਾਬ ਵਾਲਾ ਯੁੱਧ ਜਿੱਤਿਆ ਤੇ ਫਿਰ 'ਲੱਖੀ ਜੰਗਲ' ਅੰਦਰ ਅਨੇਕ ਥਾਈਂ ਵਿਚਰਦੇ 'ਸਾਬੋ ਕੀ ਤਲਵੰਡੀ' ਪਹੁੰਚੇ ਅਤੇ ਇਸੇ ਵਰ੍ਹੇ ਕੱਤਕ 19-20 (20-21 ਅਕਤੂਬਰ) ਨੂੰ ਉਥੋਂ ਦੱਖਣ ਵੱਲ ਕੂਚ ਕਰ ਗਏ।

ਇਸ ਹਿਸਾਬ, ਗੁਰੂ ਸਾਹਿਬ ਸਾਬੋ ਕੀ ਤਲਵੰਡੀ (ਗੁਰੂ ਕਾਂਸ਼ੀ) ਚਾਰ ਪੰਜ ਮਹੀਨੇ ਤੋਂ ਵੱਧ ਬਿਰਾਜ ਹੀ ਨਹੀਂ ਸਕੇ। ਇਤਨੇ ਥੋੜ੍ਹੇ ਸਮੇਂ ਅੰਦਰ ਇੱਕ ਲਿਖਾਰੀ (ਭਾਵੇਂ ਉਹ ਗਣੇਸ਼ ਜੀ ਦਾ ਅਵਤਾਰ ਵੀ ਹੋਵੇ) ਏਡਾ ਮਹਾਨ ਗ੍ਰੰਥ ਨਹੀਂ ਲਿਖ ਸਕਦਾ।

ਮੁਕਤਸਰ ਯੁੱਧ ਤੇ ਸਾਬੋ ਕੀ ਤਲਵੰਡੀ ਦੇ ਬਿਰਾਜਣ ਦੇ ਸਮੇਂ ਸੰਬੰਧੀ ਸਾਖੀ-ਨਵੀਸਾਂ ਦੇ ਪਾਏ ਭੁਲੇਖਿਆਂ ਨੂੰ ਨਿਖਾਰਨ ਵਾਸਤੇ ਅਸੀਂ ਸਤਿਗੁਰਾਂ ਦੇ ਦੋ ਹੁਕਮਨਾਮੇ ਪੇਸ਼ ਕਰਦੇ ਹਾਂ :

**(ੳ) ਚੋਲ੍ਹਾ (ਜ਼ਿਲ੍ਹਾ ਅੰਮ੍ਰਿਤਸਰ) ਦੀ ਸੰਗਤ ਦੇ ਨਾਮ...**

ੴ ਵਾਹਗੁਰੂ ਜੀ ਕੀ ਫਤੇ ਹੈ।

ਸਿਰੀਗੁਰੂ ਜੀ ਦੀ ਆਗਿਆ ਹੈ : ਸਰਬਤ ਸੰਗਤ ਚੋਲ੍ਹੇ ਕੀ, ਮੇਰਾ ਖਾਲਸਾ ਹੈ; ਗੁਰੂ ਰੱਖੇਗਾ। ਗੁਰੂ ਗੁਰੂ ਜਪਣਾ : ਜਨਮ ਸਉਰੇਗਾ। 1) ਸੁਇਨਾ ਤੋਲਾ ਇਕ, ਤਿਸ ਕੇ ਰੁਪਯੇ 20) ਬੀਹ ਹਜੂਰਿ ਭੇਜਣੇ। ਪੈਸੇ ਸਿਖਾਂ ਨੋ ਖਰਚਣ ਨੋ ਚਾਹੀਦੇ ਹੈਨ। ਜੋ ਸਿਖ ਫੁਰਮਾਇਸ ਲੋਚ ਕੇ ਦੇਗੁ, ਸੋ ਨਿਹਾਲ ਹੋਗੁ, ਜੋ ਸਿਖ ਹਥਿਆਰ ਬੰਨਿ ਕੇ ਹਜੂਰਿ ਆਵਗੁ, ਸੋ ਨਿਹਾਲ ਹੋਗ। ਮਨੋਰਥ ਗੁਰੂ ਪੂਰੇ ਕਰੇਗਾ। ਸੰਗਤਿ ਮੇਰੀ ਕੋਠੜੀ ਹੈ। ਨਿਹਾਲ ਹੋਏ। ਸੰਮਤ 1762, ਮਿਤੀ ਚੇਤੋਂ 6 ਸਤਰਾਂ 11.
*ਨੋਟ ਖ਼ਾਸ :* ਸੰਗਤ! ਤੁਸਾਂ ਹੁੰਡੀ ਕੋਟਾਂ[3] ਉਪਰ ਕਰਾਇ।
ਭੇਜਣਾ ਹਜੂਰਿ ਇਕ ਆਦਮੀ ਨਾਲ ਰਹਿਣਾ[4]॥

---

2. *ਤ੍ਵਾਰੀਖ਼ ਗੁਰੂ ਖ਼ਾਲਸਾ*, ਪੰਨਾ 339 ਆਦਿ।
3. ਇਥੇ 'ਕੋਟਾਂ' ਤੋਂ ਮੁਰਾਦ 'ਕੋਟ ਕਪੂਰਾ' ਤੇ 'ਫ਼ਰੀਦਕੋਟ' ਹੈ ਜਾਂ 'ਧਰਮ ਕੋਟ' ਤੇ 'ਕੋਟ ਈਸੇ ਖ਼ਾਂ'। ਕਿਉਂ ਜੋ ਗੁਰੂ ਸਾਹਿਬ ਨੇ ਇਹ ਹੁਕਮਨਾਮਾ, ਦੀਨਾ ਕਾਂਗੜ ਵਿੱਚ ਫ਼ੌਜਦਾਰ ਸਰਹਿੰਦ ਦੀ ਚੜ੍ਹਤ ਸੁਣ ਕੇ ਲਿਖਿਆ ਹੈ। ਆਪ ਜੰਗ ਨੂੰ ਟੇਢ ਦੇ ਕੇ ਸ਼ਾਹ ਆਲਿਮ 'ਬਹਾਦੁਰ ਸ਼ਾਹ' ਦੇ ਨਾਇਬ ਮੁਨਇਮ ਖ਼ਾਂ ਪਾਸ, ਲਾਹੌਰ ਜਾਣਾ ਚਾਹੁੰਦੇ ਸਨ; ਜਾਂ ਜੰਗ ਗਲਿ ਆ ਪੈਣ ਦੀ ਸੂਰਤਿ ਵਿੱਚ, ਜਮੀਅੱਤ ਜੋੜ ਕੇ, ਕਿਸੇ ਮੁਨਸਿਬ ਮੈਦਾਨ ਦੀ ਤਲਾਸ਼ ਵਾਸਤੇ ਜੰਗਲ ਦੇਸਿ।
4. ਸਤਿਗੁਰੂ ਜੀ ਚਮਕੌਰ ਤੋਂ ਨਿਕਲ ਕਾਂਗੜ ਦੀਨੇ ਪਹੁੰਚੇ ਤੇ ਤਿੰਨ ਕੁ ਮਹੀਨੇ ਉਥੇ ਟਿਕੇ ਸਨ। ਇਹ ਹੁਕਮਨਾਮਾ—ਵੀਹ ਵਿਸਵੇ ਦੀਨੇ ਤੋਂ ਹੀ ਲਿਖਿਆ ਹੈ। ਜੰਗ ਦੀਆਂ ਤਿਆਰੀਆਂ, ਇਸ ਤੋਂ ਸਾਫ਼ ਪ੍ਰਗਟ ਹੁੰਦੀਆਂ ਹਨ।

### (ਅ) ਪਿੰਡ 'ਰੂਪੇ ਕੇ' ਦੀ ਸੰਗਤਿ ਦੇ ਨਾਮ :

ੴ ਸਿਰੀ ਸਤਿਗੁਰੂ ਜੀ।

ਸਿਰੀ ਗੁਰੂ ਜੀ ਦੀ ਆਗਿਆ ਹੈ : ਸਰਬਤਿ ਸੰਗਤ ਬੈਰਾੜਾਂ ਕੀ ਗੁਰੂ ਰਖੇਗਾ। ਗੁਰੂ ਗੁਰੂ ਜਪਣਾ, ਜਨਮ ਸਉਰੇਗਾ। ਫਰਮਾਇਸ ਹੁਕਮ ਦੇਖਦਿਆਂ ਭੇਜਣੀ : 1 ਬੈਲੁ ਹੱਛਾ ਇਕੁ, ਭਾਈ ਬਿਰਾਜੁ ਸਿੰਘ। 1 ਬੈਲੁ ਹੱਛਾ, ਭਾਈ ਬੁਲਾਕੀ ਸਿੰਘ। 1 ਬੈਲੁ ਹੱਛਾ ਇਕ, ਭਾਈ ਬਾਜ ਸਿੰਘ। 1 ਬੈਲੁ ਹੱਛਾ ਇਕ, ਭਾਈ ਧਰਮ ਸਿੰਘ, ਰੂਪੇ ਕਾ। ਸਰਬਤਿ ਸੰਗਤਿ ਬੈਰਾੜਾਂ ਕੀ, ਭਾਈ ਰੂਪੇ ਕੀ ਵਸਦੀ ਕੀ, ਗੁਰੂ ਰੱਖੇਗਾ। 4 ਬੈਲੁ ਹੱਛੇ ਬਹਿਲਾਂ ਨੋ ਭੇਜਣੇ; ਹੁਕਮ ਦੇਖਦਿਆਂ। ਮੇਰੀ ਤੁਸਾਂ ਉਪਰਿ ਖੁਸੀ ਹੈ। ਅਸਾਂ ਦੱਖਣ ਨੋ ਕੂਚ ਕੀਤਾ ਹੈ। ਜਿਨਿ ਸਿਖ ਸਾਡੇ ਨਾਲਿ ਚਲਣਾ ਹੋਇ, ਤਿਨਿ ਹੁਕਮ ਦੇਖਦਿਆਂ ਹਜ਼ੂਰਿ ਆਵਣਾ। ਮੇਰੀ ਤੁਸਾਂ ਉਪਰਿ ਖੁਸੀ ਹੈ ਤੁਸਾਡੀ ਗੁਰੂ ਜੀ...ਰੱਖੇਗਾ। ਸੰਮਤੁ 1763 ਮਿਤੀ ਕਤਕ 20। ਸਤਰਾਂ 9॥[5]

(3) *ਗੁਰਬਿਲਾਸ ਪਾ: ੬* ਤੋਂ ਪਹਿਲਾਂ ਕਵਿ ਕੋਇਰ ਸਿੰਘ 'ਕਲਾਲਾਂ' ਨੇ ਸੰਮਤ 1801 ਬਿ: (1744 ਈ:) ਵਿੱਚ *ਗੁਰਬਿਲਾਸ ਪਾ: ੧੦* ਲਿਖਿਆ ਹੈ। ਸੰਮਤ 1854 ਬਿ: (1797 ਈਸਵੀ) ਵਿੱਚ ਭਾਈ ਸੁੱਖਾ ਸਿੰਘ, ਗ੍ਰੰਥੀ ਤਖ਼ਤ ਸ੍ਰੀ ਕੇਸਗੜ੍ਹ ਨੇ, ਦਸਮ ਪਾਤਸ਼ਾਹ ਦੇ ਚਰਿੱਤਰ (ਗੁਰਬਿਲਾਸ) ਕਥੇ ਹਨ। ਸੰਮਤ 1868 ਬਿਕ੍ਰਮੀ (1811 ਈ:) ਵਿਖੇ ਮੁਨਸ਼ੀ ਖ਼ੁਸ਼ਵਕਤ ਰਾਇ ਨੇ ਫ਼ਾਰਸੀ ਵਿੱਚ *ਤਵਾਰੀਖ਼ ਸਿੱਖਾਂ* ਲਿਖੀ ਹੈ ਅਤੇ ਸੰਮਤ 1900 ਬਿ: (1843 ਈ:) ਵਿੱਚ ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਨੇ *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* ਸੰਪੂਰਨ ਕੀਤਾ ਹੈ। ਯਾਨੀ ਇਸੇ ਸੌ ਸਾਲ ਦੇ ਅਰਸੇ ਵਿੱਚ ਇਹ ਸਾਰੇ ਪ੍ਰਸਿੱਧ ਇਤਿਹਾਸਕ ਗ੍ਰੰਥ ਤਿਆਰ ਹੋਏ ਹਨ; ਪਰ ਕਿਸੇ ਵਿੱਚ ਸਾਈਂ ਬੁੱਢਣ ਸ਼ਾਹ ਦੀ ਪੇਸ਼ਗੋਈ ਨਹੀਂ! ਨਹੀਂ!! ਕਵੀ ਸੋਹਨ (ਸਿੰਘ) ਦੀ ਮਾਰੀ ਪੁਜਾਰੀਆਨਾ ਗੱਪ ਨੂੰ, ਅਮਲੀ ਜਾਮਾ ਨਹੀਂ ਪਹਿਨਾਇਆ। ਅਰ 'ਗੁਰੂ ਕੀ ਕਾਂਸ਼ੀ' ਵਾਲੇ 'ਦਮਦਮਾ ਸਾਹਿਬ' ਬਿਰਾਜਣ ਸਮੇਂ ਸ੍ਰੀ ਦਸਮੇਸ਼ ਜੀ ਦੇ ਮੁਖਾਰਬਿੰਦ ਤੋਂ ਕੋਈ 'ਗ੍ਰੰਥ ਨਹੀਂ' ਉਚਾਰਿਆ ਤੇ ਨਾ ਹੀ ਭਾਈ ਮਨੀ ਸਿੰਘ ਜੀ ਤੋਂ ਲਿਖਵਾਇਆ ਹੈ। ਲੇਕਿਨ ਇਸ ਤੋਂ ਅਗਲੀ ਸ਼ਤਾਬਦੀ (1943-52 ਬਿਕ੍ਰਮੀ) ਅੰਦਰ 'ਸ੍ਰੀ ਤਖ਼ਤ ਅਕਾਲ ਬੁੰਗਾ' ਤੇ 'ਗੁਰੂ ਕੀ ਕਾਂਸ਼ੀ' ਦੇ ਪੁਜਾਰੀਆਂ ਦੀ ਰਲ-ਮਿਲ ਕੇ ਘੜੀ ਇਸ ਸਾਖੀ ਨੂੰ ਪੰਡਿਤ ਤਾਰਾ ਸਿੰਘ 'ਨਰੋਤਮ' ਤੇ ਗਿਆਨੀ ਗਿਆਨ ਸਿੰਘ ਜੀ ਨੇ 'ਹਕੀਕਤ' ਬਣਾ ਧਰਿਆ ਹੈ। ਪੰਡਿਤ ਜੀ *ਸ੍ਰੀ ਗੁਰੂ ਤੀਰਥ ਸੰਗ੍ਰਹਿ* ਪੋਥੀ ਵਿੱਚ 'ਸਾਬੋ ਕੀ ਤਲਵੰਡੀ' ਦੇ ਗੁਰ-ਤੀਰਥਾਂ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ :

ਜਹਾਂ ਗ੍ਰੰਥ ਸਾਹਿਬ ਜੀ ਕੀ ਬੀੜ ਤਯਾਰ ਕਰੀ।
ਇਸ ਜਗ੍ਹਾ ਤੰਬੂ ਰਹਤਾ ਥਾ।
ਬਡਾ ਦਰਬਾਰ ਸੇ ਬੀਸ ਕਦਮ ਦੱਖਣ ਹੈ॥੪॥ *(ਪੰਨਾ 151)*

ਫਿਰ ਇਸੇ ਗੱਲ ਨੂੰ ਵਧਾ ਕੇ ਗਿਆਨੀ ਗਿਆਨ ਸਿੰਘ ਜੀ *ਸ੍ਰੀ ਗੁਰੂ ਪੰਥ*

---

5. ਇਹ ਹੁਕਮਨਾਮਾ ਸਾਫ਼ ਦੱਸ ਰਿਹਾ ਹੈ ਕਿ ਇਹ ਗੁਰੂ ਸਾਹਿਬ ਨੇ ਦੱਖਣ ਜਾਣ ਦੀ ਪੂਰੀ ਤਿਆਰੀ ਕਰ ਕੇ ਸਾਬੋ ਕੀ ਤਲਵੰਡੀ (ਗੁਰੂ ਕੀ ਕਾਂਸ਼ੀ) ਤੋਂ ਹੀ ਭੇਜਿਆ ਹੈ।

*ਪ੍ਰਕਾਸ਼* ਵਿੱਚ ਬਿਆਨ ਕਰਦੇ ਹਨ।... ਉਪਰੰਤ "ਨਾਂਦੇੜ (ਸ੍ਰੀ ਅਬਚਲ ਨਗਰ) ਵਿੱਚ ਜਦੋਂ ਗੁਰੂ ਜੀ ਪ੍ਰਭੂ ਲੋਕ ਪਿਆਨੇ ਕਰਨ ਲੱਗੇ" ਤਾਂ ਗਿਆਨੀ ਜੀ ਲਿਖਦੇ ਹਨ :

ਤ੍ਰਿਤੀਆਂ ਕੇ ਦਿਨ ਸਿੰਘੋ ਨੇ ਮਿਲ ਅਰਜ਼ ਗੁਜਾਰੀ।
ਸੰਗਤਿ ਕੋ ਲੜ ਕੌਨ ਕੇ ਲਾ ਚਲਯੋ (ਗੁਸਾਈ ?) ਮੁਰਾਰੀ ?

ਸਤਿਗੁਰਾਂ ਸੰਗਤਿ ਨੂੰ ਅੰਤਿਮ ਉਪਦੇਸ਼ ਦਿੱਤਾ ਅਤੇ

ਇਮ ਕਹਿ 'ਗੁਰੂ ਗ੍ਰੰਥ' ਕਾ ਪ੍ਰਕਾਸ਼ (ਕਰੈ ਹੈ) ਕਰਾਯੋ।
ਪੈਸੇ ਪਾਂਚ ਨਰੇਲ ਲੈ ਤਿਸ ਅਗੇ ਟਿਕਾਯੋ।
'ਗੁਰੂ ਗ੍ਰੰਥ' ਕੋ 'ਗੁਰੂ' ਥਪਿਓ, ਕੁਣਕਾ ਬਰਤਾਯੋ।੧੧।

*(ਸ੍ਰੀ ਗੁਰੂ ਪੰਥ ਪ੍ਰਕਾਸ਼, ਚਾਲੀਸਮੋਂ ਨਿਵਾਸ)*

(ੳ) ਧੀਰਮਲ ਪਾਸੋਂ 'ਆਦਿ ਬੀੜ' ਮੰਗਣ ਦਾ ਸਮਾਂ ਨਵਾਂ ਪੰਥ (ਖ਼ਾਲਸਾ) ਚਲਾਵਣ ਤੋਂ ਬਾਦ (ਯਾਨੀ ਸੰਮਤ 1756 ਬਿ:) ਦੱਸਦੇ ਹਨ; ਜਦੋਂ ਕਿ ਧੀਰਮਲ ਨੂੰ ਸਵਰਗਵਾਸ ਹੋਇਆਂ ਲਗਭਗ ਬਾਈ ਵਰ੍ਹੇ ਬੀਤ ਚੁੱਕੇ ਸਨ।

(ਅ) ਸਤਿਗੁਰਾਂ ਵੱਲੋਂ ਜਾਰੀ ਹੋਏ ਸੰਮਤ 1762 ਚੇਤਰ 6 ਤੇ 1763 ਕੱਤਕ 20 ਵਾਲੇ ਹੁਕਮਨਾਮਿਆਂ ਵਿਰੁੱਧ ਮੁਕਤਸਰ ਯੁੱਧ ਸੰਮਤ 1762[6] ਬਿ: ਵਿੱਚ (ਵੈਸਾਖ 21 ਨੂੰ) ਕਰਵਾ ਕੇ ਗੁਰੂ ਸਾਹਿਬ ਦੇ 'ਸਾਬੋ ਕੀ ਤਲਵੰਡੀ' ਪਹੁੰਚਣ ਦੀ ਤਾਰੀਖ਼ 13 ਕੱਤਕ, 1762 ਬਿ: ਲਿਖਦੇ ਹਨ। ਅਰੁ ਸਾਉਣ 23 ਸੰਮਤ 1763 ਬਿ: ਨੂੰ 'ਸਾਬੋ ਕੀ ਤਲਵੰਡੀ' ਤੋਂ ਸਤਿਗੁਰਾਂ ਦਾ ਦੱਖਣ ਵੱਲ ਕੂਚ ਕਰਵਾ ਦੇਂਦੇ ਹਨ। ਹਾਲਾਂਕਿ ਇਹ ਜੰਗ ਤਲਵੰਡੀ ਪਹੁੰਚ ਤੇ ਉਥੋਂ ਕੂਚ—ਤਿੰਨ ਵਰਤਾਰੇ—ਸੰਮਤ 1763 ਬਿ: ਵੈਸਾਖ ਤੇ ਕੱਤਕ ਮਹੀਨਿਆਂ ਵਿਚਕਾਰਲੀ ਛਿਮਾਹੀ ਅੰਦਰ ਹੀ ਵਰਤੇ ਹਨ। ਗਿਆਨੀ ਜੀ ਦਾ ਇਹ ਅਗਿਆਨ ਉਨ੍ਹਾਂ ਹੁਕਮਨਾਮਿਆਂ ਦੇ ਚਾਨਣ (ਗਿਆਨ) ਅੰਦਰ ਨਿੱਖਰ ਪੈਂਦਾ ਹੈ, ਜਿਨ੍ਹਾਂ ਦੀ ਪੂਰੀ ਨਕਲ ਅਸੀਂ ਉੱਤੇ ਦੇ ਆਏ ਹਾਂ।

(ੲ) ਗਿਆਨੀ ਜੀ 'ਗ੍ਰੰਥ ਸਾਹਿਬ' ਉਚਾਰਨ ਦਾ ਅਸਥਾਨ 'ਦਮਦਮੇ ਉੱਤੇ ਲਾਇਆ ਤੰਬੂ' ਦੱਸ ਰਹੇ ਹਨ, ਪਰ ਗਿਆਨੀ ਜੀ ਦੇ ਪਰਮ ਮਿੱਤਰ ਤੇ ਸਮਕਾਲੀ ਪੰਡਿਤ ਤਾਰਾ ਸਿੰਘ ਜੀ "ਬਡੇ ਦਰਬਾਰ (ਦਮਦਮੇ) ਤੋਂ ਬੀਸ ਕਦਮ ਦੱਖਣ"। ਸੱਚ ਕੀ ਹੋਇਆ ?

(ਸ) ਗਿਆਨੀ ਜੀ 'ਗ੍ਰੰਥ ਸਾਹਿਬ' ਸ੍ਰੀ ਗੁਰੂ ਸਾਹਿਬ ਦੇ ਮੁਖਾਰਬਿੰਦ ਤੋਂ ਉਚਾਰਿਆ ਤੇ ਭਾਈ ਮਨੀ ਸਿੰਘ ਦਾ ਲਿਖਿਆ, ਦੱਸ ਰਹੇ ਹਨ। ਨਾਲ ਇਹ ਵੀ ਕਹਿੰਦੇ ਹਨ : ਭਾਈ ਸਾਹਿਬ ਗੁਰੂ ਸਾਹਿਬ ਦਾ ਸਾਬੋ ਕੀ ਤਲਵੰਡੀ "ਬਰਾਜਣਾ ਸੁਣ ਕੇ ਦਿੱਲੀਓਂ" ਗੁਰੂ ਮਹਿਲਾਂ (ਸ੍ਰੀ ਮਾਤਾ ਸੁੰਦਰ ਸਰੂਪ ਤੇ ਸਾਹਿਬ ਦੇਵੀ ਜੀ) ਨੂੰ ਨਾਲ ਲੈ ਕੇ ਓਦੋਂ ਹੀ ਪਹੁੰਚੇ।" ਸੋਚਣ ਵਾਲੀ ਗੱਲ ਹੈ ਕਿ ਦਿੱਲੀ ਤਲਵੰਡੀਓਂ (ਨੱਕ ਦੀ ਸੇਧੇ ਕੋਈ ਡਾਂਡੇ-ਮੀਂਡੇ ਹੀ ਜਾਏ ਤਾਂ) 160 ਮੀਲ ਤੋਂ ਘੱਟ ਨਹੀਂ। "ਗੁਰੂ ਸਾਹਿਬ

---

6. ਇਥੇ ਸੰਮਤ 1763 ਦੀ ਥਾਂ 1762 ਗ਼ਲਤ ਦਿੱਤਾ ਹੈ। ਜੰਗ ਚਮਕੌਰ ਦੀ ਤਾਰੀਖ਼ ਗਿਆਨੀ ਜੀ ਨੇ ਖ਼ੁਦ 17 ਮੱਘਰ ਲਿਖੀ ਹੈ ਤੇ ਗੁਰੂ ਸਾਹਿਬ ਨੇ ਉਸ ਦਿਨ 'ਚਾਨਣੀ ਰਾਤ' ਦੱਸੀ ਹੈ, ਇਹ ਦੋਵੇਂ (ਥਿਤਿ ਤੇ ਪ੍ਰਵਿਸ਼ਟਾ) ਸੰਮਤ 1761 ਵਿੱਚ ਨਹੀਂ, 1762 ਵਿੱਚ ਹੀ ਇਕੱਠੀਆਂ ਸਨ। ਸੰਮਤ 1761 ਵਿੱਚ ਚਾਨਣੀ ਏਕਮ (ਸਾਰੀ ਅਨ੍ਹੇਰੀ) ਸੀ, ਪਰ 1762 ਵਿੱਚ ਚਾਨਣੀ ਤ੍ਰਿਔਦਸੀ (13)।

13 ਕੱਤਕ ਨੂੰ ਪਹੁੰਚੇ" ਦੱਸਿਆ ਨੇ। ਰੇਲ, ਤਾਰ ਤਾਂ ਓਦੋਂ ਹੈ ਈ ਨਹੀਂ ਸੀ। ਹਰ ਕਿਸੇ ਗ਼ੈਰ-ਮੁਸਲਮਾਨ ਨੂੰ ਘੋੜੇ ਚੜ੍ਹਨ ਦੀ ਵੀ ਖੁੱਲ੍ਹ ਨਹੀਂ ਸੀ। ਇਸ ਹਾਲ ਵਿੱਚ ਦਸਾਂ-ਪੰਦਰਾਂ ਦਿਨਾਂ ਮਗਰੋਂ ਤਾਂ ਦਿੱਲੀ ਖ਼ਬਰ ਹੀ ਪੁੱਜੀ ਹੋਊ। ਫਿਰ ਜ਼ਨਾਨਾ ਸਾਥ, ਮਸਾਂ ਪੰਦਰਾਂ-ਸੋਲਾਂ ਦਿਨਾਂ ਵਿੱਚ ਤਲਵੰਡੀ ਅਪੜਿਆ ਹੋਣਾ ਏਂ। ਇੰਜ ਚੜ੍ਹਦੇ ਪੋਹ ਭਾਈ ਸਾਹਿਬ ਦਾ ਪਹੁੰਚਣਾ ਬਣਦਾ ਹੈ।

ਜੇ ਗਿਆਨੀ ਜੀ ਦਾ ਦੱਸਿਆ ਗੁਰੂ ਜੀ ਦਾ 'ਨੌ ਮਹੀਨੇ ਨੌ ਦਿਨ', 'ਗੁਰੂ ਕੀ ਕਾਂਸ਼ੀ ਵਿਰਾਜਣਾ' ਹੀ ਸਹੀ ਮੰਨ ਲਈਏ ਤੇ 'ਮਾਲਵੇ ਦੇਸ ਦਾ ਸੈਲ ਤੇ ਸੁਧਾਰ' ਸੁਰਤੀ ਸਵਾਰ ਹੋ ਕੇ ਹੀ ਸਮਝੀਏ ਤਾਂ ਵੀ ਬੀੜ ਲਿਖਣ ਵਾਸਤੇ ਮਸਾਂ ਸੱਤ ਕੁ ਮਹੀਨੇ ਰਹਿ ਜਾਂਦੇ ਹਨ। ਲੇਕਿਨ ਏਡਾ ਵੱਡਾ ਗ੍ਰੰਥ ਸਾਹਿਬ ਇੱਕੋ ਕਲਮ ਨਾਲ ਸਾਲ ਸਵਾ ਸਾਲ ਵਿੱਚ ਮਸਾਂ ਹੀ ਲਿਖਿਆ ਜਾ ਸਕਦਾ ਹੈ। ਮੂੰਹ ਜ਼ਬਾਨੀ ਉਚਾਰ ਕੇ ਲਿਖਵਾਉਣ ਬਾਰੇ ਤਾਂ ਉਹ ਖ਼ੁਦ ਹੀ 'ਅਸਚਰਜ' ਪ੍ਰਗਟ ਕਰ ਰਹੇ ਹਨ।

ਉਂਜ ਗਿਆਨੀ ਜੀ ਨੇ ਤਲਵੰਡੀ ਪਹੁੰਚਣ ਤੇ ਉਥੋਂ ਦਖਣ ਕੂਚ ਕਰਨ ਦੇ ਤਿਥ-ਸੰਮਤ ਦੋਵੇਂ ਗ਼ਲਤ ਲਿਖੇ ਹਨ। ਇਸ ਦਾ ਨਿਰਣਾ ਅਸੀਂ ਹੁਕਮਨਾਮਿਆਂ ਦੇ ਹਵਾਲੇ ਨਾਲ ਪਿੱਛੇ ਕਰ ਆਏ ਹਾਂ। ਹਾਂ, ਜੇ ਸੈਲ-ਸਪਾਟਾ ਕਰਦੇ ਗੁਰੂ ਜੀ ਪੌਣੇ ਕੁ ਛੇ ਮਹੀਨੇ (22) ਵੈਸਾਖ ਤੋਂ 13 ਕੱਤਕ ਤਕ ਵਿੱਚ 'ਸਾਬੋ ਕੀ ਨਗਰੀ' ਤਸ਼ਰੀਫ਼ ਲੈ ਗਏ ਸਨ, ਤਾਂ ਉਥੇ ਬਿਰਾਜਣ ਦਾ ਸਮਾਂ (13 ਕੱਤਕ ਤੋਂ 20 ਕੱਤਕ ਤਕ) ਨੌਂ ਮਹੀਨੇ ਤਾਂ ਕੀਹ, ਨੌਂ ਦਿਨ ਵੀ ਨਹੀਂ ਬਣਦਾ।

ਗਿਆਨੀ ਜੀ ਨੇ *ਪੰਥ ਪ੍ਰਕਾਸ਼* ਵਿੱਚ 'ਦਸਮ ਗੁਰੂ ਬੀੜ' ਦੇ ਚਾਰ, ਪਰ *ਤਵਾਰੀਖ਼* ਵਿੱਚ ਤਿੰਨ ਉਤਾਰੇ ਬਾਬਾ ਦੀਪ ਸਿੰਘ ਸ਼ਹੀਦ ਦੇ ਉੱਦਮ ਨਾਲ ਹੋਏ ਦੱਸੇ ਹਨ; ਅਰੁ ਉਨ੍ਹਾਂ ਨੇ ਪਟਨੇ, ਅਕਾਲ ਬੁੰਗੇ ਤੇ ਹਜ਼ੂਰ ਸਾਹਿਬ ਤਿੰਨਾਂ ਤਖ਼ਤਾਂ ਪਰ ਸਥਾਪਨ ਕਰਨ ਲਈ ਭੇਜਿਆ ਤੇ ਚੌਥੇ ਦਮਦਮੇ (ਗੁਰੂ ਕੀ ਕਾਂਸ਼ੀ) ਸਾਹਿਬ ਰੱਖਿਆ ਲਿਖਦੇ ਹਨ। ਤਿੰਨ ਤੇ ਚਾਰ ਦੀ ਵਿਰੋਧੀ ਕਲਪਨਾ ਬਾਰੇ ਜੇ 'ਉਹ ਜਾਣੇ' ਵੀ ਆਖ ਛੱਡੀਏ, ਤਦ ਵੀ ਇਨ੍ਹਾਂ ਵਿੱਚੋਂ ਕੋਈ ਉਤਾਰਾ ਕਿਸੇ ਥਾਂ—ਪਟਨੇ ਜਾਂ ਹਜ਼ੂਰ ਸਾਹਿਬ—ਜਿਨ੍ਹਾਂ ਨੂੰ ਅੱਜ ਤਕ ਪੰਜਾਬ ਵਰਗੇ ਘੱਲੂਘਾਰੇ ਵੀ ਵੇਖਣੇ ਨਹੀਂ ਪਏ—ਸੁਰੱਖਿਅਤ ਜ਼ਰੂਰ ਹੋਣਾ ਚਾਹੀਦਾ ਸੀ। ਐਪਰ ਦੁੱਖ ਦੀ ਗੱਲ ਹੈ ਕਿ ਪਟਨੇ ਸਾਹਿਬ ਜੋ ਵੱਡਾ ਬਾਬਾ ਹੈ, ਉਹ ਸੰਮਤ 1748 ਬਿ: (1691 ਈ:) ਵਿੱਚ ਪੁਸ਼ਕਰ ਵਾਲੀ ਪੁਰਾਣੀ ਬੀੜ ਤੋਂ ਨਕਲ ਕੀਤਾ ਹੋਇਆ ਹੈ ਅਤੇ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਾਲੀ 'ਦਮਦਮੀ ਬੀੜ' ਸੰਮਤ 1830 ਬਿਕ੍ਰਮੀ (1773 ਈ:) ਵਿੱਚ ਲਿਖੀ ਗਈ ਹੈ। ਚੁਨਾਂਚਿ ਸੰਨ 1940 ਈ: ਵਿੱਚ ਜਦੋਂ 'ਦਮਦਮੀ ਬੀੜ' ਦੀ ਤਲਾਸ਼ ਤੇ ਪੜਤਾਲ ਸ਼ੁਰੂ ਹੋਈ; ਤਦ 'ਸ੍ਰੀ ਦਰਬਾਰ ਸਾਹਿਬ ਕਮੇਟੀ, ਅੰਮ੍ਰਿਤਸਰ' ਵੱਲੋਂ ਕੀਤੀ ਪੁੱਛ ਦਾ ਜਵਾਬ 'ਸ੍ਰੀ ਅਬਚਲ ਨਗਰ' ਦੇ ਹੈੱਡ-ਗ੍ਰੰਥੀ ਸਾਹਿਬ ਨੇ ਇਉਂ ਦਿੱਤਾ ਸੀ :

ਸ੍ਰੀ ਦਰਬਾਰ ਸਾਹਿਬ ਕਮੇਟੀ ਦੀ ਪੱਤ੍ਰਿਕਾ ਨੰਬਰ 3-5-17/670 ਮੁਤਾਬਿਕ ਤਾਰੀਖ਼ 10-11-40 ਦੇ ਉੱਤਰ ਵਿੱਚ ਬਿਨੈ ਹੈ ਕਿ ਤਖ਼ਤ ਸ੍ਰੀ ਅਬਚਲ ਨਗਰ ਸਾਹਿਬ ਜੀ ਵਿੱਚ ਬਾਬਾ ਦੀਪ ਸਿੰਘ ਜੀ 'ਸ਼ਹੀਦ' ਦੇ ਹੱਥਾਂ ਦੀ ਲਿਖੀ ਬੀੜ ਮੌਜੂਦ ਹੈ, ਜੋ ਬੜੇ ਮੋਟੇ ਅੱਖਰਾਂ ਵਿੱਚ ਤੇ ਸ਼ੁੱਧ ਲਿਖੀ ਹੈ। ਸਫ਼ੇ 605 ਪੱਕੇ ਪੰਨੇ ਦੇ ਹਨ। ਇਸ

ਤੋਂ ਇਲਾਵਾ ਤਖ਼ਤ ਸ੍ਰੀ ਅਕਾਲ ਬੁੰਗਾ ਸਾਹਿਬ ਜੀ ਦੀ ਮੋਹਰ ਸੰਮਤ 1830 ਲੱਗੀ ਹੋਈ ਹੈ ਅਤੇ ਮੋਹਰ ਦੇ ਨੀਚੇ :

ਸਤਿ ਪੁਰਖ ਕਰਤਾਰ, ਅਬਚਲ ਨਗਰ
ਦਰਬਾਰ ਗ੍ਰੰਥ ਸਾਹਿਬ ਦਰਬਾਰ ਸਹੀ।

ਉਸੀ ਕਲਮ ਨਾਲ ਲਿਖਿਆ ਹੋਇਆ ਹੈ, ਜਿਸ ਕਲਮ ਨਾਲ ਸ਼ੁਰੂ ਤੋਂ ਲੈ ਕੇ ਸਮਾਪਤੀ ਤਕ ਬੀੜ ਲਿਖੀ ਗਈ ਹੈ :

ਨੰਬਰ—2 : ਇਸ ਬੀੜ ਵਿੱਚ ਸਾਰੀ ਪੂਰੀ ਬਾਣੀ ਜੋ ਅੱਜ-ਕੱਲ੍ਹ ਛਾਪੇ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਜੋ ਪੰਥ ਵਿੱਚ ਪ੍ਰਚਲਿਤ ਹਨ, ਉਸ ਨਾਲ ਮਿਲਦੀ ਹੈ।

ਨੰਬਰ—3 : ਜੋ ਬੀੜ ਜਿਸ ਦਾ ਜ਼ਿਕਰ ਮੇਰੇ ਸਾਥੀ ਗ੍ਰੰਥੀ ਸਿੰਘ ਜੀ ਨੇ ਕੀਤਾ ਹੈ, ਹੈ ਤਾਂ ਪੁਰਾਣੀ ਲਿਖਤ ਬੀੜ ਪਰ ਪੂਰੀ ਸੰਪੂਰਨ ਬਾਣੀ ਨਹੀਂ ਹੈ। ਸ੍ਰੀ ਗੁਰੂ ਨਾਵੇਂ ਪਾਤਸ਼ਾਹ ਜੀ ਦੀ ਬਾਣੀ ਅਤੇ ਰਾਗਮਾਲਾ ਇਸ ਬੀੜ ਵਿੱਚ ਬਿਲਕੁਲ ਨਹੀਂ ਹੈ।

ਨੰਬਰ—4 : ਜੇ ਫੋਟੋ ਕਿਸੀ ਪੰਨੇ ਦੀ ਲੈਣੀ ਹੋਵੇ ਤਾਂ ਮਜ਼੍ਹਬੀ ਕਮੇਟੀ ਦੀ ਰਾਇ ਲੈਣੀ ਅਤਿ ਜ਼ਰੂਰੀ ਹੈ। ਮੇਰੀ ਰਾਇ ਵਿੱਚ ਫੋਟੋ ਲੈਣੀ[7] ਕੋਈ ਬੇ-ਅਦਬੀ ਨਹੀਂ ਹੈ।

ਲੇਖਕ, ਹੈੱਡ-ਗ੍ਰੰਥੀ, ਸੋਢੀ ਦੀਵਾਨ ਸਿੰਘ

ਲਉ ਜੀ, ਗਿਆਨੀ ਗਿਆਨ ਸਿੰਘ ਦੇ ਕਥਨ ਨੂੰ ਬ੍ਰਹਮ ਵਾਕ ਤੇ ਰੱਬੀ ਕਲਾਮ ਮੰਨਣ ਵਾਲੇ ਭਰਾਓ। ਕਰ ਲਓ ਘਿਉ ਨੂੰ ਭਾਂਡਾ। ਪੁੱਟਿਆ ਪਹਾੜ ਤੇ ਨਿਕਲਿਆ ਚੂਹਾ।

ਜਿਨ੍ਹਾਂ ਦੋਹਾਂ ਤਖ਼ਤ ਸਾਹਿਬਾਂ ਉੱਤੇ ਗਿਆਨੀ ਜੀ ਦੀ ਦੱਸੀ ਦਸਮ ਗੁਰੂ ਕੀ ਬੀੜ ਦੇ ਐਨ-ਬੈਨ ਉਤਾਰੇ ਮਿਲਣ ਦੀ ਪਹਾੜ ਜੇਡੀ ਆਸ ਸੀ; ਉਹ ਸਾਰੀ ਵਿਨਾਸ਼ ਹੋ ਗਈ। ਜੋ ਬੀੜ 'ਹਜ਼ੂਰ ਸਾਹਿਬ' ਪੜ੍ਹਨ ਵਾਸਤੇ ਭੇਜੀ ਸੀ, ਉਹ ਵੀ ਸੰਮਤ 1830 ਬਿਕ੍ਰਮੀ (1773 ਈ:) ਵਿੱਚ[8] ਸ੍ਰੀ ਤਖ਼ਤ ਅਕਾਲ ਬੁੰਗੇ (ਅੰਮ੍ਰਿਤਸਰ) ਦੇ ਉਨ੍ਹਾਂ ਪੁਜਾਰੀਆਂ ਤਿਆਰ ਕਰਵਾ ਕੇ ਭੇਜੀ ਹੈ, ਜੋ ਇਸ ਸਾਰੀ ਸਾਖੀ ਦੀ ਕਪੋਲ ਕਲਪਨਾ ਕਰਨ ਕਰਾਉਣ ਵਾਲੇ ਹਨ।

ਯਾਦ ਰਹੇ, ਬਾਬਾ ਦੀਪ ਸਿੰਘ ਜੀ ਸੰਮਤ ਅਠਾਰਾਂ ਸੌ ਚੌਦਾਂ ਬਿਕ੍ਰਮੀ ਦੀ ਦੀਪਮਾਲਾ 11 ਮਾਘ (11 ਨਵੰਬਰ, 1757) ਸ਼ੁਕਰਵਾਰ ਸ੍ਰੀ ਅੰਮ੍ਰਿਤਸਰ ਆਦਿ ਗੁਰਧਾਮਾਂ ਦੀ ਰਾਖੀ ਕਰਦੇ ਹੋਏ, 'ਜੰਗ ਗੁਰੂ ਚੱਕ' ਵਿੱਚ[9] ਸ਼ਹੀਦ ਹੋ ਗਏ ਸਨ। ਉਕਤ ਬੀੜ, ਬਾਬਾ ਜੀ ਦੀ ਸ਼ਹਾਦਤ ਤੋਂ ਸੋਲਾਂ (16) ਬਰਸ ਬਾਦ ਤਿਆਰ ਕੀਤੀ ਗਈ ਹੈ।

ਸੰਨ 1953 ਈ: ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਛਾਪੀ ਗਈ ਬੀੜ ਵਿਰੁੱਧ ਦੁਕਾਨਦਾਰ ਭਾਈਆਂ ਰੌਲੇ-ਰੱਪੇ ਦਾ ਝੱਖੜ ਝੁਲਾਇਆ ਤਾਂ ਤਖ਼ਤ ਸ੍ਰੀ ਅਕਾਲ ਬੁੰਗੇ ਭੇਜੇ ਗਏ 'ਵੱਡੇ ਬਾਬੇ' ਦੀ ਜੁਸਤਜੂ ਸ਼ੁਰੂ ਹੋਈ। 'ਸੋਨੇ ਦੀ ਜਿਲਦ

---

7. ਇਸ ਚਿੱਠੀ ਦਾ ਅਸਲ ਸ੍ਰੀ ਦਰਬਾਰ ਸਾਹਿਬ ਕਮੇਟੀ ਦੇ ਰੀਕਾਰਡ ਵਿੱਚ ਤੇ ਫੋਟੋ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਵਿਖੇ ਸੁਰੱਖਿਅਤ ਹੈ।
8. *ਤਹਿਮਾਸਪਨਾਮਾ* (ਫ਼ਾਰਸੀ) ਵਰਕ 162-65.
9. ਹਰੀ ਰਾਮ ਗੁਪਤਾ, *ਹਿਸਟਰੀ ਆਫ਼ ਦੀ ਸਿਖਜ਼*, ਭਾਗ ਦੂਜਾ, ਪੰਨਾ 105 ਤੋਂ 107.

ਵਾਲੀ ਬੀੜ' ਨੂੰ ਹੀ 'ਅਸਲ ਦਮਦਮੀ ਬੀੜ' ਮੰਨਿਆ ਜਾਂਦਾ ਸੀ। ਉਸ ਦਾ ਉਚੇਚਾ ਦਰਸ਼ਨ ਤੇ ਦੁਕਾਨਦਾਰਾਂ ਦੀਆਂ ਛਾਪੀਆਂ ਬੀੜਾਂ ਨਾਲ ਮਿਲਾਣ ਕੀਤਾ ਗਿਆ। ਬਹੁਤ ਫ਼ਰਕ ਨਿਕਲੇ, ਨਾਲੇ ਸਾਬਿਤ ਹੋਇਆ ਕਿ ਇਸ ਨੂੰ ਗਿਆਨੀ ਕਰਤਾਰ ਸਿੰਘ ਜੀ ਕਲਾਸਵਾਲੀਏ ਨੇ, ਹੈੱਡ-ਗ੍ਰੰਥੀ ਹੋਣ ਸਮੇਂ ਸੰਮਤ 1988 ਬਿ: ਵਿੱਚ ਦੁਬਾਰਾ ਸੇਵਾ ਕਰਾਉਣ ਤੇ ਸੋਨਾ ਚੜ੍ਹਾਉਣ ਸਮੇਂ ਬਾਬਾ ਦੀਪ ਸਿੰਘ ਜੀ ਦੀ ਲਿਖੀ ਬੀੜ ਬਣਾਇਆ ਹੈ। ਸੇਵਾ ਕਰਨ/ਕਰਾਉਣ ਵਾਲੇ ਗੁਰਮੁਖ ਪਿਆਰੇ ਭਾਈ ਗੋਬਿੰਦ ਸ਼ਾਹ ਸਿੰਘ ਜੀ ਦਾ ਲਿਖਤੀ ਬਿਆਨ...ਜੋ ਉਹਨਾਂ ਸੰਮਤ 2011 ਵੈਸਾਖ 26 ਨੂੰ ਲਿਖ ਦਿੱਤਾ ਸੀ... ਸਾਡੇ ਪਾਸ ਮੌਜੂਦ ਹੈ। (ਇਸ ਦਾ ਫੋਟੋ ਬਲਾਕ ਪਿੱਛੇ ਪੰਨਾ 131 ਉੱਤੇ ਆ ਚੁੱਕਾ ਹੈ)

ਇਸ ਬੀੜ ਦੇ ਕੁੱਲ ਪੱਤਰੇ 741 ਹਨ, ਪਰ ਹਜ਼ੂਰ ਸਾਹਿਬ ਵਾਲੀ ਦੇ 605, ਇਹ ਉਸ ਨਾਲ ਵੀ ਨਹੀਂ ਮਿਲਦੀ।

ਸ੍ਰੀ ਦਰਬਾਰ ਸਾਹਿਬ, ਤਖ਼ਤ ਸਾਹਿਬ, ਝੰਡਾ ਬੁੰਗਾ ਤੇ ਬਾਬਾ ਅਟੱਲ ਸਾਹਿਬ ਦੇ ਨਵੇਂ ਪੁਰਾਣੇ ਰੀਕਾਰਡ ਵਿੱਚ ਹੋਰ ਵੀ ਕੋਈ ਐਸੀ ਬੀੜ ਨਹੀਂ, ਜਿਸ ਪੁਰ ਗਿਆਨੀ ਗਿਆਨ ਸਿੰਘ ਜੀ ਦੀ ਦੱਸੀ 'ਦਸਮ ਗੁਰੂ ਕੀ ਬੀੜ' ਜਾਂ ਉਸ ਦਾ ਸਹੀ ਉਤਾਰਾ ਆਖ ਕੇ ਉਂਗਲ ਰੱਖੀ ਜਾ ਸਕੇ।

ਸ੍ਰੀ ਕੇਸਗੜ੍ਹ ਸਾਹਿਬ ਤਾਂ ਨਾ ਬਾਬਾ ਦੀਪ ਸਿੰਘ ਜੀ ਦੇ ਸਮੇਂ 'ਤਖ਼ਤ ਸਾਹਿਬ' ਦੇ ਰੂਪ ਵਿੱਚ ਵਿਦਮਾਨ ਸੀ ਤੇ ਨਾ ਹੀ ਗਿਆਨੀ ਜੀ ਨੇ ਉਥੇ 'ਵੱਡਾ ਬਾਬਾ' ਭਿਜਵਾਇਆ ਹੈ।

'ਸ੍ਰੀ ਅਬਚਲ ਨਗਰ', ਜੋ ਪ੍ਰਾਚੀਨ ਲਿਖਤੀ ਬੀੜ ਸੋਢੀ ਦੀਵਾਨ ਸਿੰਘ ਜੀ ਮੁਖੀ ਗ੍ਰੰਥੀ ਸਾਹਿਬ ਨੇ ਬਿਰਾਜਮਾਨ ਦੱਸੀ ਹੈ, ਉਹ 'ਦਮਦਮੀ ਬੀੜ' ਦੇ ਸ਼ਰਧਾਲੂ ਭਗਤਾਂ ਦੀ ਸੱਧਰ ਪੂਰੀ ਹੀ ਨਹੀਂ ਕਰਦੀ, ਕਿਉਂ ਜੋ ਉਸ ਵਿੱਚ ਨਾ ਨੌਵੇਂ ਮਹੱਲ ਦੀ ਬਾਣੀ ਹੈ ਤੇ ਨਾ ਹੀ 'ਰਾਗਮਾਲਾ'।

(ਹ) ਅਸਲ ਦਸਮ ਗੁਰੂ ਵਾਲਾ ਗ੍ਰੰਥ 'ਗਿਆਨੀ ਜੀ ਨੇ ਕਾਬੁਲ ਦੀ ਵੱਡੀ ਧਰਮਸਾਲਾ' ਵਿੱਚ ਦੱਸਿਆ ਹੈ। ਇਸ ਸੰਬੰਧ ਵਿੱਚ ਸ.ਬ. ਭਾਈ ਕਾਨ੍ਹ ਸਿੰਘ ਜੀ ਲਿਖਦੇ ਹਨ :

> ਕਈ ਲੇਖਕਾਂ ਨੇ ਲਿਖਿਆ ਹੈ ਕਿ ਅਸਲ ਕਾਪੀ ਕਾਬੁਲ ਹੈ, ਪਰ ਅਸੀਂ ਗਵਰਨਮੈਂਟ ਦੀ ਮਾਰਫ਼ਤ ਪੂਰਾ ਨਿਰਣਾ ਕਰ ਲੀਤਾ ਹੈ ਕਿ ਕਾਬੁਲ ਇਹ ਜਿਲਦ ਨਹੀਂ ਹੈ।
>
> *(ਮਹਾਨ ਕੋਸ਼, ਪੰਨਾ 130, ਕਾਲਮ 1 ਦਾ ਫ਼ੁਟਨੋਟ)*

ਫਿਰ ਸੰਨ 1952 ਵਿੱਚ ਪ੍ਰੋਫ਼ੈਸਰ ਗੰਡਾ ਸਿੰਘ, ਸਕੱਤਰ, ਸਿੱਖ ਹਿਸਟਰੀ ਸੁਸਾਇਟੀ ਇੱਕ ਮਹੀਨਾ ਅਫ਼ਗਾਨਿਸਤਾਨ ਦਾ ਚੱਕਰ ਲਾ ਕੇ ਢੂੰਡ ਭਾਲ ਕਰ ਆਏ ਹਨ। ਉਨ੍ਹਾਂ ਨੂੰ ਵੀ ਫਿਰ ਇਹ 'ਉਤਮ' ਸੈਂਚਾ ਨਹੀਂ ਲੱਭਾ। ਲੱਭੇ ਤਾਂ ਤਦ ਜੇ ਵਾਸਤਵ ਵਿੱਚ ਉਸ ਦਾ ਉਥੇ ਕੋਈ ਵਜੂਦ ਹੋਵੇ।

(ਕ) ਗਿਆਨੀ ਸਾਹਿਬ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦਮਦਮੇ (ਗੁਰੂ ਕੀ ਕਾਂਸ਼ੀ) ਬਿਰਾਜਣਾ ਤੇ ਉਥੋਂ ਦੱਖਣ ਪਧਾਰਨਾ, ਸੇਵਾ ਜੀ 'ਮਰਹੱਟੇ' ਦੀ ਹੀਨ-ਹਯਾਤ ਵਿੱਚ ਦੱਸਿਆ ਹੈ। ਲੇਕਿਨ ਉਹ ਵਿਚਾਰਾ 5 ਅਪਰੈਲ, 1680 (ਸੰਮਤ 1737 ਬਿ: ਮਿਤੀ 8 ਵੈਸਾਖ ਸੋਮਵਾਰ) ਨੂੰ ਕਾਲ-ਵੱਸ ਹੋ ਗਿਆ ਸੀ। ਉਦੋਂ ਤਕ ਸ੍ਰੀ ਦਸਮੇਸ਼

ਪਿਤਾ ਜੀ ਆਪਣੇ ਪੇਕੇ ਪਿੰਡ ਮਾਖੋਵਾਲ ਵਿੱਚ ਬਿਰਾਜ ਰਹੇ ਸਨ, 'ਸਾਬੋ ਕੀ ਤਲਵੰਡੀ' ਪਹੁੰਚੇ ਹੀ ਨਹੀਂ। ਜੇ ਉਸ ਸਮੇਂ ਤਕ ਸਤਿਗੁਰਾਂ ਕੋਈ ਬੀੜ ਲਿਖਵਾਈ, ਤਾਂ ਉਹ ਵੀਹ-ਵਿਸਵੇ—'ਭਾਈ ਹਰਿਦਾਸ ਵਾਲੀ' ਹੀ ਹੋ ਸਕਦੀ ਹੈ; ਜੋ ਹਜ਼ੂਰ ਨੇ ਆਪਣੇ ਮਹਿਲਾਂ ਵਿਚਲੇ 'ਦਮਦਮੇ' (ਆਦਿ ਸਿੰਘਾਸਣ) ਬਿਰਾਜ ਕੇ ਆਪਣੀ ਨਿਗਰਾਨੀ ਵਿੱਚ ਸੰਪੂਰਨ ਕਰਵਾਈ ਹੈ। ਸੋ, 'ਦਮਦਮੀ ਬੀੜ' ਤਾਂ ਇਸੇ ਨੂੰ ਮੰਨਣਾ ਉਚਿਤ ਹੈ। ਹੋਰ ਸਾਰੀ ਮੀਨ-ਮੇਖ ਛੱਡ ਕੇ ਗੁਰੂ ਪੰਥ ਨੂੰ ਇਹੋ ਦਮਦਮੀ ਬੀੜ ਮੰਨ ਲੈਣੀ ਚਾਹੀਦੀ ਹੈ।

*ਗੁਰੂ ਪੰਥ ਦਾ ਨਿਰਮਾਣ ਸੇਵਕ,*
(ਸਹੀ) ਰਣਧੀਰ ਸਿੰਘ
ਹਿਸਟਰੀ ਰੀਸਰਚ ਸਕਾਲਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
26-11-59 ਅੰਮ੍ਰਿਤਸਰ

# ਭਾਈ ਮਨੀ ਸਿੰਘ ਜੀ ਦੀ ਸਾਹਿੱਤ ਨੂੰ ਦੇਣ

(ਪ੍ਰੋ. ਅਨੂਪ ਸਿੰਘ ਐਮ.ਏ., ਇਨਚਾਰਜ ਧਰਮ ਪ੍ਰਚਾਰ,
ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ)

ਕਵੀ ਸੇਵਾ ਸਿੰਘ ਜੀ *ਸ਼ਹੀਦ ਬਿਲਾਸ* ਵਿੱਚ ਲਿਖਦੇ ਹਨ ਕਿ ਜਦੋਂ ਭਾਈ ਮਨੀ ਰਾਮ ਜੀ 35 ਸਾਲਾਂ ਦੇ ਹੋਏ ਤਾਂ 'ਪੋਥੀਆਂ ਲਿਖਣ ਲਿਖਾਣ ਦਾ ਕੰਮ ਚਾਲੂ ਕੀਤਾ'[1]। 1604 ਈ: ਵਿੱਚ ਜਦੋਂ ਗੁਰੂ ਅਰਜਨ ਦੇਵ ਜੀ ਨੇ ਬੀੜ ਤਿਆਰ ਕਰਵਾਈ ਤਾਂ ਇਸ ਨੂੰ ਪੋਥੀ ਪਰਮੇਸ਼ਰ ਕਾ ਥਾਨ, ਭਾਵ ਪੋਥੀ ਸਾਹਿਬ ਕਿਹਾ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤਿੰਨ ਨਾਮ ਪ੍ਰਚਲਿਤ ਰਹੇ ਹਨ : ਪਹਿਲੇ ਪੋਥੀ ਸਾਹਿਬ, ਫਿਰ ਸ੍ਰੀ ਗ੍ਰੰਥ ਸਾਹਿਬ ਤੇ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 1708 ਈਸਵੀ ਤੋਂ ਗੁਰਗੱਦੀ ਮਿਲਣ ਉਪਰੰਤ ਕਿਹਾ ਗਿਆ। 'ਲਿਖੇ ਲਿਖਾਏ ਪੋਥੀਆਂ' ਤੋਂ ਇਹ ਭਾਵ ਹੀ ਹੋ ਸਕਦਾ ਹੈ ਕਿ ਭਾਈ ਸਾਹਿਬ ਗੁਰਸਿੱਖਾਂ ਲਈ ਗੁਰਬਾਣੀ ਅਭਿਆਸ ਲਈ ਨਿੱਤ ਪ੍ਰਤੀ ਦੀਆਂ ਬਾਣੀਆਂ, ਜਿਵੇਂ ਅੱਜ-ਕੱਲ੍ਹ ਗੁਟਕੇ ਤੇ ਪੰਜ ਗ੍ਰੰਥੀਆਂ ਹਨ, ਲਿਖਦੇ ਹੋਣ।

ਡਾ. ਤਰਲੋਚਨ ਸਿੰਘ ਬੇਦੀ ਦੇ ਕਥਨ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਗੱਦੀ 'ਤੇ ਬੈਠਣ ਤੋਂ ਥੋੜ੍ਹਾ ਚਿਰ ਪਿੱਛੋਂ (1677 ਈ:) ਕਰਤਾਰਪੁਰ ਦੇ ਸੋਢੀਆਂ ਪਾਸੋਂ ਗੁਰੂ ਅਰਜਨ ਸਾਹਿਬ ਵਾਲੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦਰਸ਼ਨ ਕਰਨ ਅਤੇ ਉਸ ਤੋਂ ਇੱਕ ਉਤਾਰਾ ਕਰਾਉਣ ਖ਼ਾਤਰ ਮੰਗ ਭੇਜੀ ਸੀ, ਪਰ ਸੋਢੀਆਂ ਨੇ ਉਹ ਬੀੜ ਮਾਂਗਵੀਂ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਸੋ, ਗੁਰੂ ਗੋਬਿੰਦ ਰਾਏ ਜੀ ਨੇ ਆਪਣੇ ਲਿਖਾਰੀਆਂ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀਆਂ ਨਕਲਾਂ ਕਰਵਾਉਣ ਦਾ ਪ੍ਰੋਗਰਾਮ ਚਾਲੂ ਕੀਤਾ। ਇਹ ਕੰਮ ਉਹਨਾਂ ਨੇ ਭਾਈ ਮਨੀ ਸਿੰਘ ਤੇ ਭਾਈ ਹਰਿਦਾਸ ਵਰਗੇ ਵਿਦਵਾਨ ਲਿਖਾਰੀਆਂ ਦੇ ਸਪੁਰਦ ਕੀਤਾ। ਭਾਈ ਮਨੀ ਸਿੰਘ ਉਸ ਸਮੇਂ ਲਗਭਗ 35 ਕੁ ਸਾਲਾਂ ਦੇ ਹੀ ਸਨ। ਗੁਰੂ ਸਾਹਿਬ ਦੀ ਨਿਗਰਾਨੀ ਵਿੱਚ ਇਹਨਾਂ ਤਿਆਰ ਹੋਈਆਂ ਬੀੜਾਂ ਦੀ ਇੱਕ ਖ਼ਾਸ ਵਿਸ਼ੇਸ਼ਤਾਈ ਇਹ ਹੈ ਕਿ ਇਹਨਾਂ ਵਿੱਚ ਗੁਰੂ ਤੇਗ਼ ਬਹਾਦਰ ਜੀ ਦੀ ਸਾਰੀ ਬਾਣੀ ਰਾਗਾਂ ਵਿੱਚ ਆਪਣੇ ਥਾਂ ਸਿਰ ਚੜ੍ਹੀ ਹੋਈ ਹੈ ਅਤੇ ਅਖ਼ੀਰਲੇ ਨੌਂਵੇਂ ਮਹਲ ਦੇ ਸਲੋਕਾਂ ਵਿੱਚ ਜਵਾਬੀ ਦੋਹਰੇ ਨਾਲ ਮਹਲਾ ੧੦

---

1. ਕਵੀ ਸੇਵਾ ਸਿੰਘ ਜੀ ਦਾ *ਸ਼ਹੀਦ ਬਿਲਾਸ*, ਪੰਨਾ 60-61 :
ਆਯੂ ਪੈਂਤੀ ਬਰਖ ਕੀ ਮਨੀ ਸਿੰਘ ਜੀ ਆਹਿ।
ਲਿਖੇ ਲਿਖਾਏ ਪੋਥੀਆਂ ਮਨ ਮਹਿ ਬਹੁ ਉਤਸ਼ਾਹਿ ॥੪੦੧॥

ਲਿਖਿਆ ਹੋਇਆ ਹੈ। ਇਸ ਦੇ ਨਾਲ ਨਾਲ ਹੀ ਪ੍ਰਵਾਨਗੀ ਵਜੋਂ ਇਹਨਾਂ ਸਾਰੀਆਂ ਬੀੜਾਂ ਉੱਤੇ ਗੁਰੂ ਗੋਬਿੰਦ ਸਿੰਘ ਜੀ ਦੀ ਸਹੀ ਪਈ ਹੋਈ ਹੈ।[2]

ਸਭ ਤੋਂ ਪੁਰਾਤਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹੱਥ-ਲਿਖਤ ਬੀੜ ਦਾ ਸੰਕਲਨ, ਜਿਸ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸਾਰੀ ਬਾਣੀ ਰਾਗਾਂ ਦੀ ਤਰਤੀਬ ਮੁਤਾਬਿਕ ਅੰਕਿਤ ਹੈ, ਸ੍ਰੀ ਅੰਮ੍ਰਿਤਸਰ ਵਿਖੇ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਿੱਚ ਬਿਰਾਜਮਾਨ ਹੈ। ਇਸ ਬੀੜ ਦਾ ਨੰਬਰ 97 ਹੈ ਅਤੇ ਇਹ ਬੀੜ 1682 ਈ: (ਸੰਮਤ 1739 ਬਿ:) ਵਿੱਚ ਲਿਖੀ ਗਈ, ਜਦੋਂ ਦਸਵੇਂ ਗੁਰੂ ਸਾਹਿਬ ਅਨੰਦਪੁਰ ਸਾਹਿਬ ਰਹਿ ਰਹੇ ਸਨ। ਇਹ ਸੰਕਲਨ ਉਸੇ ਤਰ੍ਹਾਂ ਹੀ ਤਿਆਰ ਕੀਤਾ ਗਿਆ, ਜਿਵੇਂ ਗੁਰੂ ਅਰਜਨ ਦੇਵ ਜੀ ਨੇ 1604 ਈਸਵੀ ਵਿੱਚ ਤਿਆਰ ਕੀਤਾ ਸੀ।

ਗੁਰੂ ਸਾਹਿਬ ਨੇ ਅਨੰਦਪੁਰ ਸਾਹਿਬ ਵਿਖੇ ਪੋਥੀ ਸਾਹਿਬ (ਸ੍ਰੀ ਗ੍ਰੰਥ ਸਾਹਿਬ) ਨੂੰ ਆਪਣੀ ਰਸਨਾ ਰਾਹੀਂ ਲਿਖਵਾਇਆ ਤੇ ਫਿਰ ਕਈ ਉਤਾਰੇ ਕਰਵਾਏ। ਇਹ ਪੋਥੀ ਸਾਹਿਬ (ਸ੍ਰੀ ਗ੍ਰੰਥ ਸਾਹਿਬ) ਤਿਆਰ ਕਰਨ ਦੀ ਸੇਵਾ ਤੇ ਅੱਗੇ ਉਤਾਰੇ ਕਰਨ ਦੀ ਸੇਵਾ ਭਾਈ ਮਨੀ ਸਿੰਘ ਜੀ ਤੇ ਭਾਈ ਹਰਿਦਾਸ ਜੀ ਵਰਗੇ ਸਿੱਖ ਵਿਦਵਾਨਾਂ ਨੇ ਕੀਤੀ।

*(ਸ਼ਹੀਦ ਭਾਈ ਮਨੀ ਸਿੰਘ ਜੀ : ਜੀਵਨ ਤੇ ਦੇਣ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਐੱਮ.ਏ. (ਧਾਰਮਿਕ ਅਧਿਐਨ), ਭਾਗ ਦੂਜਾ ਦੇ ਤੀਜੇ ਪਰਚੇ ਲਈ ਪ੍ਰਸਤੁਤ ਖੋਜ-ਨਿਬੰਧ 1976-77 ਵਿੱਚੋਂ)*

---

2. ਡਾ. ਤਰਲੋਚਨ ਸਿੰਘ ਬੇਦੀ, *ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ*, ਪੰਨਾ 55.

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਚੜ੍ਹਾਉਣ ਸੰਬੰਧੀ ਪ੍ਰਚਲਿਤ ਰਵਾਇਤ ਬਾਰੇ

ਸਿੰਘ ਸਾਹਿਬ ਗਿਆਨੀ ਫ਼ੌਜਾ ਸਿੰਘ, ਸਾਬਕਾ ਜਥੇਦਾਰ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ ਸਾਹਿਬ ਤੇ ਹੁਣ ਇੰਚਾਰਜ ਪ੍ਰਚਾਰ ਸੈਂਟਰ, ਸ਼੍ਰੋਮਣੀ ਕਮੇਟੀ, ਨਾਂਦੇੜ, ਲਿਖਦੇ ਹਨ :

ਸਿੱਖ ਜਗਤ ਵਿੱਚ ਗਿਣਤੀ ਦੇ ਵਿਦਵਾਨ ਆਖਦੇ ਹਨ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਬੀੜ ਦਮਦਮਾ ਸਾਹਿਬ ਤਲਵੰਡੀ ਵਿਖੇ ਨਵੇਂ ਸਿਰੇ ਸੰਪਾਦਿਤ ਕੀਤੀ, ਜਿਸ ਵਿੱਚ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਮਹਾਰਾਜ ਨੇ ਚੜ੍ਹਾਈ ਅਤੇ ਇਹ ਬੀੜ 1762 ਸੰਮਤ ਵਿੱਚ ਸੰਪਾਦਿਤ ਕੀਤੀ ਗਈ।

ਪਰ ਪੁਰਾਤਨ ਹੱਥ-ਲਿਖਤ ਬੀੜਾਂ ਵਿੱਚ ਇਹ ਗੱਲ ਉੱਕੀ ਨਿਰਮੂਲ ਦਿੱਸਦੀ ਹੈ। ਭਾਈ ਕੇਸਰ ਸਿੰਘ ਜੀ ਦੀ ਬੀੜਾਂ ਬਾਰੇ ਲਿਖਤ ਅਨੁਸਾਰ :

> ਆਦਿ ਦਮਦਮਾ ਅਨੰਦਪੁਰ ਜਹਿਵਾ।
> ਲਿਖਨ ਲਗੇ ਸਤਿਗੁਰੂ ਤਹਿਵਾ।

ਤੋਂ ਇਹ ਗੱਲ ਸਾਬਤ ਹੁੰਦੀ ਹੈ ਕਿ ਸੰਪੂਰਨ ਬੀੜ ਦੀ ਰਚਨਾ ਅਨੰਦਪੁਰ ਸਾਹਿਬ ਹੋਈ।

ਗੁਰਦੁਆਰਾ ਲਾਚੀ ਬਾਗ਼ ਬਨਾਰਸ ਵਿੱਚ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦਾ ਬੜਾ ਪ੍ਰਸਿੱਧ ਅਸਥਾਨ ਹੈ, ਉਥੇ 40 ਦੇ ਕਰੀਬ ਹੱਥ-ਲਿਖਤ ਬੀੜਾਂ ਹਨ, ਜਿਨ੍ਹਾਂ ਵਿੱਚ ਸੰਮਤ 1734 ਵਿੱਚ ਲਿਖੀ ਬੀੜ ਮੌਜੂਦ ਹੈ। ਇਸ ਵਿੱਚ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਪੂਰੀ ਰਚਨਾ ਦਰਜ ਹੈ।

ਇਸੇ ਤਰ੍ਹਾਂ ਸੰਮਤ 1744-1742-1755 ਦੀਆਂ ਲਿਖਤੀ ਬੀੜਾਂ ਵਿੱਚ ਬਾਣੀ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਰਜ ਹੈ। ਕਈ ਹੁਕਮਨਾਮੇ ਬੀੜਾਂ ਵਿੱਚ ਦਰਜ ਹਨ। ਪਟਨਾ ਸਾਹਿਬ ਪ੍ਰਸਿੱਧ ਬੀੜ, ਜਿਸ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਸਤਾਖਰ ਹਨ, ਸੰਮਤ 1758 ਦੀ ਰਚਨਾ ਹੈ। ਇਸ ਵਿੱਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਪੂਰੀ ਬਾਣੀ ਦਰਜ ਹੈ। ਬਿਹਾਰ ਵਿੱਚ ਕਈ ਹੋਰ ਬੀੜਾਂ ਵੀ ਹਨ। ਧੋਬੜੀ ਸਾਹਿਬ ਆਸਾਮ ਵਿੱਚ ਹੱਥ-ਲਿਖਤ ਬੀੜ ਹੈ, ਜਿਸ ਉੱਤੇ ਸੰਮਤ 1742 ਅੰਕਿਤ ਹੈ। ਨੌਵੇਂ ਸਤਿਗੁਰਾਂ ਦੀ ਬਾਣੀ ਦਰਜ ਹੈ।

ਵੜੈਂਚ, ਜ਼ਿਲ੍ਹਾ ਉੱਤਰ ਪ੍ਰਦੇਸ਼ ਵਿੱਚ ਨੇਪਾਲ ਦੇ ਬਾਰਡਰ ਗੁਰਦੁਆਰਾ ਵਿੱਚ ਇੱਕ ਪੁਰਾਤਨ ਬੀੜ ਹੈ, ਜਿਸ ਉੱਤੇ ਸੰਮਤ 1754 ਲਿਖਿਆ ਹੈ। ਨਾਵੇਂ ਮਹਲੇ ਦੀ ਬਾਣੀ ਦਰਜ ਹੈ।

ਇਸ ਗੁਰਦੁਆਰੇ ਵਿੱਚ 1 ਸਰਬਲੋਹ ਗ੍ਰੰਥ ਦੀ ਰਚਨਾ ਵੀ ਹੈ, ਜਿਸ ਦਾ ਲਿਖਤ ਸਮਾਂ ਸੰਮਤ 1754 ਹੈ।

ਦਾਸ ਨੇ ਭਾਰਤ ਭਰ ਵਿੱਚ ਵੱਖ ਵੱਖ ਥਾਵਾਂ ਦੀਆਂ ਸੰਪਾਦਿਤ ਬੀੜਾਂ ਦੀ ਲਿਸਟ ਦੇਸ਼ ਭਰ ਦੇ ਦੌਰੇ ਉਪਰੰਤ 'ਅੰਮ੍ਰਿਤਸਰ ਹਿਸਟਰੀ ਰਿਸਰਚ ਲਾਇਬ੍ਰੇਰੀ (ਸ਼੍ਰੋਮਣੀ ਕਮੇਟੀ) ਵਿੱਚ ਦਾਖ਼ਲ ਕੀਤੀ ਸੀ।

*ਦਾਸ,*
ਫ਼ੌਜਾ ਸਿੰਘ
ਇੰਚਾਰਜ ਸਿਖ ਮਿਸ਼ਨ,
ਨਾਂਦੇੜ (ਮਹਾਂਰਾਸ਼ਟਰ)

27-2-81

*ਅੰਤਿਕਾ-11*

# ਆਦਿ ਤਖ਼ਤ ਦਮਦਮਾ

ਸੱਤ ਕੁ ਸਾਲ ਪਹਿਲੇ ਜਦ ਮੈਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਬਤੌਰ ਮੈਨੇਜਰ ਸੇਵਾ ਕਰਦਾ ਸਾਂ ਤਾਂ ਉਸ ਸਮੇਂ ਛੋਟੀ ਸਰਕਾਰ (ਸੋਢੀ ਸਾਹਿਬ) ਦੇ ਘਰ ਮੈਨੂੰ ਇੱਕ ਹੱਥ-ਲਿਖਤ ਬੀੜ ਦੇ ਦਰਸ਼ਨ ਕਰਨ ਦਾ ਮੌਕਾ ਨਸੀਬ ਹੋਇਆ। ਉਸ ਦੀ ਲਿਖਤ ਬਹੁਤ ਪੁਰਾਣੀ ਹੈ ਅਤੇ ਇਸ ਵਿੱਚ ਨੌਵੇਂ ਮਹਲੇ ਦੀ ਬਾਣੀ ਥਾਂ-ਸਿਰ ਦਰਜ ਹੈ। ਇਸ ਵਿੱਚ ਦਸਵੀਂ ਪਾਤਸ਼ਾਹੀ ਦੇ ਜੋਤੀ ਜੋਤਿ ਸਮਾਉਣ ਦਾ ਚਰਿੱਤਰ ਦਰਜ ਨਾ ਹੋਣਾ, ਇਸ ਗੱਲ ਨੂੰ ਸਾਬਤ ਕਰਦਾ ਹੈ ਕਿ ਇਹ ਬੀੜ ਦਸਵੀਂ ਪਾਤਸ਼ਾਹੀ ਦੀ ਹਜ਼ੂਰੀ ਵਿੱਚ "ਆਦਿ ਸਿੰਘਾਸਣ ਦਮਦਮਾ" ਸ੍ਰੀ ਅਨੰਦਪੁਰ ਸਾਹਿਬ ਹੀ ਲਿਖੀ ਗਈ ਸੀ।

ਇਸ ਸੰਬੰਧ ਵਿੱਚ ਇਹ ਗੱਲ ਵੀ ਵਰਣਨ ਯੋਗ ਹੈ ਕਿ ਸ੍ਰੀ ਅਨੰਦਪੁਰ ਸਾਹਿਬ ਦੇ ਮਾਲ ਦੇ ਕਾਗ਼ਜ਼ਾਂ (Revenue Record) ਵਿੱਚ ਵੀ ਪੁਰਾਤਨ ਸਮੇਂ ਤੋਂ ਇਸ ਅਸਥਾਨ ਦਾ ਨਾਮ 'ਆਦਿ ਤਖ਼ਤ ਦਮਦਮਾ' ਲਿਖਿਆ ਮਿਲਦਾ ਹੈ।

ਅਨੇਕ ਵਿਦਵਾਨਾਂ ਵੱਲੋਂ ਪ੍ਰਾਪਤ ਇਤਿਹਾਸਕ ਹਵਾਲਿਆਂ ਦੀ ਮੌਜੂਦਗੀ ਵਿੱਚ ਮੇਰਾ ਅਟੱਲ ਨਿਸਚਾ ਹੈ ਕਿ ਨਾਵੇਂ ਮਹਲੇ ਦੀ ਬਾਣੀ ਪਹਿਲੇ ਪਹਿਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪਾਉਂਟਾ ਸਾਹਿਬ ਪਧਾਰਨ ਤੋਂ ਪਹਿਲਾਂ "ਪਾਵਨ ਆਦਿ ਬੀੜ" ਵਿੱਚ "ਆਦਿ ਤਖ਼ਤ ਦਮਦਮਾ" ਸ੍ਰੀ ਅਨੰਦਪੁਰ ਜੀ ਦੇ ਅਸਥਾਨ ਪੁਰ ਸ਼ਾਮਿਲ ਕਰਨ ਦਾ ਮਹਾਨ ਕਾਰਜ ਸੰਪੂਰਨ ਕਰ ਚੁੱਕੇ ਸਨ।

(ਸਹੀ) ਭਗਤ ਸਿੰਘ (ਗਿਆਨੀ)
ਸਾਬਕਾ ਮੈਨੇਜਰ,
ਤਖ਼ਤ ਸ੍ਰੀ ਕੇਸਗੜ੍ਹ ਸਾਹਿਬ

20-4-1981

# ਦਮਦਮੀ ਸਰੂਪ ਦਾ ਇਤਿਹਾਸਕ ਸੱਚ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਦਾ ਮੁੱਢਲਾ ਤੇ ਪਹਿਲਾ ਸਰੂਪ ਹੈ, ਮਾਨਵ-ਦਰਦੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ ਵੱਲੋਂ 'ਧਰਤਿ ਲੋਕਾਈ' ਨੂੰ ਸੋਧਣ ਹਿੱਤ ਕੀਤੇ ਪ੍ਰਚਾਰ ਦੌਰਿਆਂ (ਉਦਾਸੀਆਂ) ਵੇਲੇ ਆਪਣੀ ਤੇ ਵੱਖ ਵੱਖ ਭਗਤਾਂ ਦੀ ਉਚਾਰਨ ਕੀਤੀ 'ਧੁਰ ਕੀ ਬਾਣੀ' ਦਾ ਸੰਗ੍ਰਹਿ ਰੂਪ ਉਹ 'ਕਿਤਾਬ' (ਪੋਥੀ), ਜਿਸ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਆਪਣੇ ਵੱਲੋਂ ਰਚਿਤ ਵਾਰਾਂ ਵਿੱਚ ਸਤਿਗੁਰੂ ਜੀ ਦੀ 'ਮੱਕੇ ਮਦੀਨੇ' ਦੀ ਯਾਤਰਾ ਦਾ ਵਰਣਨ ਕਰਦਿਆਂ ਦੋ ਵਾਰ ਇਉਂ ਕੀਤਾ ਹੈ :

**ਬਾਬਾ ਫਿਰਿ ਮਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ॥**
**ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸਲਾ ਧਾਰੀ॥**

*(ਵਾਰ 1, ਪਉੜੀ 32)*

**ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ॥**
**ਬਾਬਾ ਆਖੇ ਹਾਜੀਆਂ, ਸੁਭਿ ਅਮਲਾ ਬਾਝਹੁ ਦੋਨੋ ਰੋਈ॥**

*(ਵਾਰ 1 ਪਉੜੀ 33)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਦੇ ਵਿਕਾਸ ਵਿੱਚ ਦੂਜਾ ਸਰੂਪ ਹੈ, ਪੰਚਮ ਪਾਤਸ਼ਾਹ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਵੱਲੋਂ ਸੰਨ 1604 (ਸੰਮਤ 1661) ਵਿੱਚ ਸ੍ਰੀ ਅੰਮ੍ਰਿਤਸਰ ਵਿਖੇ ਤਿਆਰ ਕੀਤੀ ਉਹ 'ਪੋਥੀ', ਜਿਸ ਨੂੰ ਹੁਣ 'ਆਦਿ ਬੀੜ', 'ਕਰਤਾਰਪੁਰੀ ਬੀੜ' ਜਾਂ 'ਕਰਤਾਰਪੁਰੀ ਸਰੂਪ' ਕਹਿ ਕੇ ਸਤਿਕਾਰਿਆ ਜਾਂਦਾ ਹੈ। ਕਿਉਂਕਿ ਐਸਾ ਮੰਨਿਆ ਜਾ ਰਿਹਾ ਹੈ ਕਿ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੇਲੇ ਤੋਂ ਇਹ ਸਰੂਪ, ਤਿਨ੍ਹਾਂ ਦੇ ਸਾਹਿਬਜ਼ਾਦੇ ਬਾਬਾ ਗੁਰਦਿੱਤਾ ਜੀ ਦੇ ਬੇਟੇ ਅਤੇ ਗੁਰੂ ਹਰਿਰਾਇ ਜੀ ਦੇ ਭਰਾ ਬਾਬਾ ਧੀਰਮੱਲ ਜੀ ਦੀ ਸੰਤਾਨ ਪਾਸ ਸ੍ਰੀ ਕਰਤਾਰਪੁਰ (ਜਲੰਧਰ) ਵਿਖੇ ਸੁਰੱਖਿਅਤ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਦੇ ਵਿਕਾਸ ਵਿੱਚ ਤੀਜਾ ਸਰੂਪ ਹੈ, ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਵੱਲੋਂ ਆਪਣੇ ਦੇਖ-ਰੇਖ ਹੇਠ ਸ੍ਰੀ ਆਨੰਦਪੁਰ ਵਿਖੇ ਸ਼ੋਭਨੀਕ 'ਸ੍ਰੀ ਦਮਦਮਾ ਸਾਹਿਬ' ਦੇ ਸਥਾਨ ਉਪਰ ਸੰਨ 1682 (ਸੰਮਤ 1739) ਵਿਖੇ 'ਸੋ ਪੁਰਖੁ' ਦੇ 4 ਸ਼ਬਦਾਂ ਵਾਲੇ ਸੰਗ੍ਰਹਿ ਅਤੇ ਨੌਵੇਂ ਪਾਤਸ਼ਾਹ ਦੀ ਬਾਣੀ ਸਮੇਤ ਤਿਆਰ ਕਰਵਾਈ ਪਾਵਨ ਬੀੜ, ਜਿਸ ਨੂੰ 'ਦਮਦਮੀ ਬੀੜ' ਜਾਂ 'ਦਮਦਮੀ ਸਰੂਪ' ਆਖਿਆ ਜਾਂਦਾ ਹੈ। ਦਸਮ ਪਾਤਸ਼ਾਹ ਸੰਨ 1708 ਵਿੱਚ ਸ੍ਰੀ ਅਬਚਲ ਨਗਰ ਹਜ਼ੂਰ ਸਾਹਿਬ ਵਿਖੇ ਇਸੇ ਹੀ 'ਦਮਦਮੀ ਸਰੂਪ' ਨੂੰ

ਗੁਰਿਆਈ ਬਖ਼ਸ਼ ਕੇ ਜੋਤੀ-ਜੋਤਿ ਸਮਾਏ ਸਨ। ਸ਼੍ਰੋਮਣੀ ਕਮੇਟੀ ਦੀ ਮੁੱਢਲੀ ਤੇ ਪ੍ਰਸਿੱਧ ਮਾਸਿਕ ਪਤ੍ਰਿਕਾ *ਗੁਰਦੁਆਰਾ ਗਜ਼ਟ* (ਜੂਨ 1977) ਵਿੱਚ ਕਮੇਟੀ ਦੇ ਰੀਸਰਚ ਸਕਾਲਰ ਤੇ ਸਿੱਖ ਰੈਫ਼ਰੈਂਸ ਲਾਇਬ੍ਰੇਰੀ, ਸ੍ਰੀ ਅੰਮ੍ਰਿਤਸਰ ਦੇ ਇੰਚਾਰਜ ਸ: ਸ਼ਮਸ਼ੇਰ ਸਿੰਘ 'ਅਸ਼ੋਕ' ਜੀ ਨੇ 'ਸ੍ਰੀ ਆਦਿ ਬੀੜ' ਤੋਂ 'ਦਮਦਮੀ ਬੀੜ' ਦੇ ਵਿਕਾਸ ਦੀ ਚਰਚਾ ਕਰਦਿਆਂ ਲਿਖਿਆ ਸੀ :

> 'ਸ੍ਰੀ ਆਦਿ ਬੀੜ' ਤੋਂ 'ਦਮਦਮੀ ਬੀੜ' ਦਾ ਵਿਕਾਸ ਤੇ ਫੇਰ ਉਸੇ ਬੀੜ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਪਵਿੱਤਰ ਪਦਵੀ ਦਾ ਪ੍ਰਾਪਤ ਹੋਣਾ, ਇਸ ਬੀੜ ਦਾ ਅੰਤਲਾ ਪੜਾਓ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੋਂ ਬਾਅਦ ਸੰਮਤ 1732 ਤੋਂ ਸੰਮਤ 1739 ਬਿਕ੍ਰਮੀ (ਸੰਨ 1675 ਤੋਂ 1682) ਤਕ **'ਆਦਿ ਸਿੰਘਾਸਨ ਦਮਦਮਾ' ਸ੍ਰੀ ਅਨੰਦਪੁਰ ਸਾਹਿਬ** ਦੇ ਅਸਥਾਨ ਪੁਰ, ਜਦ ਕਿ ਗੁਰੂ ਸਾਹਿਬ ਜੀ ਦੀ ਉਮਰ ਅਜੇ 9 ਤੋਂ 15 ਵਰ੍ਹਿਆਂ ਦੇ ਦਰਮਿਆਨ ਸੀ, ਆਪਣੇ ਸਤਿਕਾਰਤ ਪੜਦਾਦਾ ਸ੍ਰੀ ਗੁਰੂ ਅਰਜਨ ਦੇਵ ਜੀ ਪੰਚਮ ਪਾਤਸ਼ਾਹ ਦੇ ਵਿਰਸੇ ਵਜੋਂ ਮਿਲੇ 'ਸ੍ਰੀ ਆਦਿ ਗ੍ਰੰਥ' ਨੂੰ ਸਮੇਂ ਦੇ ਫੇਰ ਨਾਲ ਹੋ ਰਹੀਆਂ ਅਦਲਾ-ਬਦਲੀਆਂ ਹੋਣ ਤੋਂ ਬੜੇ ਜਤਨ ਨਾਲ ਸੰਭਾਲਿਆ ਤੇ ਫੇਰ ਆਪਣੀ ਦੇਖ-ਰੇਖ ਵਿੱਚ ਸ਼ਹੀਦ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਉਸ ਵਿੱਚ ਬਾਕਾਇਦਾ ਥਾਉਂ ਥਾਈਂ ਸ਼ਾਮਲ ਕਰ ਕੇ, ਉਸੇ 'ਆਦਿ ਬੀੜ' ਨੂੰ ਦਮਦਮੀ ਬੀੜ ਦਾ ਸਰੂਪ ਸੰਮਤ 1739 ਬਿਕ੍ਰਮੀ (ਸੰਨ 1682) ਵਿੱਚ ਦਿੱਤਾ। ਜਿਸ ਦਾ ਪ੍ਰਮਾਣ 'ਸਿੱਖ ਰੈਫ਼ਰੈਂਸ ਲਾਇਬ੍ਰੇਰੀ' ਦੀ ਪੁਰਾਤਨ ਹੱਥ ਲਿਖਤ ਨੰ: 97 ਵੇਖ ਕੇ ਹੋ ਸਕਦਾ ਹੈ।

ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਗੁਰਪੁਰਵਾਸੀ ਪ੍ਰਿੰਸੀਪਲ ਹਰਿਭਜਨ ਸਿੰਘ (ਭਾਈ ਸਾਹਿਬ), ਜਿਹੜੇ ਉਪਰੋਕਤ ਸੱਚ ਦੇ ਕੱਟੜ ਹਮਾਇਤੀ ਤੇ ਪ੍ਰਚਾਰਕ ਸਨ, ਤਿਨ੍ਹਾਂ ਨੇ ***ਗੁਰਬਾਣੀ ਸੰਪਾਦਨ ਨਿਰਣੈ*** (ਦੂਜੀ ਐਡੀਸ਼ਨ) ਪੁਸਤਕ ਵਿਖੇ ਆਪਣੇ ਇਹ ਹੱਕੀ-ਦਾਅਵੇ ਨੂੰ ਸੱਚ ਸਿੱਧ ਕਰਨ ਦੇ ਮਕਸਦ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਾਬੋ ਕੀ ਤਲਵੰਡੀ (ਬਠਿੰਡੇ) ਪਹੁੰਚਣ ਦੇ ਸੰਮਤ 1762 (ਸੰਨ 1705) ਤੋਂ ਪਹਿਲਾਂ ਦੀਆਂ ਜਿਹੜੀਆਂ ਵੱਖ ਵੱਖ 9 ਬੀੜਾਂ ਦਾ ਵੇਰਵਾ ਦਿੱਤਾ ਹੈ, ਉਸ ਨੂੰ ਵਾਚ ਕੇ ਕੋਈ ਵੀ ਮਾਈ ਦਾ ਲਾਲ ਇਹ ਨਹੀਂ ਕਹਿ ਸਕਦਾ ਕਿ 'ਆਦਿ ਬੀੜ' ਵਿੱਚ ਨੌਵੇਂ ਪਾਤਸ਼ਾਹ ਦੀ ਬਾਣੀ ਸਾਬੋ ਕੀ ਤਲਵੰਡੀ ਚੜ੍ਹਾਈ ਗਈ ਅਤੇ ਬੀੜ ਸੰਪੂਰਨ ਹੋਈ। ਪ੍ਰਿੰਸੀਪਲ ਸਾਹਿਬ ਜੀ ਦੇ ਦਿੱਤੇ ਇਸ ਵੇਰਵੇ ਵਿੱਚ ਸੰਮਤ 1739 (ਸੰਨ 1682) ਵਾਲੀ ਉਹ ਬੀੜ ਵੀ ਸ਼ਾਮਿਲ ਹੈ, ਜਿਸ ਨੂੰ ਅਸ਼ੋਕ ਜੀ 'ਦਮਦਮੀ ਸਰੂਪ' ਦੱਸਦੇ ਹਨ। ਜਿਵੇਂ :

(1) **ਸੰਮਤ 1739 ਵਾਲੀ ਬੀੜ** : ਇਸ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸਾਰੀ ਬਾਣੀ ਅਤੇ 'ਸੋਦਰੁ' ਦੇ 5 ਸ਼ਬਦ ਅਤੇ 'ਸੋ ਪੁਰਖੁ' ਦੇ 4 ਸ਼ਬਦ ਅੰਕਿਤ ਹਨ। ਰਾਗ ਜੈਜਾਵੰਤੀ, ਜਿਸ ਵਿੱਚ ਨੌਵੇਂ ਮਹਲੇ ਦੇ ਹੀ ਚਾਰ ਸ਼ਬਦ ਹਨ, ਵਰਤਮਾਨ ਤਰਤੀਬ ਅਨੁਸਾਰ, ਰਾਗ ਪ੍ਰਭਾਤੀ ਦੇ ਬਾਅਦ ਆਉਂਦੇ ਹਨ।

(2) **ਭਾਈ ਪਾਖਰ ਮੱਲ ਢਿੱਲੋਂ ਪੋਤਰਾ ਚੌਧਰੀ ਲੰਗਾਹ ਦਾ, ਬੀੜ ਲਿਖਣ ਦਾ**

**ਸੰਮਤ 1745 :** ਇਸ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸਾਰੀ ਬਾਣੀ ਥਾਂ ਸਿਰ ਅੰਕਿਤ ਹੈ। 'ਸੋ ਦਰੁ' ਦੇ 5 ਤੇ 'ਸੋ ਘਰੁ' ਦੇ 4 ਸ਼ਬਦ ਵੀ। ਇਸ ਵਿੱਚ ਕੋਈ ਵਾਧੂ ਬਾਣੀ ਦਰਜ ਨਹੀਂ ਮਿਲਦੀ।

'ਆਦਿ ਸਿੰਘਾਸਨ ਦਮਦਮਾ' (ਸ੍ਰੀ ਅਨੰਦਪੁਰ), ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਗੁਰਦਿਆਲ ਸਿੰਘ ਅਜਨੋਹਾ ਹੁਰਾਂ ਵੱਲੋਂ 3 ਅਕਤੂਬਰ, 1976 ਨੂੰ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਨੂੰ ਭੇਜੀ ਲਿਖਤੀ ਰਾਇ ਅਨੁਸਾਰ ਉਹ ਅਸਥਾਨ ਹੈ, ਜਿਥੇ ਬੈਠ ਕੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਬੀੜ ਲਿਖਵਾਈ ਸੀ ਤੇ ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਚੜ੍ਹਵਾ ਕੇ ਬੀੜ ਸੰਪੂਰਨ ਕਰਵਾਈ ਸੀ।'

*(ਦੇਖੋ, ਪ੍ਰਿੰਸੀਪਲ ਹਰਿਭਜਨ ਸਿੰਘ ਜੀ ਦੀ ਪੁਸਤਕ 'ਬਿਬੇਕ ਬੁਧਿ', ਪੰਨਾ 145)*

ਗਿਆਨੀ ਗਰਜਾ ਸਿੰਘ (ਲਿਖਤ *ਗੁਰਦੁਆਰਾ ਗਜ਼ਟ*, ਜੂਨ 1954) ਅਨੁਸਾਰ ਇਸੀ ਅਸਥਾਨ ਉੱਤੇ 1733 ਬਿਕ੍ਰਮੀ ਮੁਤਾਬਿਕ 24 ਮਾਰਚ, 1676 ਈ: ਦੀ ਵੈਸਾਖੀ ਵਾਲੇ ਦਿਨ 'ਦਸਮ ਪਾਤਸ਼ਾਹ' ਨੇ ਸਤਿਗੁਰੂ ਗੋਬਿੰਦ ਰਾਇ, ਸੱਚਾ ਪਾਤਸ਼ਾਹ ਦੀ ਪਦਵੀ ਧਾਰਨ ਕੀਤੀ ਸੀ। ਇਸ ਅਸਥਾਨ 'ਤੇ ਹੀ ਦਰਬਾਰੀ ਲਿਖਾਰੀਆਂ ਪਾਸੋਂ ਨੌਵੇਂ ਪਾਤਸ਼ਾਹ ਦੇ ਸਮੇਂ ਤੋਂ ਆਰੰਭ ਕੀਤੀਆਂ 'ਆਦਿ ਗ੍ਰੰਥ ਸਾਹਿਬ' ਦੀਆਂ ਬੀੜਾਂ ਇਸ ਨੌਵੇਂ ਮਹੱਲੇ ਦੀ ਸਾਰੀ ਬਾਣੀ ਸ਼ਾਮਿਲ ਕਰ ਕੇ ਬੀੜਾਂ ਸੰਪੂਰਨ ਕਰਾਈਆਂ ਸਨ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਪ੍ਰੋ. ਪਿਆਰਾ ਸਿੰਘ ਪਦਮ ਦਾ ਇਹ ਨਿਰਣਾ ਸੌ ਪ੍ਰਤੀਸ਼ਤ ਸੱਚ ਹੈ :

> ਭਾਈ ਬੰਨੋ, ਪਹਿਲਾ ਸਿੱਖ ਸੀ, ਜਿਸ ਨੇ 'ਆਦਿ ਬੀੜ' ਤੋਂ ਦੂਜਾ ਉਤਾਰਾ ਤਿਆਰ ਕਰਵਾਇਆ। ਫਿਰ ਇਨ੍ਹਾਂ ਬੀੜਾਂ ਤੋਂ ਅੱਗੇ ਕਈ ਉਤਾਰੇ ਹੋਏ। ਪਿੱਛੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ, ਉਨ੍ਹਾਂ ਦੀ ਬਾਣੀ ਦਰਜ ਹੋਣ ਲੱਗੀ। ਪਰ, ਹਰ ਲਿਖਾਰੀ ਆਪਣੀ ਮਰਜ਼ੀ ਅਨੁਸਾਰ ਜਿਥੇ ਕਿਤੇ ਉਤਾਰਾ ਕਰ ਲੈਂਦਾ ਸੀ। ਕਿਸੇ ਨੇ ਜੈਤਸਰੀ ਨਾਲ ਜੈਜਾਵੰਤੀ ਦੇ ਸ਼ਬਦ ਦਰਜ ਕੀਤੇ, ਕਿਸੇ ਨੇ ਅਖ਼ੀਰ ਉੱਤੇ ਅਤੇ ਕਿਸੇ ਨੇ ਇੱਕੋ ਥਾਂ 'ਨੌਵੇਂ ਗੁਰੂ ਦੀ ਬਾਣੀ' ਲਿਖੀ।
>
> ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ ਦੀ ਅਗਵਾਈ ਵਿੱਚ 'ਅਨੰਦਪੁਰ ਵਾਲੇ ਦਮਦਮੇ' ਬੀੜਾਂ ਲਿਖਣ ਦਾ ਕੰਮ ਕਰਵਾਇਆ, ਤਾਂ ਕਿ ਇੱਕੋ ਕਿਸਮ ਦੀ ਪ੍ਰਮਾਣੀਕ ਤਰਤੀਬ ਰਹੇ। ਪਿੱਛੋਂ ਇਹ ਘਟਨਾ 'ਸਾਬੋ ਕੀ ਤਲੰਵਡੀ' ਵਾਲੇ ਦਮਦਮੇ ਨਾਲ ਜੋੜ ਦਿੱਤੀ ਗਈ। ਇਹ ਠੀਕ ਹੈ ਕਿ ਉਥੇ ਵੀ ਬੀੜਾਂ ਲਿਖਣ ਦਾ ਭਾਰੀ ਕੰਮ ਪਿੱਛੋਂ ਹੋਇਆ, ਪਰ ਪਹਿਲੇ ਇਹ ਕੰਮ 'ਆਨੰਦਪੁਰ ਵਾਲੇ ਦਮਦਮੇ' ਕਾਫ਼ੀ ਅਰਸੇ ਹੁੰਦਾ ਰਿਹਾ। ਮੁੱਕਦੀ ਗੱਲ ਇਹ ਹੈ ਕਿ ਅੰਤਿਮ ਰੂਪ ਵਾਲੀ ਬੀੜ 'ਦਮਦਮੀ ਬੀੜ' ਦੇ ਨਾਂ ਨਾਲ ਪੁਕਾਰੀ ਗਈ ਅਤੇ ਇਸੇ 'ਦਮਦਮੀ ਸਰੂਪ' ਨੂੰ ਸਵੀਕਾਰ ਕਰ ਕੇ ਹੁਣ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਛਾਪੇ ਦੁਆਰਾ ਪ੍ਰਕਾਸ਼ਨ ਕੀਤਾ ਜਾਂਦਾ ਹੈ। *('ਗੁਰੂ ਗ੍ਰੰਥ ਪ੍ਰਕਾਸ਼', ਪੰਨਾ 41)*

ਸੋ ਸਪੱਸ਼ਟ ਹੈ ਕਿ ਪੰਚਮ ਪਾਤਸ਼ਾਹ ਗੁਰੂ ਅਰਜਨ ਸਾਹਿਬ ਜੀ ਦੀ ਸੰਨ 1604

ਵਿੱਚ ਸ੍ਰੀ ਅੰਮ੍ਰਿਤਸਰ ਵਿਖੇ ਸੰਪਾਦਿਤ ਕੀਤੀ 'ਆਦਿ ਬੀੜ' ਪਹਿਲਾਂ 'ਕਰਤਾਰਪੁਰੀ ਸਰੂਪ' ਦੇ ਨਾਮ ਤੋਂ ਪ੍ਰਸਿੱਧ ਹੋਈ ਅਤੇ ਫਿਰ ਸ੍ਰੀ ਆਨੰਦਪੁਰੀ ਦਮਦਮਾ ਸਾਹਿਬ ਵਿਖੇ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਦੇਖ-ਰੇਖ ਉਸੇ ਹੀ ਬੀੜ ਨੇ ਸੰਨ 1682 (ਸੰਮਤ 1739) ਵਿੱਚ 'ਦਮਦਮੀ ਸਰੂਪ' ਧਾਰਨ ਕੀਤਾ। ਇਸ ਸਰੂਪ ਨੂੰ ਸ੍ਰੀ ਹਜ਼ੂਰ ਸਾਹਿਬ (ਨੰਦੇੜ) ਵਿਖੇ ਸੰਨ 1708 (ਸੰਮਤ 1765) ਨੂੰ ਦਸਵੇਂ ਪਾਤਸ਼ਾਹ ਨੇ ਜੋਤੀ-ਜੋਤਿ ਸਮਾਵਣ ਵੇਲੇ ਗੁਰ-ਗੱਦੀ ਬਖ਼ਸ਼ ਕੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਅਜੋਕੇ ਸਰੂਪ ਵਿੱਚ ਸੰਪੂਰਨਤਾ ਦੀ ਪਦਵੀ 'ਤੇ ਪਹੁੰਚਾਇਆ। ਇਹੀ ਕਾਰਨ ਹੈ ਕਿ ਡੇਰੇਦਾਰੀ ਦੇ ਪ੍ਰਭਾਵ ਹੇਠ ਵਿਚਰਨ ਵਾਲੇ ਬਠਿੰਡੇ ਜ਼ਿਲ੍ਹੇ ਦੇ ਇੱਕ ਦੋ ਕਮੇਟੀ ਮੈਂਬਰਾਂ ਤੇ ਪ੍ਰਚਾਰਕ ਸੱਜਣਾਂ ਦੇ ਜ਼ੋਰ ਦੇਣ ਉੱਤੇ ਜਦੋਂ ਸ਼੍ਰੋਮਣੀ ਕਮੇਟੀ ਨੇ ਅਕਾਲੀ ਦਲ ਦੀ ਰਾਜਨੀਤਕ ਨੀਤੀ ਤਹਿਤ ਸੰਨ 1997 ਵਿਖੇ ਆਪਣੀ ਜੰਤਰੀ ਵਿੱਚ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨਤਾ ਦਿਵਸ' ਦਾ ਜ਼ਿਕਰ ਕਰਨਾ ਪ੍ਰਵਾਨ ਕਰ ਲਿਆ ਤਾਂ ਪ੍ਰਿੰਸੀਪਲ ਹਰਿਭਜਨ ਸਿੰਘ ਜੀ, ਜਿਹੜੇ ਉਸ ਵੇਲੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸਨ, ਤਿਨ੍ਹਾਂ ਨੇ ਰੋਸ ਪ੍ਰਗਟ ਕਰਦਿਆਂ ਲਿਖਿਆ ਸੀ :

> ਸਭ ਤੋਂ ਵੱਡਾ ਖੇਦ ਹੈ ਕਿ ਸ਼੍ਰੋਮਣੀ ਕਮੇਟੀ ਬਿਨਾਂ ਪਰਖੇ ਪੜਚੋਲੇ ਦੇ ਆਪਣੀ ਸ਼੍ਰੋਮਣੀ ਜੰਤਰੀ 1997 ਵਿੱਚ ਇਸ ਗ਼ੈਰ-ਇਤਿਹਾਸਕ ਘਟਨਾ ਨੂੰ ਪੱਕਿਆਂ ਕਰ ਰਹੀ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਸੰਪੂਰਨਤਾ ਦਿਨ 30 ਅਗਸਤ ਹੈ, ਸ੍ਰੀ ਦਮਦਮੇ ਸਾਹਿਬ। *('ਬਿਬੇਕ ਬੁਧਿ', ਪੰਨਾ 148)*

ਇਸੇ ਤਰ੍ਹਾਂ ਸ਼੍ਰੋਮਣੀ ਕਮੇਟੀ ਦੇ ਵਰ੍ਹਿਆਂ ਬੱਧੀ ਲਗਭਗ ਅੱਧੀ ਸਦੀ ਸਕੱਤਰ ਰਹਿ ਚੁੱਕੇ ਬਜ਼ੁਰਗ ਗਿ: ਮਹਿੰਦਰ ਸਿੰਘ ਜੀ (ਅੰਮ੍ਰਿਤਸਰ) ਨੇ ਪਿਛਲੇ ਦਿਨੀਂ ਅਖ਼ਬਾਰਾਂ ਵਿੱਚ ਲਿਖ ਕੇ ਉਸ ਵੇਲੇ ਵਿਰੋਧ ਜਤਾਇਆ ਸੀ, ਜਦੋਂ ਸ਼੍ਰੋਮਣੀ ਕਮੇਟੀ ਨੇ ਸਾਬੋ ਕੀ ਤਲਵੰਡੀ (ਤਖ਼ਤ) ਸ੍ਰੀ ਦਮਦਮਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤਿੰਨ ਸੌ ਸਾਲਾ ਸੰਪੂਰਨਤਾ ਦਿਵਸ ਮਨਾਉਣ ਦਾ ਫ਼ੈਸਲਾ ਕੀਤਾ, ਕਿਉਂਕਿ ਪ੍ਰਿੰਸੀਪਲ ਜੀ ਵਾਂਗ ਉਨ੍ਹਾਂ ਨੂੰ ਵੀ ਦਿਸਿਆ ਕਿ ਇਸ ਫ਼ੈਸਲੇ ਪਿੱਛੇ ਰਾਜਨੀਤਕ ਸਿੱਖ ਆਗੂਆਂ ਦੀਆਂ ਸੁਆਰਥੀ ਤੇ ਇਲਾਕਾਵਾਦੀ ਸੰਕੀਰਣ ਰੁਚੀਆਂ ਦੇ ਨਾਲ ਨਾਲ ਬਿਪਰਵਾਦੀ ਸਿੱਖ ਡੇਰਿਆਂ ਵਿੱਚ ਪਲੀ ਸੰਪ੍ਰਦਾਈ ਸੋਚ ਵੀ ਛੁਪੀ ਹੋਈ ਹੈ, ਜਿਹੜੀ ਸ਼ਤਾਬਦੀਆਂ ਦੇ ਸ਼ੋਰ-ਸ਼ਰਾਬੇ ਵਿੱਚ ਅਗਿਆਨਤਾ-ਵੱਸ ਤੇ ਜਾਣ-ਬੁੱਝ ਕੇ ਪ੍ਰਚਾਰੀਆਂ ਅਤੇ ਆਪਣੇ ਪ੍ਰਭਾਵ ਹੇਠ ਗੁਰ-ਅਸਥਾਨਾਂ ਵਿੱਚ ਲਾਗੂ ਕੀਤੀਆਂ ਗ਼ਲਤ ਰਵਾਇਤਾਂ ਨੂੰ ਸੱਚੀਆਂ ਤੇ ਪੰਥ-ਪ੍ਰਵਾਣਿਤ ਸਿੱਧ ਕਰਕੇ ਸਦਾ ਲਈ ਕਾਇਮ ਕਰਨ ਹਿੱਤ ਯਤਨਸ਼ੀਲ ਹੈ, ਤਾਂ ਜੋ ਝੂਠ ਦੀਆਂ ਨੀਹਾਂ ਉਪਰ ਖੜੇ ਉਨ੍ਹਾਂ ਦੇ ਸੰਪ੍ਰਦਾਈ ਮਹੱਲ ਟਿੱਕੇ ਰਹਿ ਸਕਣ, ਜਿਨ੍ਹਾਂ ਵਿੱਚ ਬੁੱਢਾ ਬਿਪਰਵਾਦ ਲੁਕਿਆ ਹੋਇਆ ਹੈ, ਜਿਹੜਾ ਸਦਾ ਨੌਜਵਾਨ ਰਹਿਣ ਵਾਲੇ ਖ਼ਾਲਸਾ ਪੰਥ ਦੇ ਉੱਜਲੇ ਭਵਿੱਖ ਲਈ ਅਤਿ ਹਾਨੀਕਾਰਕ ਹੈ।

ਜਗਤਾਰ ਸਿੰਘ 'ਜਾਚਕ'
1-5-2010 ਆਨਰੇਰੀ ਇੰਟਰਨੈਸ਼ਨਲ ਸਿੱਖ ਮਿਸ਼ਨਰੀ,
ਸਾਬਕਾ ਗ੍ਰੰਥੀ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ

—o—

ਬੜੇ ਸ਼ੌਰ ਸੇ ਸੁਨ ਰਹਾ ਥਾ ਜ਼ਮਾਨਾ,
ਹਮੀਂ ਸੋ ਗਏ ਦਾਸਤਾਂ ਕਹਤੇ ਕਹਤੇ।

—o—